ਤਿਸ ਮਹਿਂ ਸਦਾ ਬਰਤਤੋ ਰਹੈ ॥੧੩॥
ਕੁਛਕ ਚਰਿੱਤ੍ਰ ਕਹੋਂ ਤਿਸ† ਕੇਰਾ। †ਪਾ:-ਤਿਨਿ।
ਜਥਾ ਸਰੂਪ ਸੁਭਾਉ ਭਲੇਰਾ।
ਹੁਤੀ ਥੂਲਤਾ[1] ਤਨ ਸਭਿ ਥਾਨਨ[2]। [1]ਮੋਟਾਈ। [2]ਸਭ ਥਾਵਾਂ ਵਿਚ।
ਲੰਬੋਦਰ[1] ਲਿਹੁ ਪਰਖ ਗਜਾਨਨ[2] ॥੧੪॥ [1]ਲੰਮਾ ਸੀ ਪੇਟ। [2]ਗਨੇਸ਼ (ਵਤ)।
ਸਹਿਜ ਸੁਭਾਇਕ ਬੋਲਨ ਬਨੈ।
ਬੁਰਾ ਕਿ ਭਲਾ ਫੁਰੈ[1] ਤਤਛਿਨੈ। [1]ਫੁਰਦਾ ਸੀ, ਭਾਵ ਸੱਚ ਹੋ ਜਾਂਦਾ ਸੀ।
ਇਕ ਦਿਨ ਇਕ ਰਾਹਕ[1] ਘਰ ਮਾਂਹੀ। [1]ਜ਼ਿਮੀਂਦਾਰ।
ਬਹੁ ਨਰ ਕੋ ਭੋਜਨ ਕਿਯ ਖਜਾਹੀ[1] ॥੧੫॥ [1]ਬਰਸੀ ਮੋਏ ਦੀ।
ਰਾਮਕੁਇਰ ਕੇ ਢਿਗ ਲੇ ਗਏ।
ਪਾਇਸ[1] ਸਿਤਾ[2] ਘ੍ਰਿੱਤ ਇਕ ਮਏ। [1]ਖੀਰ। [2]ਖੰਡ।
ਜਾਇ ਅਗਾਰੀ ਥਾਲ ਟਿਕਾਯਵ।
ਰੁਚਿ ਸੋਂ ਸ੍ਵਾਦਲ ਕਰਿ ਕਰਿ ਖਾਯਵ ॥੧੬॥
ਪੁਨਹਿ ਪਾਨ ਕਰਿ ਸੀਤਲ ਪਾਨੀ।
ਰਾਹਕ ਸੋਂ ਤਬਿ ਬੋਲਜੋ ਬਾਨੀ।
'ਨੀਕੋ ਭੋਜਨ ਕਰਿ ਕੈ ਲਜਾਇਵ।
ਕਾਰਨ ਕਵਨ? ਸੁ ਦੇਹੁ ਸੁਨਾਇਵ' ॥੧੭॥
ਹਾਥ ਜੋਰਿ ਤਿਨ ਕਹਜੋ ਬੁਝਾਈ।
'ਹੁਤੋ ਖਜਾਹ ਭੋਜਨ ਸਮੁਦਾਈ।
ਅੱਗ੍ਰ ਆਪ ਕੇ ਪੂਰਬ ਲਜਾਯੋ।
ਪਾਇਸ ਸਿਤਾ ਘ੍ਰਿੱਤ ਜੋ ਖਾਯੋ' ॥੧੮॥
ਅਧਿਕ ਪ੍ਰਸੰਨ ਹੋਇ ਬਚ ਕਹਜੋ।
'ਤਿਸ ਮਹਿਂ ਸ੍ਵਾਦ ਹਮਹਿਂ ਬਹੁ ਲਹਜੋ।
ਯਾਂ ਤੇ ਖਜਾਹ ਗ੍ਰਾਮ ਮੈਂ ਨੀਤ।
ਹੋਵਹਿ, ਦੇ ਅਹਾਰ ਸ਼ੁਭ ਹੀਤ' ॥੧੯॥
ਬਾਕ ਬਦਨ ਤੇ ਏਵ ਬਖਾਨਾ।
ਸਹਿਜ ਸੁਭਾਇਕ ਬ੍ਰਿਤੀ ਸਮਾਨਾ।
ਤਿਸ ਦਿਨ ਤੇ ਮ੍ਰਿਤੁ ਨਰ ਹੁਇ ਏਕ।
ਗਮਨੇ ਜਮ ਪੁਰਿ ਜਬਹਿ ਅਨੇਕ ॥੨੦॥

ਪਰਜੋ ਗ੍ਰਾਮ ਮਹਿਂ ਰੌਰਾ ਤਬਿਹੂੰ।
'ਕਹਾਂ ਭਯੋ?' ਮਿਲਿ ਭਾਖੈਂ ਸਭਿਹੂੰ।
'ਕੌਨ ਗ੍ਰਾਮ ਨੇ ਦੋਸ਼ ਕਮਾਯੋ।
ਜਿਸ ਤੇ ਦੁਖਦ ਸਮਾਂ ਅਸ ਆਯੋ' ॥੨੧॥
ਸਭਿ ਮਹਿਂ ਤਿਸ ਰਾਹਕ ਨੇ ਕਹਜੋ।
'ਸੁਨਹੁ ਹੇਤੁ ਮੈਂ ਇਕ ਅਸ ਲਹਜੋ।
ਖਜਾਹ ਭਯੋ ਜਿਸ ਦਜੋਸ ਹਮਾਰੇ।
ਕਰਿ ਕੈ ਪਾਇਸ ਸਿਤਾ ਅਹਾਰੇ ॥੨੨॥
ਨੀਕੇ ਥਾਲ ਬਿਸਾਲ ਪੁਰਾਯੋ[1]।
ਰਾਮਕੁਇਰ ਭਾਈ ਕਹੁ ਖ੍ਵਾਯੋ।
ਸਹਿਜ ਸੁਭਾਇਕ ਮੁਖ ਤੇ ਪ੍ਰਾਹੀ[1]।
-ਹੋਵਹੁ ਗ੍ਰਾਮ ਬਿਖੈ ਨਿਤ ਖਜਾਹੀ- ॥੨੩॥
ਤਿਨ ਕੋ ਬਾਕ ਹੇਤੁ ਮ੍ਰਿਤੁ ਕੇਰਿ[1]।
ਕਰਿ ਉਪਚਾਰ ਲੇਹੁ ਬਰ[1] ਫੇਰ।'
ਸੁਨਿ ਸਭਿ ਲੋਕਨ ਜਾਨੀ ਜਬਿਹੂੰ।
ਭੋਜਨ ਭਲੋ ਬਨਾਯਹੁ ਤਬਿਹੂੰ ॥੨੪॥
ਭਾਉ ਅਧਿਕ ਤੇ ਲੈ ਕਰਿ ਗਏ।
ਜਿਸ ਅਸਥਾਨ ਬਿਰਾਜਤਿ ਭਏ।
ਬਿਨੈ ਠਾਨਿ ਅਚਵਾਇ ਅਹਾਰਾ।
ਨਾਨਾ ਰਸ ਮੈਂ ਸ੍ਵਾਦ ਉਦਾਰਾ ॥੨੫॥
ਹਾਥ ਜੋਰਿ ਠਾਂਢੇ ਢਿਗ ਰਹੇ।
ਅਚਿ[1] ਭੋਜਨ ਭਾਈ ਬਚ ਕਹੇ।
'ਕਿਸ ਕਾਰਨ ਤੇ ਰੁਚਿਰ ਅਹਾਰਾ।
ਕਰਿ ਅਚਵਾਇਵ[1]? ਸ੍ਵਾਦ ਉਦਾਰਾ' ॥੨੬॥
ਰਾਹਕ ਸੁਨਤਿ ਗਿਰਾ ਮੁਖ ਪ੍ਰਾਹੀ।
'ਸ਼ਾਦੀ ਹੁਤੀ ਗ੍ਰਾਮ ਕੇ ਮਾਂਹੀ।
ਯਾਂ ਤੇ ਰੁਚਿਰ ਅਹਾਰ ਅਚਾਵਾ।
ਤੁਮ ਤੇ ਚਾਹਤਿ ਸੁਖ ਉਪਜਾਵਾ' ॥੨੭॥
ਬਿਹਸ[1] ਕਹਜੋ ਉੱਤਮ ਬਰ ਤਿਨੈ।

[1]ਭਰਿਆ।
[1]ਕਹਿਆ ਸੀ।
[1]ਉਨ੍ਹਾਂ ਦਾ ਵਾਕ ਕਾਰਨ ਹੈ (ਇਨ੍ਹਾਂ) ਮੌਤਾਂ ਦਾ।
[1]ਵਰ।
[1]ਛਕਕੇ।
[1]ਖੁਲਾਇਆ।
[1]ਹੱਸ ਕਰਿਕੇ।

'ਭੋਜਨ ਅਚਜੋ ਸ੍ਵਾਦ ਕੇ ਸਨੈ।
ਯਾਂ ਤੇ ਗ੍ਰਾਮ ਬਿਖੈ ਨਿਤ ਸ਼ਾਦੀ।
ਹੁਇ ਆਗੈ ਨਿਤ† ਕਰਹੁ ਅਬਾਦੀ' ॥੨੮॥ †ਪਾ:-ਅਰੁ।
ਸੁਨਿ ਕੈ ਸਭਿਨਿ ਨਮੋ ਕਿਯ ਔਨ[1]। [1]ਨਮਸਕਾਰ ਕੀਤੀ ਪ੍ਰਿਥਵੀ ਤੇ।
ਮ੍ਰਿਤਕਨਿ ਮਨਹੁ ਅਮੀ ਪਿਯ ਸ਼੍ਰੌਨ[1]। [1]ਮਾਨੋਂ ਮੁਰਦਿਆਂ ਨੇ ਅੰਮ੍ਰਿਤ ਕੰਨਾਂ (ਨਾਲ) ਪੀਤਾ।
ਹਰਖਤਿ ਭਏ ਮ੍ਰਿਤੁ ਡਰੁ ਬੀਤਾ।
ਹੋਨਿ ਲਗੀ ਸ਼ਾਦੀ ਮੁਦ ਚੀਤਾ ॥੨੯॥
ਇਸ ਪ੍ਰਕਾਰ ਸ਼੍ਰੀ ਮੁਖ ਤੇ ਜੈਸੇ।
ਨਿਕਸਹਿ ਫੁਰਹਿ ਸੁ ਤਤਛਿਨ ਤੈਸੇ।
ਟਹਿਲ ਕਰਨ ਮਹਿਂ ਰਾਮਾ ਦਾਸੁ।
ਨਿਤਿਪ੍ਰਤਿ ਸੇਵਹਿ ਰਹੇ ਸੁ ਪਾਸ ॥੩੦॥
ਸੰਗਤਿ ਬਡੀ ਭੇਟ ਕਹੁ ਲਜਾਵੈ।
ਦਰਸ਼ਨ ਪਰਸਹਿ ਚਰਨ ਮਨਾਵੈ।
ਬਾਂਛਤ ਪਾਇ ਕਰਹਿਂ ਅਰਦਾਸ।
ਦਜੋਸ ਪਰਬ[1] ਕੇ ਪਹੁਂਚਹਿਂ ਪਾਸ ॥੩੧॥ [1]ਤਿਉਹਾਰ।

ਦੋਹਰਾ:

ਜੋ ਬੁੱਢੇ ਰਮਦਾਸ ਕੋ[1], [1]ਬਾਬੇ ਬੁੱਢੇ ਜੀ ਦਾ ਰਾਮਦਾਸ ਕੇ ਪਿੰਡ ਹੈ।
ਗ੍ਰਾਮ ਬਿਦਤਿ[1] ਬਹੁ ਦੇਸ਼ੁ। [1]ਪ੍ਰਗਟ ਹੈ।
ਤਹਾਂ ਕਰਤਿ ਬਿਸਰਾਮ[1] ਕਹੁ, [1]ਭਾਵ ਵਸਦੇ ਹਨ।
ਤਿਨ ਕਹੁ ਬੰਸ ਅਸ਼ੇਸ਼[1] ॥੩੨॥ [1]ਸਾਰੀ ਉਲਾਦ।

ਚੌਪਈ:

ਸੰਗਤਿ ਬ੍ਰਿੰਦ ਜਪਤਿ ਗੁਰ ਨਾਮ।
ਪੂਜਤਿ ਪਾਵਨ ਪੂਜਤਿ ਕਾਮ[1]। [1]ਕਾਮਨਾਂ ਪੂਰਨ ਹੁੰਦੀਆਂ ਹਨ।
ਦਰਬ ਹਜ਼ਾਰਨ ਹੀ ਅਰਪਾਵੈਂ।
ਲੇਹਿਂ ਦਾਸ ਸਭਿ ਕਾਰ ਚਲਾਵੈਂ ॥੩੩॥
ਕਾਜ ਕਦਾਚਿਤ ਕੋ ਇਕ ਪੂਛੇ।
ਸਹਿਜ ਸੁਭਾਇ ਕਹੈਂ ਉਰ ਸੂਛੇ[1]। [1]ਪਵਿੱਤ੍ਰ ਚਿਤ।
ਬ੍ਰਿਤੀ ਜਗਤ ਦਿਸ਼ ਕਬਹੁਂ ਕਿ ਆਵੈ।
ਨਤੁ[1] ਅੱਦ੍ਵੈਤ[2] ਬਿਖੈ ਲਿਵ ਲਾਵੈਂ ॥੩੪॥ [1]ਨਹੀਂ ਤਾਂ। [2]ਪ੍ਰਮਾਤਮਾ ਵਿਚ ਆਤਮਾ ਦੇ ਲੀਨ ਹੋਏ ਰਹਿਣ ਦੀ ਦਸ਼ਾ।

ਬ੍ਰਿਤੀ ਅਖੰਡ ਰਾਤਿ ਦਿਨ ਏਕ।
ਅਚਲ ਗ੍ਯਾਨ ਮਹਿਂ ਜਲਧਿ ਬਿਬੇਕ[1]। [1]ਗਿਆਨ ਸਮੁੰਦ੍ਰ (ਵਾਹਿਗੁਰੂ) ਦੇ ਗਿਆਨ ਵਿਚ ਅਚੱਲ।
ਜਬਿ ਭੋਜਨ ਕਰਿਬੇ ਕਹੁ ਲਾਗੈਂ।
ਜਾਵਦ ਥਾਲ ਧਰ੍ਯੋ ਰਹਿ ਆਗੈ ॥੩੫॥
ਤਾਵਦ ਅਚ੍ਯੋ ਜਾਹਿਂ ਪੁਨਿ ਕਹੈਂ।
'ਭੋ ਰਾਮਾ ! ਤੂੰ ਕਿਸ ਥਲ ਅਹੈਂ।
ਆਵਹੁ ਪਾਸ ਪਰਖ ਕਰਿ ਕਹੋ।
ਅਚਹਿਂ ਅਹਾਰ ਜੁ ਨਿਤ ਤੂੰ ਲਹੋ[1] ॥੩੬॥ [1]ਤੂੰ ਦੇਖਦਾ ਹੈਂ।

ਦੋਹਰਾ:
ਤ੍ਰਿਪਤਿ ਭਏ ਰਮਦਾਸ ਕੇ,
ਪਿਖਹੁ ਕਿ ਤ੍ਰਿਪਤੇ ਨਾਂਹਿ?'
ਸੁਨਿ ਰਾਮਾ ਸੇਵਕ ਤਬੈ,
ਹੇਰਹਿ ਹੁਇ ਕਰਿ ਪਾਹਿ ॥੩੭॥

ਚੌਪਈ:
ਊਪਰ ਉਦਰ ਹਾਥ ਕਹੁ ਫੇਰਹਿ।
ਨਿਤ ਸਮ ਊਚੋ ਹੋਵਤਿ ਹੇਰਹਿ।
ਕਹੈ ਬੰਦਿ ਕਰ 'ਤ੍ਰਿਪਤੇ[1] ਅਬੈ। [1]ਰੱਜ ਗਏ ਹੋ।
ਨਿਤਿ ਸਮ ਭੋਜਨ ਕੀਨਸਿ ਸਬੈ' ॥੩੮॥
ਪੁਨ ਜਲ ਪਾਨ ਕਰਹਿਂ ਕਰ ਧੋਇ।
ਪਰਮਹੰਸ ਇਸ ਬਿਧਿ ਰਹਿਂ ਸੋਇ।
ਕਬਿ ਤਨ ਸੁਧਿ[1], ਕਬਹੂ ਨਹਿਂ ਹੋਇ। [1]ਤਨ ਦੀ ਸੋਝੀ ਹੋਵੇ।
ਬੋਲਹਿਂ ਕਬਹਿ ਬੁਲਾਏ ਕੋਇ ॥੩੯॥
ਕਬਹੂੰ ਬਸਤ੍ਰ ਸੰਭਾਰਤਿ ਦਾਸ।
ਊਪਰ ਕੋ ਪਹਿਰਾਇ ਸੁ ਪਾਸ।
ਅੰਤਰ ਮੁਖੀ ਬ੍ਰਿੱਤਿ ਨਿਤ ਰਾਖੈਂ।
ਬੋਲਤਿ ਜਬਿ ਬਿਨਤੀ ਬਹੁ ਭਾਖੈਂ ॥੪੦॥
ਦੀਰਘ ਕੇਸ ਭੌਂਹ[1] ਦੁਹ ਕੇਰੇ। [1]ਲੰਬੇ ਵਾਲ ਭਰਵੱਟਿਆਂ ਦੇ।
ਦੀਰਘ ਪਲਕਹਿਂ ਕਬਹਿ ਉਘੇਰੇਂ[1]। [1]ਕਦੇ ਕਦੇ ਖੋਲਣ।
ਨਾਂਹਿ ਤ ਮੁੰਦ੍ਰਿਤ[1] ਰਹਤਿ ਬਿਲੋਚਨ। [1]ਬੰਦ।
ਕਰਹਿਂ ਦਾਸ ਕੀ ਸੋਚ ਬਿਮੋਚਨ[1] ॥੪੧॥ [1]ਨਾਸ਼।
ਦਾਸ ਲਖਹਿਂ ਨਿਤਿ ਕੋ ਬਿਵਹਾਰਾ।

ਸਦਾ ਕਰਾਵਹਿਂ ਤਿਸੀ ਪ੍ਰਕਾਰਾ।
ਆਮਦ ਖਰਚ ਸੰਭਾਰਨਿ ਕਰੈਂ।
ਦੇਨਿ ਲੇਨਿ ਨਿਜ ਇੱਛ ਬਿਚਰੈਂ ॥੪੨॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਭਾਈ ਰਾਮਕੁਇਰ' ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਅੰਸੂ ॥੩॥

## ੪. [ਭਾਈ ਰਾਮਕੁਇਰ ਜੀ ਪ੍ਰਸੰਗ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਇਕ ਰਸ ਬ੍ਰਿਤੀ ਅਖੰਡ ਰਹਿ, ਬ੍ਰਹਮ ਗਜਾਨ ਕੇ ਮਾਂਹਿ।
ਆਇ ਕਦਾਚਿਤ ਜਗਤ ਦਿਸ਼, ਰਹਤਿ ਦਾਸ ਬਹੁ ਪਾਹਿ ॥੧॥

ਚੌਪਈ:

ਏਕ ਸਮੈ ਤੁਰਕਨ ਕੀ ਸੈਨਾ।
ਆਇ ਪਰੀ ਲੂਟਨ ਕਹੁ ਐਨਾ[1]। — [1]ਘਰ।
ਬਸਤ੍ਰ ਬਿਭੂਖਨ ਬਾਸਨ[1] ਭਾਰੇ। — [1]ਬਰਤਨ।
ਤੁਰੰਗ, ਧੇਨੁ[1], ਮਹਿਖੀ[2] ਗਨਸਾਰੇ ॥੨॥ — [1]ਘੋੜੇ, ਗਊਆਂ। [2]ਮੱਝੀਆਂ।
ਦੇਗ, ਕਰਾਹੇ[†], ਬਡ ਬਰਟੋਹੇ[1]। — [1]ਵਲਟੋਹੇ। [†]ਪਾ:-ਕਰਨ ਕੇ।
ਅੰਨ[1] ਬਹੁਤ ਸਭਿ ਲੀਨਸਿ ਖੋਹੇ। — [1]ਅਨਾਜ।
ਦਾਸ ਉਪਾਇ ਕਰਤਿ ਬਹੁ ਰਹੇ।
'ਕਗੋਂ ਜਬਰੀ ਤੁਮ ਠਾਨਤਿ ਅਹੇ' ॥੩॥
ਕਹਿ ਬਹੁ ਰਹੇ ਨ ਮਾਨੀ ਕਾਹੂ।
ਛੀਨ ਲੀਨਿ ਸਭਿ ਵਥੁ[†] ਘਰ ਮਾਂਹੂ। — [†]ਪਾ:-ਵਸਤੁ।
ਬੈਠੇ ਰਾਮਕੁਇਰ ਜਹਿਂ ਭਾਈ।
ਜਾਇ ਨਿਕਟਿ ਸੁਧਿ ਦੇਤਿ ਸੁਨਾਈ ॥੪॥
ਸੁਨਿ ਕਰਿ ਮਨ ਮਹਿਂ ਕਛੂ ਨ ਆਨੈ।
ਨਹਿਂ ਦਾਸਨ ਸੋਂ ਬਾਕ ਬਖਾਨੈ।
ਕਈ ਹਜ਼ਾਰਨ ਕੋ ਧਨ ਗਯੋ।
ਘਰ ਮਹਿਂ ਨਹੀਂ ਪਦਾਰਥ ਰਹਯੋ ॥੫॥
ਲੇ ਕਰਿ ਸਕਲ ਤੁਰਕ ਕੀ ਸੈਨਾ।
ਜਾਇ ਪਹੂੰਚੀ ਅਪਨੇ ਐਨਾ।
ਲਵਪੁਰਿ ਕੋ ਸੂਬਾ ਇਕ ਹੁਤੋ।
ਸੋ ਜਾਨਤਿ ਸਭਿ ਬਿਧਿ ਇਨ ਮਤੋ[1] ॥੬॥ — [1]ਇਨ੍ਹਾਂ ਦੇ ਸੁਭਾਉ ਨੂੰ।
ਮਹਿਮਾ ਮਹਾਂ ਪਛਾਨਹਿ ਸੋਇ।
ਸੁਖ ਦੁਖ ਮੈਂ ਇਕ ਰਸ ਨਿਤਿ ਹੋਇ।

ਹਰਖ ਸ਼ੋਕ ਨਹਿਂ ਜਿਨ ਕੇ ਲੇਸ਼।
ਇਨ ਕਉ ਲਖਹਿ ਮਹਾਂ ਦਰਵੇਸ਼ ॥੭॥
ਇਹ ਸੁਧਿ ਪਹੁੰਚੀ ਤਿਸ ਕੇ ਪਾਸਿ।
-ਲਿਯੇ ਲੂਟਿ ਰਮਦਾਸ ਅਵਾਸ[1]-।

[1]ਰਾਮਦਾਸ ਕਿਆਂ ਦੇ ਘਰ। (ਅ) ਰਮਦਾਸ ਗ੍ਰਾਮ ਦੇ ਘਰ।

ਤਤਛਿਨ ਅਸੁ ਅਰੂੜ੍ਹ ਕਰਿ ਆਵਾ[1]।

[1]ਘੋੜੇ ਤੇ ਸਵਾਰ ਹੋਕੇ ਆਇਆ।

ਲਵਪੁਰਿ ਤੇ ਤੂਰਨ ਹੀ ਧਾਵਾ ॥੮॥
ਕੁਛਕ ਸੈਨ ਆਈ ਜਿਹ ਸਾਥ।
ਬਹੁਤ ਬਿਸੂਰਤਿ ਸੁਨਿ ਕਰਿ ਗਾਥ[1]।

[1]ਵਾਰਤਾ।

ਰਾਮਦਾਸ ਕੇ ਪਹੁੰਚੵੋ ਗ੍ਰਾਮ।
ਨਗਨ ਪੈਰ ਹੁਇ ਪ੍ਰਵਿਸ਼ੵੋ ਧਾਮ ॥੯॥
ਬੈਠੇ ਰਾਮਕੁਇਰ ਢਿਗ ਗਯੋ।
ਹਾਥ ਜੋੜਿ ਨੰਮ੍ਰੀ ਬਹੁ ਭਯੋ।
ਚਰਨ ਸਪਰਸ਼ਨ ਕਰਿ ਕਰ ਸੰਗ[1]।

[1]ਕਰਕੇ ਹੱਥਾਂ ਨਾਲ।

ਬੰਦਨ ਕੀਨਿ ਤ੍ਰਸਤਿ[1] ਮਨ ਭੰਗ[2] ॥੧੦॥

[1]ਡਰਦਿਆਂ। [2]ਢੱਠੇ ਮਨ।

-ਮੁਖ ਤੇ ਸ੍ਰਾਪ ਦੇਹਿਂ ਕਛੁ ਨਾਂਹੀ-।
ਖਰੵੋ ਰਹੵੋ ਡਰ ਧਰਿ ਉਰ ਮਾਂਹੀ।
ਸਹਜਿ ਸੁਭਾਇ ਰਹੇ ਸੋ ਬੈਸੇ।
ਤਿਸ ਕੋ ਬਾਕ ਨ ਭਾਖੵੋ ਕੈਸੇ ॥੧੧॥
ਜਬਹਿ ਖਾਨ ਜਾਨੀ ਮਨ ਮਾਂਹਿ।
-ਬਿਨਾਂ ਬੁਲਾਏ ਬੋਲਹਿਂ ਨਾਂਹਿ-।
ਬਹੁਤ ਦੀਨਤਾ[1] ਸਾਥ ਬਖਾਨੀ।

[1]ਨਿਮ੍ਰਤਾ।

'ਮੋਹਿ ਬਿਖ਼ਬਰੀ ਤੇ ਕ੍ਰਿਤ ਠਾਨੀ[1] ॥੧੨॥

[1]ਕੰਮ ਕੀਤਾ ਹੈ (ਤੁਰਕਾਂ ਨੇ)।

ਭਈ ਅੱਵਗਜ਼ਾ ਅਧਿਕ ਤੁਮਾਰੀ।
ਤੁਰਕ ਅਜਾਨ ਨ ਕੀਨਿ ਚਿਨਾਰੀ[1]।

[1]ਪਛਾਣ।

ਮਿਲਿ ਮੂਰਖ ਇਕਠੇ ਹੁਇ ਆਏ।
ਜਿਨਹੁਂ ਅਖਾਜ ਖਾਜ ਲਖਿ ਪਾਏ ॥੧੩॥
ਲੂਟੇ ਗ੍ਰਾਮ ਰੁ ਧਾਮ[1] ਤੁਮਾਰੇ।

[1]ਪਿੰਡ ਤੇ ਘਰ (ਗ੍ਰਾਮ-ਅਰੁ-ਧਾਮ)।

ਸਭਿ ਸਜਾਇ ਕੇ ਉਚਿਤ ਬਿਚਾਰੇ।
ਆਪ ਕ੍ਰਿਪਾ ਕਰਿ ਕੈ ਫੁਰਮਾਵਉ।

ਗਈ ਵਸਤੁ ਜੋ ਸਗਲ ਬਤਾਵਉ ॥੧੪॥
ਕਰਿ ਕਰਿ ਕੈਦ ਸਭਿਨਿ ਕੋ ਲੇਵੌਂ।
ਜੋ ਕੁਛ ਗਈ, ਕਹਹੁ ਸੋ ਦੇਵੌਂ।
ਅਪਨੀ ਸ਼ਰਨਿ ਪਰਜੋ ਮੁਝ ਜਾਨਿ।
ਛਿਮਾ ਕਰਹੁ ਅਪਰਾਧ ਮਹਾਨ' ॥੧੫॥
ਸੁਨੇ ਖਾਨ ਕੇ ਬਾਕ ਸੁ ਕਾਨਿ।
ਦੀਨ ਮਨਾ[1] ਜਜੋਂ ਕਰਤਿ ਬਖਾਨ। [1]ਨਿੰਮ੍ਰਤਾ ਵਾਲੇ ਮਨ ਨਾਲ।
ਊਚੋ ਮੁਖ ਕਰਿ ਨੈਨ ਉਘਾਰੇ।
ਪਿਖੇ ਤੁਰਕ ਗਨ ਖਰੇ ਅਗਾਰੇ ॥੧੬॥
ਬ੍ਰਿੰਦ ਤੁਰੰਗ ਮਤੰਗਨਿ ਬਾਹਰ।
ਉਠਤਿ ਸ਼ਬਦ ਸੁਨਿਯਤਿ ਗਨ ਜ਼ਾਹਰ।
ਖਾਨ ਦਿਸ਼ਾ ਅਵਲੋਕਨ ਕੀਨ।
ਬੋਲਜੋ ਰਾਮਕੁਇਰ ਪਰਬੀਨ ॥੧੭॥
'ਹਮਰੋ ਕਛੁ ਨ ਕਿਤ ਤੇ ਗਯੋ।
ਤੁਮ ਕੈਸੇ ਬੂਝਤਿ ਕਜਾ ਥਯੋ।'
ਗਜਾਨ ਅਰੂਢ ਬ੍ਰਿੱਤਿ ਕੋ ਜਾਨਿ।
ਪੁਨਿ ਬੋਲਜੋ ਲਵਪੁਰਿ ਪਤਿ ਖਾਨ[1] ॥੧੮॥ [1]ਸੂਬਾ।
'ਤੁਰਕ ਸੈਨ ਜਬਿ ਚਢਿ ਕਰਿ ਆਈ।
ਵਸਤੁ ਤੁਮਾਰ ਲੁਟੀ ਸਮੁਦਾਈ।
ਸੋ ਸਗਰੀ ਮੁਝ ਦੇਹੁ ਬਤਾਇ।
ਤਿਨ ਤੇ ਲੈ ਦੇਵੋਂ ਪਹੁੰਚਾਇ ॥੧੯॥
ਰਾਵਰਿ ਮਹਿਮਾ ਤੇ ਅਨਜਾਨਿ।
ਕਰੀ ਅਵੱਗਜਾ ਮੂਢ ਮਹਾਨ।'
ਭਨਤਿ ਖਾਨ ਕੇ ਇਸ ਬਿਧਿ ਬੈਨ।
ਬਾਜਨ[1] ਕੀ ਦਿਸ ਥੇ ਤਬ ਨੈਨ ॥੨੦॥ [1]ਬਾਜ਼ ਨਾਮੇ ਪੰਛੀ।
ਤਿਨ ਕਹੁ ਦੇਖਤਿ ਬਾਕ ਬਖਾਨਾ।
'ਹਮਰੇ ਬਾਜ਼ ਹੁਤੇ ਇਸ ਥਾਨਾ।
ਲੇ ਗਮਨਤਿ[1] ਨਿਤਿ ਬ੍ਰਿੱਤ ਅਖੇਰੀ[2]। [1]ਲੈ ਜਾਂਦੇ ਸੀ। [2]ਸ਼ਿਕਾਰ ਨੂੰ।
ਇਨਕੀ ਰੇਸ਼ਮ ਡੋਰ ਲਮੇਰੀ ॥੨੧॥
ਆਡੇ[1] ਇਨ ਬੈਠਨਿ ਕੇ ਜੋਇ। [1]ਬਾਜ਼ਾਂ ਦੇ ਬੈਠਣ ਦੇ) ਅੱਡੇ।
ਸੋ ਲੁਟਿ ਗਏ ਨ ਦਿਖਿਯਤਿ ਕੋਇ।

ਆਡੇ ਡੋਰਾਂ ਦੇਹੁ ਮੰਗਾਇ।
ਜੇ ਤੁਮਰੇ ਕਹਿਬੇ ਮਹਿਂ ਆਇ' ॥੨੨॥
ਸੁਨਤਿ ਖਾਨ ਬਿਗਸ੍ਯੋ ਬਿਸਮਾਯੋ।
-ਦੇਖਹੁ ਕਸ[1] ਮਨ ਕੁਛ ਨਹਿਂ ਲਜਾਯੋ। [1]ਕਿਸੇ ਤਰ੍ਹਾਂ ਬੀ।
ਲਾਖਹੁਂ ਕਾ ਧਨ ਘਰ ਤੇ ਗਯੋ।
ਰਿਦੇ ਬਿਕਾਰ ਨ ਤਿਸ ਤੇ ਭਯੋ ॥੨੩॥
ਦ੍ਰਿਸ਼ਟਿ ਅਗਾਰੀ ਜੋ ਨਹਿਂ ਪਾਈ।
ਸੋ ਲੁਟਿ ਗਈ ਰਿਦੇ ਇਮਿ ਆਈ।
ਅਪਰ ਵਸਤੁ ਕੀ ਸੁਧਿ ਨਹਿਂ ਜਾਨੀ।
ਬ੍ਰਿੱਤਿ ਸਮਾਨਿ[1] ਮਹਿਦ ਬ੍ਰਹਮਗ੍ਯਾਨੀ- [1]ਇਕ ਤੁੱਲ ਬ੍ਰਿਤੀ ਹੈ।
॥੨੪॥
ਮਹਿਮਾ ਮਹਾਂ ਜਾਨਿ ਕਰਿ ਖਾਨ।
ਬੰਦਿ ਪਾਨ ਜੁਗ[1]† ਕਰਤਿ ਬਖਾਨ। [1]ਦੋਵੇਂ ਹਥ ਜੋੜਕੇ। †ਪਾ:-ਕਰ।
'ਕ੍ਰਿਪਾ ਠਾਨਿ ਮੁਝ ਸਾਥ ਚਲੀਜੈ।
ਲਵਪੁਰਿ[1] ਕੇਤਿਕ ਦਿਵਸ ਬਸੀਜੈ [1]ਲਾਹੌਰ।
॥੨੫॥
ਜਬਿ ਇੱਛਾ ਪੁਨਿ ਹੁਇ ਹਟਿ ਆਵਹੁ।
ਕਦਮ ਆਪਨੇ ਮੁਝ ਘਰ ਪਾਵਹੁ।'
ਇੱਤ੍ਯਾਦਿਕ ਬਹੁ ਬਿਨੈ ਉਚਾਰਿ।
ਲੇ ਸੰਗ ਚਲ੍ਯੋ ਹੋਇ ਅਸਵਾਰ ॥੨੬॥
ਦੋਹਰਾ:
ਬਿਨ ਲਗਾਮ ਅਸੁ ਬਲੀ ਪਰ,
ਰਾਮਕੁਇਰ ਆਰੂੜ੍ਹ।
ਇਕ ਦਿਸ਼ ਕਰਿ ਦੋਨਹੁ ਚਰਨ,
ਬੈਠ੍ਯੋ ਜਿਸ ਮਤਿ ਗੂੜ੍ਹ ॥੨੭॥
ਚੌਪਈ:
ਦੇਖਿ ਤੁਰਕ ਗਨ ਬਿਸਮੈ ਭਏ।
ਇਕ ਦਿਸ਼ ਚਰਨ ਅਡੁਲ[1] ਗਤਿ[2] ਲਏ। [1]ਅਡੋਲ। [2]ਚਾਲ।
ਰਾਮਾਦਾਸ ਸਾਥ ਤਬਿ ਖਾਨ।
ਬੂਝਨ ਲਾਗ੍ਯੋ ਮਨ ਹੈਰਾਨ ॥੨੮॥
'ਕਿਮ ਅਰੂਢ[1] ਇਹ ਭਏ ਤੁਰੰਗ[2]। [1]ਅਸਵਾਰ। [2]ਘੋੜੇ ਤੇ।
ਗਿਰ ਨ ਪਰਹਿਂ ਹੁਇ ਭੰਗ ਨ ਅੰਗ[1]। [1]ਟੁੱਟੇ ਨਾ ਕੋਈ ਅੰਗ।

ਨਹਿਂ ਲਗਾਮ ਮੁਖ ਦੀਨਸਿ ਯਾਹੂ[1]। — [1]ਜਿਸ ਦੇ।
ਦਿਖਿਯਤਿ ਬਲੀ ਮਹਾਂ ਇਹ ਬਾਹੂ[1]' ॥੨੯॥ — [1]ਘੋੜਾ [ਡਿੰਗਲ ਭਾਸ਼ਾ-ਬਾਹ = ਘੋੜਾ]।
ਤਬਿ ਰਾਮੇ ਨੇ ਸਕਲ ਬਤਾਈ।
'ਇਹ ਨਿਤਿ ਐਸੇ ਕਰਤਿ ਚਢਾਈ।
ਬਿਨਾ ਲਗਾਮ ਭਜਾਵਹਿਂ ਘੋਰਾ।
ਕਰਹਿਂ ਅਖੇਰ ਬ੍ਰਿੱਤਿ ਚਹੁੰ ਓਰਾ ॥੩੦॥
ਦੁਇ ਦਿਸ਼ ਜਾਂਘ ਕਬਹਿਂ ਲਟਕੰਤੇ।
ਨਾਂਹਿ ਤ ਇਕ ਦਿਸ਼ ਚਰਨ ਕਰੰਤੇ।'
ਬਿਸਮਹਿ ਖਾਨ ਬਾਤ ਸੁਨਿ ਕਰਿ ਕੇ।
ਉਰ ਮਹਿਂ ਸੰਸੈ ਰਹਯੋ ਬਿਚਰਿ ਕੇ ॥੩੧॥
ਤਿਮਹੀ ਚਢੇ ਆਇ ਲਵਪੁਰਿ ਮੈਂ।
ਡੇਰਾ ਦੀਨਸਿ ਸੁੰਦਰ ਘਰ ਮੈਂ।
ਸਰਵ ਭਾਂਤਿ ਕੀ ਸੇਵ ਕਰਾਈ।
ਲੁਟੀ ਵਸਤੁ ਜੋ ਸਭਿ ਫਿਰਵਾਈ ॥੩੨॥
ਜਹਿਂ ਜਹਿਂ ਗਈ ਸਹੀ ਕਰਿ[1] ਸਾਰੀ। — [1]ਪਛਾਣਕੇ।
ਲਈ ਮੰਗਾਇ ਖਾਨ ਬਲਿ ਭਾਰੀ।
ਗ੍ਰਾਮ ਬਿਖੈ ਸੋ ਦਈ ਪੁਚਾਇ।
ਅਪਰਾਧਨਿ ਕੋ[1] ਦਈ ਸਜਾਇ ॥੩੩॥ — [1]ਪਾਪੀਆਂ ਨੂੰ।
ਹਿਤ ਪਰਖਨ[1] ਕੇ ਪੁਨਿ ਬਿਧਿ ਠਾਨੀ। — [1]ਪਰੀਖਯਾ ਕਰਨ ਲਈ।
ਖਾਨ ਮਹਾਂ ਮਤਿ ਮਾਨ ਬਿਨਾਨੀ[1]। — [1]ਮਾਨ ਤੋਂ ਬਿਨਾਂ।
ਇਕ ਬੜਵਾ[1] ਤਿਹ ਖਰੀ ਤਵੇਲੇ। — [1]ਘੋੜੀ।
ਜਿਸ ਪਰ ਚੜ੍ਹਨੋ ਅਧਿਕ ਦੁਹੇਲੇ ॥੩੪॥
ਅਤਿ ਅਰੀਅਲ[1] ਨਹਿਂ ਚਲਹਿ ਅਗਾਰੇ। — [1]ਅੜੀਅਲ = ਉਹ ਘੋੜਾ ਜੋ ਇਕ ਥਾਂ ਅੜ ਖੜੋਵੇ ਤੇ ਅੱਗੇ ਨਾ ਟੁਰੇ।
ਹਤੇ ਕਸਾ ਬਹੁ ਪੁਸ਼ਤ ਨਿਕਾਰੇ[1]। — [1]ਹਤੇ ਕਸਾ = ਪਸ਼ਤ ਨਿਕਾਲਨਾਂ = ਘੋੜੇ ਨੂੰ ਰਾਨ ਨਾਲ ਦਬਾ ਕੇ ਭਾਵ ਕੱਸ ਕੇ ਅੱਡੀ ਲਾਇਆ, (ਹਤੇ =) ਚਾਬੁਕ ਮਾਰ ਕੇ ਚਲਾਉਣ ਦਾ ਜਤਨ ਕੀਤਾ ਜਾਵੇ ਤਾਂ ਉਹ ਪੁਸ਼ਤ ਨਿਕਾਲਦੇ ਹਨ, ਅਰਥਾਤ ਪਿਛਲੀਆਂ ਚੋਹਾਂ ਲੱਤਾਂ ਨਾਲ ਹਵਾ ਵਿਚ ਦੁਲੱਤੇ ਮਾਰਦੇ ਹਨ।
ਚਰਖੀ ਫਿਰਿ ਗੇਰਹਿਂ[1] ਅਸਵਾਰ। — [1]ਚਰਖੀ ਫਿਰ = ਵਾਗ ਤੇ ਚੜ੍ਹ ਇਕੋ ਥਾਂ ਚਕਰ ਲਾਉਂਦੇ ਰਹਿਣਾ ਤੇ ਸਵਾਰ ਨੂੰ ਡੇਗਣ ਦੀ ਕੋਸ਼ਸ਼ ਕਰਨੀ।
ਫਾਂਧਤਿ ਬੱਕ੍ਰ[1] ਨ ਦੇਹਿ ਸੰਭਾਰ ॥੩੫॥ — [1]ਫਾਂਧਤਿ ਬੱਕ੍ਰ = ਚਲਦਿਆਂ ਹੋਇਆਂ ਅਚਾਨਕ ਸੱਜੇ ਯਾ

ਖੱਬੇ ਨੂੰ ਟੇਢ ਦੇਕੇ ਕੁੱਦ ਜਾਣਾ ਜਿਸ ਨਾਲ ਸਵਾਰ ਆਸਨ ਉਖੜਕੇ ਡਿੱਗ ਪੈਂਦਾ ਹੈ।

ਭਾਜ ਚਲਹਿ ਤਬ ਅਟਕਹਿ ਨਾਂਹੀ।
ਮੁਹਿਤਾਣੀ[1] ਬਹੁ ਐਬਨ ਮਾਂਹੀ।
ਖਾਨ ਤੁਰੰਗਨਿ ਸੋ ਮੰਗਵਾਈ।
ਅਰਪੀ ਰਾਮਕੁਇਰ ਕੈ ਤਾਈਂ ॥੩੬॥

[1]ਆਪ ਮੁਹਾਰੀ, ਮੂੰਹ ਜ਼ੋਰ।

ਹਾਥ ਜੋਰਿ ਕਰਿ ਬਿਨਤੀ ਠਾਨੀ।
'ਲੇਹੁ ਉਪਾਇਨ ਬੜਵਾ ਆਨੀ।
ਇਸ ਪਰ ਆਪ ਅਰੂਢਨ ਹੋਵਹੁ।
ਫਿਰਹੁ, ਅਖੇਰ ਚਲਹੁ ਮਗ, ਜੋਵਹੁ[1] ॥੩੭॥

[1]ਭਾਵ (ਇਸਤੇ ਚੜ੍ਹਕੇ) ਫਿਰੋ = ਸੈਰ ਕਰੋ, (ਅਖੇਰ ਚਲਹੁ =) ਸ਼ਿਕਾਰ ਨੂੰ ਜਾਓ, (ਚਲਹੁ ਮਗ =) ਸਫਰ ਕਰੋ, (ਇਉਂ ਇਸ ਨੂੰ ਜੋਵੋ =) ਦੇਖੋ, ਪਰਖੋ।

ਐਸੀ ਰੀਤਿ ਭਾਵਨਾ ਮੇਰੀ।
ਇਸ ਥਲ ਤੇ ਚਢਿ ਕਰਿ ਇਕ ਬੇਰੀ।
ਪ੍ਰਥਮ ਕਰਹੁ ਲਵਪੁਰਿ ਕੀ ਸੈਲ।
ਪੁਨ ਨਿਜ ਗ੍ਰਾਮ ਗਮਹੁ ਸਭਿ ਗੈਲ[1] ॥੩੮॥

[1]ਸਾਰਾ ਰਸਤਾ।

ਮਾਰਗ ਚਲੇ ਜਾਹੁ ਦਿਨ ਸਾਰੇ।
ਉਤਰੋ ਸੰਧਯਾ ਸਦਨ ਮਝਾਰੇ।'
ਇਮ ਕਹਿ ਅਰਪ ਉਪਾਇਨ ਦੀਨਿ।
ਕਿਤਿਕ ਦਰਬ ਅਰੁ ਬਸਤ੍ਰ ਨਵੀਨ ॥੩੯॥
ਅਧਿਕ ਭਾਉ ਤੇ ਰੁਖ਼ਸਦ ਕਰੇ[1]।
ਹੇਰਿ ਹੇਰਿ ਅਚਰਜ ਉਰ ਧਰੇ।
ਤਿਸ ਬੜਵਾ ਕਉ ਤਬਿ ਹੀ ਲਯੋ।
ਸੁੰਦਰ ਜ਼ੀਨ ਜਿਸੀ ਪਰ ਪਯੋ ॥੪੦॥

[1]ਵਿਦਾ ਕੀਤੇ।

ਗਹਿ ਲਗਾਮ ਤਤਕਾਲ ਉਤਾਰਾ[1]।
ਭੇ ਸ਼੍ਰੀ ਰਾਮਕੁਇਰ ਅਸਵਾਰਾ।
ਸਹਿਜ ਸੁਭਾਇਕ ਸੋ ਗਮਨਾਈ[1]।
ਚਲੀ ਬੀਥਕਾ[1] ਮਨਹੁਂ ਪਢਾਈ[2] ॥੪੧॥

[1]ਲਗਾਮ ਉਤਾਰ ਦਿੱਤੀ।

[1]ਚੱਲੀ।

[1]ਗਲੀਆਂ ਵਿਚ। [2]ਮਾਨੋ ਸਿਖਾਈ ਹੋਈ ਸੀ।

ਅਨਿਕ ਜਤਨ ਤੇ ਜੋ ਨਹਿਂ ਚਾਲਤਿ।
ਮਨ ਅਨੁਸਾਰ ਪਾਇ ਸੋ ਡਾਲਤਿ[1]।
ਇਕ ਦਿਸ਼ ਦੋਨਹੁ ਚਰਨ ਕਰੇ ਹੈਂ।

[1]ਭਾਈ ਜੀ ਦੀ) ਇੱਛਾ ਮੁਜਬ ਪੈਰ ਨੂੰ ਸੁੱਟਦੀ ਹੈ।

ਹੇਰਤਿ ਪੁਰਿ ਨਰ† ਹਰਖ ਭਰੇ ਹੈਂ ॥੪੨॥
ਗਰੀ ਬਜ਼ਾਰ ਬਿਲੋਕਤਿ ਆਏ।
ਜਹਾਂ ਖਾਨ ਕੇ ਸਦਨ ਸੁਹਾਏ।
ਮਹਾਂ ਸਮ੍ਰਿੱਧ[1] ਨਗਰ ਮਹਿਂ ਪੂਰੀ।
ਅਨਿਕ ਪ੍ਰਕਾਰਨਿ ਰਚਨਾ ਰੂਰੀ ॥੪੩॥
ਜਹਿਂ ਕਹਿਂ ਨਰਨਿ ਭੀਰ ਸਮੁਦਾਏ।
ਭੂਖਨ ਬਸਤ੍ਰ ਪਹਿਰ ਹਰਿਖਾਏ।
ਪੁਨਹਿ ਖਾਨ ਨਿਜ ਬੈਠਕ ਮਾਂਹਿ।
ਲੇ ਪ੍ਰਵਿਸ਼ਯੋ ਉਤੰਗ ਬਡ ਜਾਂਹਿ[1] ॥੪੪॥
ਊਚਹਿ ਖਰੇ ਹੋਇ ਦਿਖਾਰਾਯੋ।
ਨਿਜ ਘਰੁ ਅਰੁ ਸਭਿ ਨਗਰ ਸੁਹਾਯੋ।
ਸਭਿਨਿ ਬਿਲੋਕਤਿ ਬੋਲੇ ਬਾਨੀ।
ਭਾਈ ਰਾਮਕੁਇਰ ਬ੍ਰਹਮਗਜਾਨੀ ॥੪੫॥

ਦੋਹਰਾ:
'ਸੁਨਹੁ ਖਾਨ! ਰਾਮਦਾਸ ਕੇ, ਗ੍ਰਾਮ ਉਜਾਰਯੋ ਲੂਟ।
ਵਸਤੁ ਖਸੋਟੀ ਸਭਿਨਿ ਤੇ, ਗਨ ਮਨੁਜਨ[1] ਕਹੁ ਕੂਟ ॥੪੬॥

ਚੌਪਈ:
ਸੋ ਸਗਰੀ ਤੁਮ ਨੇ ਫਿਰਵਾਈ[1]।
ਹਮਰੋ ਗ੍ਰਾਮ ਬਸਹਿ ਪੁਨਿ ਆਈ।
ਤੁਮਰੋ ਨਗਰ ਜੁ ਬਸਹਿ ਬਿਲੰਦ।
ਅਰ ਊਚੇ ਘਰ ਸੈਲ ਮਨਿੰਦ[1] ॥੪੭॥
ਇਹ ਜਬਿ ਲੂਟੇ ਜਾਹਿਂ ਉਜਾਰੇ।
ਕੌਨ ਫਿਰਾਵਹਿ ਵਸਤੂ ਸਾਰੇ?
ਕਰਹਿ ਕੌਨ ਇਨ ਕੀ ਰਖਵਾਰੀ?
ਕਹਾਂ ਬਸਹਿ ਇਹੁ ਨਗਰੀ ਸਾਰੀ?' ॥੪੮॥
ਸੁਨਤਿ ਖਾਨ ਕਹਿ 'ਇਹ ਕਯਾ ਆਪ?
ਦੇਤਿ ਮੋਹਿ ਅਰ ਪੁਰਿ ਕੋ ਸ੍ਰਾਪ।'
[1] 'ਹਮ ਤੋ ਸਹਿਜ ਸੁਭਾਇਕ ਬੂਝੇ[2]?

†ਪਾ:-ਪੁਰ ਕੋ।
[1]ਸਮੱਗ੍ਰੀ।
[1]ਉੱਚੀ ਸੀ ਜੋ ਬੜੀ।
[1]ਸਾਰੇ ਮਨੁੱਖਾਂ ਨੂੰ।
[1]ਮੋੜਕੇ ਦਿੱਤੀਆਂ ਹਨ।
[1]ਪਰਬਤ ਵਰਗੇ।
[1]ਭਾਈ ਰਾਮਕੁਇਰ ਜੀ ਬੋਲੇ। [2]ਪੁਛਿਆ।

ਤੁਮ ਕੋ ਸ੍ਰਾਪ ਕੁਤੋ ਇਹ ਸੂਝੇ ॥੪੯॥
-ਮਹਾਂ ਨਗਰ ਇਹ ਉਜਰੈ ਸਾਰਾ।
ਕਹਾਂ ਬਸਹਿ-, ਹਮ ਏਵ ਉਚਾਰਾ।
ਹਮਰੀ ਵਸਤੁ ਤੁਮਹਿਂ ਫਿਰਵਾਈ।
ਤੁਮਰੀ ਲੁਟੇ ਕਹਾਂ ਕਰ ਆਈ[1]' ॥੫੦॥
ਸੁਨਤਿ ਖਾਨ ਪੁਨਿ ਤੂਸ਼ਨਿ ਰਹਿਓ[†]।
ਤ੍ਰਾਸ ਧਰੇ ਉਰ ਕੁਛ ਨਹਿਂ ਕਹਿਓ।
ਨਿਕਸੇ ਵਹਿਰ ਅਰੂਢਨ ਭਏ।
ਪਹੁੰਚਨ ਹਿਤ ਨਿਜ ਗ੍ਰਾਮ ਸਿਧਏ ॥੫੧॥
ਸਨੇ ਸਨੇ ਮਾਰਗ ਚਲਿ ਪਰੇ।
ਸਕਲ ਵਸਤੁ ਲੇ ਸੇਵਕ ਤੁਰੇ।
ਕਹ੍ਯੋ ਖਾਨ ਨੇ 'ਰਹੀਅਹਿ ਸੰਗ।
ਬੜਵਾ[1] ਤੇਜ ਕੁਚਲਨਿ[2] ਕੁਢੰਗ' ॥੫੨॥
ਤਿਨ ਪੀਛੈ ਅਪਨੇ ਜਨੁ ਕੇਈ।
ਪਠਿਬੋ ਕਰੇ[1] ਕਹ੍ਯੋ ਸੰਗ ਤੇਈ।
'ਦੂਰ ਦੂਰ ਤੁਮ ਦੇਖਤਿ ਜਾਓ।
ਗਿਰਹਿਂ ਕਿ ਨਹੀਂ ਖ਼ਬਰ ਸਭਿ ਲ੍ਯਾਓ' ॥੫੩॥
ਜਬ ਲਗਾਮ ਬਿਨ ਚਢਿ ਕਰ ਚਾਲੇ।
ਅਚਰਜ ਮਾਨ੍ਯੋ ਖਾਨ ਬਿਸਾਲੇ।
ਨਮਸਕਾਰ ਕਰਿ ਘਰ ਕੋ ਗਯੋ।
ਸ਼ਰਧਾ ਦਿਢਿ ਠਾਨਤਿ ਸੁਖ ਲਯੋ ॥੫੪॥
ਲਵਪੁਰਿ ਤੇ ਨਿਕਸੇ ਮਗ ਪਰੇ।
ਚਲਹਿ ਤੁਰੰਗਨਿ[1] ਹੁਇ ਅਨੁਸਰੇ[2]।
ਜਥਾ ਚਲਾਵਨਿ ਮਨ ਮਹਿਂ ਠਾਨੈ।
ਸੁਖਦਾ ਗਮਨਹਿ[1] ਤਥਾ ਮਹਾਨੇ ॥੫੫॥
ਪਠੇ ਖਾਨ ਜਨ ਦੇਖਨ ਜੇਈ।
ਚਿਤ ਪਹਿਚਾਨਤਿ ਭੇ ਬਿਧਿ ਤੇਈ।
ਸਭਿਨਿ ਦੇਖਿਤੇ ਤਬਹਿ ਭਜਾਇ।
ਪੌਨ ਗੌਨ ਕੋ ਕਰਿ ਪਿਛਵਾਈ[1] ॥੫੬॥
ਜਾਤਿ ਗਰਦ ਅਵਲੋਕਨ ਕਰਿਈ।

[1]ਕਿਵੇਂ (ਤੈਨੂੰ) ਪ੍ਰਾਪਤ ਹੋਵੇਗੀ।
[†]ਪਾ:-ਗਯੋ।
[1]ਘੋੜੀ। [2]ਖੋਟੀ ਚਾਲ ਵਾਲੀ।
[1]ਭੇਜੇ।
[1]ਘੋੜੀ। [2]ਅਨੁਸਾਰ ਹੋ ਕੇ।
[1]ਸੁਖ ਨਾਲ ਟੁਰਦੀ ਹੈ।
[1]ਵਾਯੂ ਦੇ ਵੇਗ ਨੂੰ ਪਿੱਛੇ ਛੱਡ ਗਈ।

ਨਹਿਂ ਬੜਵਾ ਕੋ ਅੰਗ ਨਿਹਰਿਈ।
ਅਧਿਕ ਸ਼ੀਘ੍ਰਤਾ ਧਰਿ ਇਮ ਦੌਰੀ।
ਹੇਰਿ ਹੇਰਿ ਨਰ ਮਤਿ ਭਈ ਬੌਰੀ ॥੫੭॥
ਪਹੁੰਚੇ ਕੇਤੀ ਦੂਰ, ਟਿਕਾਈ[1]।
ਪੁਨ ਨਰ ਗਨ ਕਹੁ ਸੋ ਦ੍ਰਿਸ਼ਟਾਈ।
ਇਕ ਦਿਸ਼ ਚਰਨ ਕਿਏ ਅਸਵਾਰੀ।
ਹੇਰਿ ਹੇਰਿ ਸਭਿ ਬੰਦਨ ਧਾਰੀ ॥੫੮॥
ਸਹਿਜ ਸੁਭਾਇਕ ਮਾਰਗ ਸਾਰੇ।
ਉਲੰਘਿ ਪਹੁੰਚਿ ਨਿਜ ਗ੍ਰਾਮ ਮਝਾਰੇ।
ਉਤਰ ਪਰੇ ਅਪਨੇ ਘਰ ਰਹੇ।
ਦੇਸ਼ ਅਨਿਕ ਮਾਨਤਿ ਜਿਸ ਅਹੇ ॥੫੯॥

[1]ਘੋੜੀ) ਖੜੀ ਕੀਤੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਰਾਮਕੁਇਰ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਗੁਰ ਪ੍ਰਤਾਪ ਸੂਰਜ ਦਾ ਮੁੱਢ ਕਿਵੇਂ ਬੱਝਾ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਰਾਮਕੁਇਰ ਇਸ ਭਾਂਤਿ ਭਾ,
ਢਿਗ ਦਸਮੇ ਪਾਤਿਸ਼ਾਹ।
ਬਹੁਤ ਬਾਰਤਾ ਤਬਿ ਕਰੀ,
ਆਗੈ ਸੁਨੀਐ ਤਾਂਹਿ ॥੧॥

ਚੌਪਈ:

ਇਸ ਕੀ ਕਹੀ ਕਿਤਿਕ ਗੁਰ ਕਥਾ।
ਸਰਬ ਸੁਨਾਵੋਂ ਮਮ ਮਤਿ ਜਥਾ[1]। — [1]ਜੈਸੀ ਹੈ।
ਮੰਨੀ ਸਿੰਘ ਭਏ ਬੁਧਿਵਾਨ।
ਤਿਨਹੁ ਬ੍ਰਿਤੰਤ ਜੁ ਕੀਨਿ ਬਖਾਨ ॥੨॥
ਇਸ ਸ਼ੁਭ ਗ੍ਰੰਥ ਬਿਖੈ ਮੈਂ ਕਹੌਂ।
ਸ਼੍ਰੀ ਗੁਰ ਸੁਜਸੁ ਜਹਾਂ ਤੇ ਲਹੌਂ।
ਤਹਿਂ ਤੇ ਕਰੋਂ ਬਟੋਰਨ[1] ਸਾਰੇ। — [1]ਇਕੱਤ੍ਰ।
ਕਿਤਿਕ ਸੁਨੀ ਸਿੱਖਨ ਮੁਖ ਦ੍ਵਾਰੇ ॥੩॥
ਸੋ ਸਭਿ ਇਸ ਮੈ ਲਿਖੋਂ ਬਨਾਈ।
ਛੰਦ ਬੰਦ ਕਰਿ ਸੁੰਦਰਤਾਈ।
ਕਿਤ ਕਿਤ ਅਪਰ[1] ਥਾਨ ਗੁਰ ਕਥਾ। — [1]ਹੋਰ।
ਸੋ ਮੈਂ ਰਚੋਂ ਦੇਖਿ ਹੌਂ ਜਥਾ ॥੪॥
ਸ਼੍ਰੀ ਗੁਰ ਕੋ ਇਤਿਹਾਸ ਜਗਤ ਮਹਿਂ।
ਰਲ ਮਿਲਿ ਰਹ੍ਯੋ ਏਕ ਥਲ[1] ਸਭਿ ਨਹਿਂ। — [1]ਇਕ ਥਾਂ।
ਜਿਮ ਸਿਕਤਾ[1] ਮਹਿਂ ਕੰਚਨ[2] ਮਿਲੈ। — [1]ਰੇਤਾ। [2]ਸੋਨਾ।
ਬੀਨ[1] ਡਾਂਵਲਾ[2] ਲੇ ਤਿਹ ਭਲੈ ॥੫॥ — [1]ਚੁਣ। [2]ਨਿਆਰੀਆ।
ਤਥਾ ਜਗਤ ਤੇ ਮੈਂ ਚੁਨਿ ਲੇਊਂ।
ਕਥਾ ਸਮਸਤ[1] ਸੁ ਲਿਖ ਕਰਿ ਦੇਊਂ। — [1]ਸਾਰੀ।
ਬਾਨੀ ਸਫਲ ਕਰਨ ਕੇ ਕਾਰਨ।
ਕਰਿ ਹੌਂ ਸਤਿਗੁਰ ਸੁਜਸ ਉਚਾਰਨਿ ॥੬॥
ਜਿਮ ਦਧਿ[1] ਬਿਖੈ ਘ੍ਰਿੱਤ ਮਿਲ ਰਹੈ। — [1]ਦਹੀਂ।
ਕਰਹਿ ਮਥਨ[1] ਨੀਕੇ ਸੁਭ ਲਹੈ। — [1]ਰਿੜਕਣ ਨਾਲ।
ਤਿਮ ਜਗ ਮਹਿਂ ਕਰ ਬਾਦ ਬਿਬਾਦੂ[1]। — [1]ਭਾਵ, ਵਾਦ = ਗੁਰਜਸ ਦਾ ਵਿਸਤਾਰ ਸਹਿਤ ਵਰਣਨ, ਤੇ ਵਿਵਾਦ = ਵਿਰੋਧੀ ਪੁਰਖਾਂ ਦੇ ਕਥਨ ਦਾ ਯੁਕਤੀ

ਸਹਿਤ ਖੰਡਨ।

ਗੁਰ ਜਸੁ ਸੰਚੌਂ[1] ਦੇ ਅਹਿਲਾਦੂ[2] ॥੭॥

[1]ਕੱਠਾ ਕਰਾਂਗਾ। [2]ਪ੍ਰਸੰਨਤਾ ਦੇ ਦੇਣ ਵਾਲਾ (ਗੁਰੂ ਜਸ)।

ਜਥਾ ਉਦਧਿ ਮਥਿ[1] ਰਤਨ ਨਿਕਾਸੇ।

[1]ਸਮੁੰਦਰ ਰਿੜਕ ਕੇ।

ਵਹਿਰ ਭਏ ਜਗ ਮਹਿਦ ਪ੍ਰਕਾਸ਼ੇ।
ਤਿਮਿ ਸਤਿਗੁਰ ਕੋ ਸੁਜਸੁ ਨਿਕਾਸ਼ੌਂ।
ਸਭਿ ਤੇ ਸੁਨਿ ਇਕ ਥਾਨ ਪ੍ਰਕਾਸ਼ੌਂ ॥੮॥
ਪੂਰਬ ਮੈਂ ਸ਼੍ਰੀ ਨਾਨਕ ਕਥਾ।
ਛੰਦਨ ਬਿਖੈ ਰਚੀ ਮਤਿ ਜਥਾ[†]।

[†]ਸ਼੍ਰੀ ਗੁਰ ਨਾਨਕ ਪ੍ਰਕਾਸ਼ ਤੋਂ ਮੁਰਾਦ ਹੈ।

ਰਹਜੋ ਚਾਹਿਤੋ[†] ਗੁਰਨਿ[1] ਬ੍ਰਿਤਾਂਤ।

[1]ਭਾਵ ਬਾਕੀ ਨਵਾਂ ਗੁਰਾਂ ਦਾ। [†]ਪਾ:-ਰਚਜੋ ਚਾਹ ਨੌ।

ਨਹਿਂ ਪਾਯੋ ਤਿਸ ਤੇ ਪਸ਼ਚਾਤ ॥੯॥
ਪਰਾਲਬਧ ਕਰਿ ਕਿਤਿ ਕਿਤਿ ਰਹੇ।
ਚਿਤ ਮਹਿਂ ਗੁਰ ਜਸੁ ਰਚਿਬੋ ਚਹੇ।
ਕਰਮ ਕਾਲ[1] ਤੇ ਕੈਂਥਲ ਆਏ।

[1]ਭਾਵ ਕਰਮ ਤੇ ਸਮੇਂ ਦੀ ਗਤੀ ਨਾਲ।

ਥਿਤ ਹੁਇ ਜਪੁਜੀ ਅਰਥ ਬਨਾਏ ॥੧੦॥
ਪੁਨਿ ਸੰਜੋਗ ਹੋਇ ਅਸ ਗਯੋ।
ਰਾਮ ਚਰਿਤ ਕੋ ਮਨ ਹੁਲਸਯੋ।
ਬਾਲਮੀਕ ਕ੍ਰਿਤ ਕਥਾ ਸੁਨੀ ਜਬਿ।
ਛੰਦਨਿ ਬਿਖੇ ਰਚੀ ਤਬ ਹਮ ਸਬਿ ॥੧੧॥
ਰਾਮ ਕਥਾ ਪਾਵਨ ਬਿਸਤਾਰੀ[1]।

[1]ਫੈਲਾਈ।

ਸੁਨਿ ਸਭਿ ਨੀਕੀ ਰੀਤਿ ਉਤਾਰੀ[†]।

[†]ਪਾ:-ਉਚਾਰੀ।

ਸੁੰਦਰ ਬਨਜੋ ਰਮਾਇਨ ਮਹਾਂ।
ਤਤਛਿਨ ਲਿਖਿ ਲੀਨਸਿ ਜਹਿਂ ਕਹਾਂ[†] ॥੧੨॥

[†]ਇਸ ਗ੍ਰੰਥ ਦੇ ਉਤਾਰੇ ਬੜੀ ਛੇਤੀ ਹੋਏ, ਚੁਨਾਂਚਿ ੧੯੯੧ ਦੇ ਆਰੰਭ ਵਿਚ ਇਹ ਗ੍ਰੰਥ ਮੁੱਕਾ ਸੀ, ਤੇ ੧੦ ਵੈਸਾਖ ੧੯੯੨ ਨੂੰ ਮੁੱਕਾ ਇਕ ਉਤਾਰਾ ਸਾਡੇ ਦੇਖਣ ਵਿਚ ਆਇਆ ਹੈ।

ਪੁਨ ਬਿਦਾਂਤ ਕੋ ਗ੍ਰੰਥ ਮਹਾਨ।
ਉਪਨਿਸ਼ਧਨਿ ਕੋ ਜਹਿਂ ਬੱਖਜਾਨ।
ਆਤਮ ਕੋ ਪੁਰਾਨ ਜਿਸ ਨਾਮੁ[1]।

[1]ਜਿਸ ਵਿਚ ਉਪਨਿਖਧਾਂ ਦੀ ਵਜਾਖਜਾ ਹੈ ਤੇ 'ਆਤਮ ਪੁਰਾਨ' ਨਾਮ ਹੈ ਜਿਸ (ਗ੍ਰੰਥ) ਦਾ।

ਸਕਲ ਬਨਾਯੋ ਸੋ ਅਭਿਰਾਮ ॥੧੩॥
ਬਹੁਤ ਬਰਖ ਬੀਤੇ ਜਬ ਲਹੇ।
ਗੁਰ ਜਸੁ ਰਚਨਿ ਚਾਹਤੇ ਰਹੇ।

ਉਰ ਅਭਿਲਾਖਾ ਨਿਤਿ ਕੀ ਮੇਰੀ।
ਸਤਿਗੁਰ ਕ੍ਰਿਪਾ ਦ੍ਰਿਸ਼ਟਿ ਕਰਿ ਹੇਰੀ ॥ ੧੪ ॥
ਭਯੋ ਅਚਾਨਕ ਸੰਚੈ ਆਈ।
ਸਰਬ ਗੁਰਨਿ ਕੋ ਜਸੁ ਸਮੁਦਾਈ।
ਚਾਹਤਿ ਭਏ ਆਪ ਗੁਰ ਜਬਹੂੰ।
ਭਾ ਸੰਚੈ ਦਸ ਗੁਰ ਜਸੁ ਸਭਿਹੂੰ† ॥ ੧੫ ॥
ਹੇਰਿ ਉਮੰਗ ਮੋਹਿ ਮਨ ਆਈ।
ਕਰਨ ਲਗ੍ਯੋ ਇਹ ਗ੍ਰੰਥ ਸੁਹਾਈ।
ਰਾਮਕੁਇਰ ਕੇ ਮੁਖ ਤੇ ਕਥਾ।
ਬਰਨੋਂ ਸਭਿ ਮੈਂ ਹੋਈ ਜਥਾ ॥ ੧੬ ॥
ਸ਼੍ਰੀ ਗੁਰੁ ਗੋਬਿੰਦ ਸਿੰਘ ਕ੍ਰਿਪਾਲਾ।
ਗਏ ਦੇਸ਼ ਤਜਿ ਇਹ ਜਿਸ ਕਾਲਾ।
ਮਿਲ੍ਯੋ ਤਬਹਿ ਬਿਛੁਰਨ ਨਹਿਂ ਚਹ੍ਯੋ।
'ਨਿਤਿ ਦਰਸ਼ਨ ਕਰਿਹੌਂ' ਬਚ ਕਹ੍ਯੋ ॥ ੧੭ ॥
ਇਸ ਕੇ ਮਨ ਕੀ ਸਤਿਗੁਰ ਜਾਨ।
ਕ੍ਰਿਪਾ ਧਾਰਿ ਇਮ ਕੀਨਿ ਬਖਾਨ।
'ਚਢਹੁ ਅਖੇਰ[1] ਦਰਸ ਤਹਿਂ ਪੈਹੋ।
ਅਪਨੀ ਇੱਛਾ ਪੂਰ ਕਰੈਹੋ' ॥ ੧੮ ॥
ਸੁਨਿ ਘਰ ਗਯੋ ਅਨੰਦ ਮਹਿਂ ਮਗਨ।
ਕਲ਼ਗੀਧਰ ਕੀ ਲਾਗੀ ਲਗਨ[1]।
ਸ਼੍ਰੀ ਸਤਿਗੁਰ ਪਹਿ ਬਿਛੁਰ੍ਯੋ ਜਬ ਤੇ।
ਚਢਹਿ ਅਖੇਰ[1] ਨਾਮ ਕਰਿ ਤਬਿ ਤੇ ॥ ੧੯ ॥
ਗਮਨਹਿ ਵਹਿਰ ਜਾਇ ਉਦਿਆਨ।
ਦਰਸਹਿ ਸਤਿਗੁਰ ਕ੍ਰਿਪਾ ਨਿਧਾਨ।
ਜਾਵਦ[1] ਨਹਿਂ ਸਰੀਰ ਕਹੁ ਤ੍ਯਾਗ੍ਯੋ।
ਤਾਵਦ ਇਸੀ ਨੇਮ ਮਹਿਂ ਲਾਗ੍ਯੋ ॥ ੨੦ ॥
ਵਹਿਰ ਅਖੇਰ ਬ੍ਰਿੱਤਿ ਕੋ ਜਾਵੈ[1]।
ਕਲ਼ਗੀਧਰ ਕੋ ਦਰਸ਼ਨ ਪਾਵੈ।

†ਵਿਸਥਾਰ ਪ੍ਰਸਤਾਵਨਾ ਵਿਚ ਹੈ।
[1]ਸ਼ਿਕਾਰ ਚੜ੍ਹਿਆ ਕਰੋ।
[1]ਸਿੱਕ।
[1]ਸ਼ਿਕਾਰ ਨੂੰ।
[1]ਜਦ ਤਕ।
[1]ਸ਼ਿਕਾਰ ਕਰਨ ਨੂੰ ਜਾਵੇ।

ਅਵਚਲ ਨਗਰ[†] ਗਏ ਗੁਰ ਜਬੈ।

[†]ਇਹ ਗੁਰੂ ਦਸਮੇਂ ਪਾਤਸ਼ਾਹ ਜੀ ਦਾ ਦੇਹੁਰਾ ਤੇ ਸਿੱਖਾਂ ਦਾ ਨਿਵਾਸ ਸਥਾਨ ਹੈ, ਦੱਖਣ ਦੇਸ਼ ਰਿਆਸਤ ਨਿਜ਼ਾਮ ਵਿਚ ਨਾਂਦੇੜ ਸ਼ਹਿਰ ਦੇ ਲਾਗੇ ਹੈ।

ਸੱਚਖੰਡ ਪ੍ਰਾਪਤਿ ਭੇ ਤਬੈ ॥੨੧॥

ਮੱਦ੍ਰ ਦੇਸ਼[1] ਮਹਿਂ ਤਿਨ ਤੇ ਪਾਛੇ।

[1]ਪੰਜਾਬ। (ਅ) ਪੁਰਾਣਾਂ ਮੂਜਬ ਰਾਵੀ ਤੇ ਜੇਹਲਮ ਦੇ ਵਿਚਕਾਰਲਾ ਦੇਸ਼।

ਰਹੇ ਜੁ ਸਿੰਘ ਰਹਿਤ ਮਹਿਂ ਆਛੇ[1]।

[1]ਚੰਗੇ।

ਸੋ ਇਨ ਕੇ ਦਰਸ਼ਨ ਕਹੁ ਗਏ।

ਹਾਥ ਜੋਰਿ ਕਰਿ ਬੰਦਹਿ ਭਏ ॥੨੨॥

ਰਹੇ ਨਿਕਟਿ ਗੁਰ ਸੁਜਸੁ ਉਚਾਰਤਿ।

ਉਰ ਮਹਿਂ ਪਰਮ ਪ੍ਰੇਮ ਕਹੁ ਧਾਰਤਿ।

'ਦੇਖਹੁ ਕਹਾਂ ਚਲਿਤ ਕਰਿ ਗਏ[1]।

[1]ਭਾਵ ਦਸਮੇਂ ਗੁਰੂ ਜੀ।

ਰਣ ਮਹਾਨ ਘਮਸਾਨਨ[1] ਕਏ ॥੨੩॥

[1]ਯੁੱਧ।

ਲਾਖਹੁਂ ਸ਼ੱਤ੍ਰੁਨ ਕਉ ਸੰਘਰਿ ਕੈ[1]।

[1]ਮਾਰ ਕੇ।

ਪੰਥ ਖਾਲਸਾ ਉਤਪਤਿ ਕਰਿ ਕੈ।

ਹਤਿ ਭੇ ਚਾਰਿਹੁਂ ਸਾਹਿਬਜ਼ਾਦੇ।

ਤਊ ਜੁੱਧ ਮਹਿਂ ਬਹੁ ਅਹਿਲਾਦੇ[1] ॥੨੪॥

[1]ਪ੍ਰਸੰਨ ਰਹੇ।

ਲੇਸ਼ ਮਾਤ੍ਰ ਜਿਨਿ ਮੋਹ ਨ ਹੋਯੋ।

ਮਹਾਂ ਬੀਰ ਸ਼ੱਤ੍ਰੁਨ ਘਰ ਖੋਯੋ।

ਜਯੋਂ ਚਿਤ ਚਹਤਿ ਕਰਤਿ ਤਤਕਾਲਾ।

ਤਊ ਚਲੇ ਜਿਮ ਨਰ ਗਨ ਚਾਲਾ ॥੨੫॥

ਜਿਨ[†] ਮਹਿਂ[1] ਅਤਿ ਉਤਸਾਹਿ ਥਿਰਯੋ ਹੈ।

[1]ਭਾਵ ਗੁਰਾਂ ਵਿਚ। [†]ਪਾ:-ਰਨ।

ਆਗੇ ਅਸ ਕਿਨਹੂੰ ਨ ਕਰਯੋ ਹੈ।

ਅਧਿਪਤਿ[1] ਅਧਿਕ[2] ਨੁਰੰਗਾ ਭਯੋ।

[1]ਪਾਤਸ਼ਾਹ। [2]ਬੜਾ।

ਸਭਿ ਦੇਸ਼ਨਿ ਕਹੁ ਰਾਜਾ ਥਯੋ ॥੨੬॥

ਦ੍ਵੈ ਬਿੰਸਤ ਲਛ[†] ਸੈਨਾ[1] ਸੰਗ।

[1]ਬਾਈ ਲਖ ਫੌਜ।

[†]ਇਹ ਉਸ ਦੀ ਸੈਨਾਂ ਦੀ ਗਿਣਤੀ ਸਿੰਘਾਂ ਨੇ ਉਸ ਵੇਲੇ ਦੀ ਲੋਕ ਪ੍ਰਸਿਧ ਗਿਣਤੀ ਕਹੀ ਹੈ, ਛਾਵਣੀਆਂ ਵਿਚ ਰਹਿਣ ਵਾਲੀ ਬੀ, ਘੋੜ ਚੜ੍ਹੇ, ਹਾਥੀ ਸਵਾਰ, ਤੋਪਖਾਨੇ ਵਾਲੇ ਬੀਤੇ ਜੋ ਅੱਗੇ ਪਿਛੇ ਘਰੀਂ ਵਸਦੇ ਸਨ, ਪਰ ਜੰਗ ਵੇਲੇ ਸੱਦੇ ਤੇ ਆ ਸ਼ਾਮਲ ਹੁੰਦੇ ਸਨ ਓਹ ਸਾਰੇ। ਉਸ ਸਮੇਂ ਹਥਿਆਰ ਹਰ ਕੋਈ ਰੱਖ ਸਕਦਾ ਸੀ, ਜਿਸ ਕਰਕੇ ਹਥਿਆਰ ਵਰਤਣਾ ਬੇ-ਗਿਣਤ ਲੋਕ ਜਾਣਦੇ ਸਨ, ਤੇ ਪਾਤਸ਼ਾਹੀ ਹੋਕਰੇ ਤੇ ਅਨੇਕਾਂ ਆ ਆ ਕਠੇ ਹੋ ਜਾਂਦੇ ਸਨ।

ਦਸ ਹਜ਼ਾਰ ਤੋਪੈਂ ਗਢਵ ਭੰਗ[1]।

[1]ਕਿਲ੍ਹੇ ਤੋੜਨ ਵਾਲੀਆਂ।

ਅਰੁ ਪੰਚਾਸ ਹਜ਼ਾਰ ਜਮੂਰੇ[1]।

[1]ਛੋਟੀ ਤੋਪ।

ਅਰਯੋ ਨ ਕੋ ਕੀਨਸਿ ਸਭਿ ਚੂਰੇ ॥੨੭॥

ਅਪਰ[1] ਸੈਨ ਜੋ ਰਾਜਨ ਕੇਰੀ।

[1]ਹੋਰ।

ਗਨੈ ਕੌਨ ਸੰਗ ਚਲਹਿ ਘਨੇਰੀ।
ਜਿਸ ਕੋ ਤੇਜ ਸਹੈ ਨਹਿਂ ਕੋਊ।
ਸਕਲ ਮਿਲੈਂ ਬੰਦੈਂ ਕਰ ਦੋਊ ॥੨੮॥
ਤਿਹ ਸੋਂ[1] ਅਰਿ ਕੈ ਕਰਨ ਲੜਾਈ।
ਸਿੰਘ ਅਲਪ[1] ਲੇ ਸੰਗ ਸਹਾਈ।
ਗੁਰ ਬਿਨ ਸਮਰਥ ਅਪਰ ਨ ਲਹੀਏ।
ਤਿਸ ਕਲਗ਼ੀਧਰ ਕੇ ਗੁਨ ਕਹੀਏ ॥੨੯॥
ਅਸ ਤੁਰਕਨ ਕੀ ਜਰਾਂ ਉਖਾਰੀ।
ਕੀਨ ਰਾਜ ਬਹੁ ਪੁਸ਼ਤਨਿ[1] ਭਾਰੀ।
ਦੀਰਘ[1] ਦੁਰਗ[2] ਮਵਾਸ[3] ਬਡੇਰੇ।
ਹੋਇ ਛਾਰ ਸੋ ਪਰਹਿਂ ਨ ਹੇਰੇ ॥੩੦॥
ਭਾਈ ਰਾਮਕੁਇਰ ਤੁਮ ਲਹੋ।
ਸਰਬ ਰੀਤਿ ਸੋਂ ਸਮਰਥ ਅਹੋ।
ਕਰਹੁ ਲਿਖਾਵਨਿ ਗੁਰ ਕੀ ਕਥਾ।
ਪੇਖੀ ਸੁਣੀ ਸੁਣਾਵਹੁ ਤਥਾ*† ॥੩੧॥
ਪ੍ਰਥਮੈ ਅਸ਼ਟ ਗੁਰਨ ਕੀ ਕਥਾ।
ਕਰਹੁ ਸੁਨਾਵਨਿ ਭੇ ਜਗ ਜਥਾ।
ਜਿਮਿ ਚਰਿੱਤ੍ਰ[1] ਬਰ ਅਨਿਕ ਪ੍ਰਕਾਰੇ।
ਕਰਿ ਨਰ ਸਿੱਖਜ ਸਮੂਹ ਉਧਾਰੇ ॥੩੨॥
ਪਾਛੇ ਸੰਗਤਿ ਸਿੱਖ ਸਮਾਜੂ[1]।
ਪੰਥ ਖਾਲਸਾ ਸਿੰਘਨ ਰਾਜੂ।
ਪਠਿਬੇ ਤੇ ਗੁਰ ਕੋ ਜਸੁ ਜਾਨੈਂ।
ਸੁਮਤਿਵੰਤ ਬਹੁ ਭਾਂਤ ਬਖਾਨੈਂ ॥੩੩॥
ਹੁਇ ਗੁਰ ਸਿੱਖਨ ਕੀ ਕੱਲਜਾਨ।
ਅਪਰ ਧਰਹਿਂ ਸ਼ਰਧਾ ਸੁਨਿ ਕਾਨ।
ਸਭਿਹਿਨਿ ਪਰ ਤੁਮਰੋ ਉਪਕਾਰ।
ਸੁਨਿ ਸੁਨਿ ਲੇਂ ਗੁਰਮਤਿ ਕੋ ਧਾਰ' ॥੩੪॥
ਸਭਿ ਸਿੰਘਨ ਕੀ ਬਿਨਤੀ ਸੁਨਿ ਕੈ।
ਭਾਈ ਰਾਮਕੁਇਰ ਸ਼ੁਭ ਗੁਨਿ ਕੈ।

[1]ਭਾਵ ਐਸੇ ਬਲਵਾਨ ਪਾਤਸ਼ਾਹ ਨਾਲ।

[1]ਥੋੜੇ ਜਿੰਨੇ।

[1]ਪੀੜ੍ਹੀਆਂ ਤਕ।

[1]ਵਡੇ। [2]ਕਿਲੇ। [3]ਰੱਖਯਾ ਦੇ ਥਾਉਂ (ਅ) ਆਕੀ।

†ਪਾ:-ਗੁਪਤ ਪ੍ਰਗਟ ਜੇਤਿਕ ਹੈ ਜਥਾ।

[1]ਭਾਵ ਦਸਮ ਗੁਰੂ ਜੀ ਦੇ ਸ੍ਰੇਸ਼ਟ ਚਰਿੱਤ੍ਰ ਕਹੋ, ਕਿਉਂਕਿ ਰਾਸ ੧, ਅੰਸੂ ੮, ਛੰਦ ੩੯ ਵਿਚ 'ਨੌ ਗੁਰ ਕੀ ਸਭਿ ਕਥਾ ਬਖਾਨੋ' ਕਿਹਾ ਹੈ।

[1]ਸਾਰੇ।

ਸਾਹਿਬ ਸਿੰਘ ਲਿਖਾਰੀ ਲਾਇਵ।
ਸਭਿ ਸਤਿਗੁਰ ਕੀ ਕਥਾ ਲਿਖਾਇਵ†
॥੩੫॥

†ਇਹ ਪੋਥੀ ਜੋ ਭਾਈ ਗੁਰਬਖਸ਼ ਸਿੰਘ (ਰਾਮਕੌਰ) ਜੀ ਨੇ ਰਚੀ ਤੇ ਸਾਹਿਬ ਸਿੰਘ ਜੀ ਨੇ ਲਿਖੀ ਰਮਦਾਸ ਦੇ ਖਾਨਦਾਨ ਵਿਚ ਰਹੀ। ਜਦੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਲਿਖਿਆ ਜਾਣ ਲੱਗਾ ਤਦ ਕੈਂਥਲ ਦੇ ਰਾਜਾ ਉਦਯ ਸਿੰਘ ਜੀ ਨੇ ਮਹਾਰਾਜਾ ਪਟਿਆਲਾ ਦੀ ਰਾਹੀਂ ਏਹ ਪੋਥੀ ਰਮਦਾਸ ਤੋਂ ਮੰਗਵਾਈ। ਪਟਿਆਲੇ ਤੇ ਰਮਦਾਸ ਦੇ ਖਾਨਦਾਨਾਂ ਦੀ ਰਿਸ਼ਤੇਬੰਦੀ ਸੀ। ਮਹਾਰਾਜਾ ਆਲਾ ਸਿੰਘ ਜੀ ਦੀ ਪੁੱਤ੍ਰੀ ਬੀਬੀ ਪਰਧਾਨ, ਜੋ ਵਿੱਦਯਾ ਦੀ ਬੜੀ ਕਦਰਦਾਨ ਤੇ ਸਾਧੂ ਬ੍ਰਿਤੀ ਵਾਲੀ ਸੀ, ਭਾਈ ਰਾਮਕੌਰ ਜੀ ਦੇ ਪੋਤ੍ਰੇ ਭਾਈ ਮੋਹਰ ਸਿੰਘ ਜੀ ਨਾਲ ਵਿਆਹੀ ਹੋਈ ਸੀ। ਭਾਈ ਸੰਤੋਖ ਸਿੰਘ ਜੀ ਨੂੰ ਗੁਰੂ ਇਤਿਹਾਸ ਦਾ ਪਹਿਲਾ ਖਜ਼ਾਨਾ (ਜੋ ਇਕ ਖ਼ਾਕੇ ਵਾਂਙੂ ਜਾਪਦਾ ਹੈ ਕਿ ਹੋਸੀ) ਰਮਦਾਸ ਤੋਂ ਲੱਭਾ ਸੀ, ਇਸੇ ਕਰਕੇ ਸੂਰਜ ਪ੍ਰਕਾਸ਼ ਦੀ ਕਥਾ ਆਪ ਨੇ ਉਹਨਾਂ ਦੇ ਮੁਖਾਰਬਿੰਦ ਤੋਂ ਲਿਖੀ ਹੈ। ਇਹ ਪੋਥੀ ਮੁੜਕੇ ਰਮਦਾਸ ਨਹੀਂ ਗਈ। ਜਦੋਂ ਕੈਂਥਲ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ ਹੈ ਤਾਂ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਉਥੇ ਲੁੱਟ ਪਈ ਸੀ। ਸ਼ੱਕ ਹੁੰਦਾ ਹੈ ਕਿ ਮਹਾਰਾਜਾ ਉਦਯ ਸਿੰਘ ਦੇ ਮਹਿਲਾਂ ਦੀ ਲੁੱਟ ਵਿਚ ਏਹ ਸਾਮਾਨ ਪੁਸਤਕਾਲਯ ਵਿਚੋਂ ਤਬਾਹ ਹੋਏ ਹਨ। ਸ਼੍ਰੋਤ ਪੈਂਦੀ ਹੈ ਕਿ ਉਤਾਰਾ ਕਿਤੇ ਹੈ, ਪਰ ਖੋਜ ਕਰਦਿਆਂ ਅਜੇ ਸਾਨੂੰ ਨਹੀਂ ਲੱਭਾ। ਪਰ ਸਾਰੇ ਦਸ ਗੁਰਾਂ ਦੇ ਬ੍ਰਿਤਾਂਤ ਇਸ ਵਿਚ ਬੀ ਨਹੀਂ ਹੋਣੇ ਕਿਉਂਕਿ ਕਵਿ ਜੀ ਕਹਿੰਦੇ ਹਨ ਕਿ ਕਿਸੇ ਇਕ ਥਾਵੇਂ ਸਾਰੇ ਹਾਲਾਤ ਨਹੀਂ ਮਿਲਦੇ, ਯਥਾ:- ਸ਼੍ਰੀ ਗੁਰ ਕੋ ਇਤਿਹਾਸ ਜਗਤ ਮਹਿਂ। ਰਲ ਮਿਲ ਰਹ੍ਯੋ ਏਕ ਥਲ ਸਭ ਨਹਿਂ। [ਦੇਖੋ ਇਸੇ ਅੰਸੂ ਦਾ ਅੰਕ ੫]

ਅਪਰ ਸਿੰਘ ਸੁਨਿਬੇ ਗਨ ਲਾਗੇ।
ਸ਼੍ਰੀ ਗੁਰ ਕੇ ਗੁਣ ਸੋਂ ਅਨੁਰਾਗੇ[1]। [1]ਗੁਣਾਂ ਵਿਚ ਪ੍ਰੇਮੀ ਹੋਏ।
ਜੁਗ ਲੋਕਨ ਮਹਿਂ ਦੇ ਕੱਲਯਾਨ।
ਮਹਾ ਮਹਾਤਮ ਸੁਨਿਬੇ ਕਾਨ ॥੩੬॥
ਸੁਤ ਬਿਤ ਆਦਿਕ ਕੀ ਸੁਖਦਾਤਾ।
ਕਸ਼ਟ ਕਾਟਿਬੇ ਦੇ ਬ੍ਰਹਮਗਜਾਤਾ।
ਉਰ ਸ਼ਰਧਾ ਧਰਿ ਸੁਨੈ ਸੁਨਾਵੈ[1]। [1]ਜੇ ਕੋਈ) ਸੁਣੇ ਸੁਣਾਵੇ।
ਗੁਰ ਸਹਾਇ ਤੇ ਮੁਕਤੀ ਪਾਵੈ ॥੩੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਕਥਾ ਹੋਣ ਪ੍ਰਸੰਗ ਬਰਨਨੰ' ਨਾਮ ਪੰਚਮੋਂ ਅੰਸੂ ॥੫॥

## ੬. [ਬਾਬਾ ਸ੍ਰੀ ਚੰਦ, ਲਖਮੀ ਚੰਦ, ਵੇਦੀ ਵੰਸ, ਤੇ ਉਦਾਸੀਆਂ ਦਾ ਪ੍ਰਸੰਗ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਸੁਨਿ ਕੈ ਸਿੰਘਨਿ ਸਭਿਨਿ ਤੇ, ਪਰਉਪਕਾਰ ਬਿਸਾਲ।
ਨੌਂ ਸਤਿਗੁਰੁ ਇਤਿਹਾਸ ਜਸ, ਉਰ ਬਿਚਾਰ ਤਿਸ ਕਾਲ ॥੧॥

ਚੌਪਈ:

ਭਾਈ ਰਾਮਕੁਇਰ ਸਵਧਾਨ।
ਕਹਿਨਿ ਲਗੇ ਗੁਰ ਕਥਾ ਮਹਾਨ।
ਜਿਸ ਕੇ ਪਠਤਿ ਸੁਨਤਿ ਮਨ ਪਾਵਨ।
ਚਾਰ ਪਦਾਰਥ ਦੈ ਮਨ ਭਾਵਨ[1]† ॥੨॥

[1]ਮਨ ਦੀ ਕਾਮਨਾ ਦੇਣ ਵਾਲੀ। †ਪਾਠ-ਕਰਿ ਹੈ ਪਾਵਨ।

ਅਪਰ ਮਹਾਤਮ ਕਹਾਂ ਸੁ ਕਹੀਏ।
ਉੱਤਮ ਸਿੱਖੀ ਕਹੁ ਪਦ ਲਹੀਏ।
ਸ਼੍ਰੋਤਾ ਹੋਤਿ ਭਏ ਸਵਧਾਨ।
ਸ਼੍ਰਵਨ ਕਰਨ ਲਾਗੇ ਰੁਚਿ ਠਾਨਿ[1] ॥੩॥

[1]ਪ੍ਰੀਤ ਧਾਰ ਕੇ।

ਭਾਈ ਰਾਮਕੁਇਰੋ ਵਾਚ ॥

ਚੌਪਈ:

ਪ੍ਰਥਮ ਚਰਨ ਕਲਿ[1] ਕਾਲ ਬਿਸਾਲਾ।
ਜਹਿਂ ਤਹਿਂ ਲਾਗੇ ਕਰਨਿ ਕੁਚਾਲਾ।
ਮਤ ਬਿਸਤਰੇ[1] ਅਨੇਕ ਕੁਢਾਲੇ।
ਨਹਿਂ ਸਿਮਰਹਿਂ ਸਤਿਨਾਮ ਸੁਖਾਲੇ ॥੪॥

[1]ਕਲਿਜੁਗ।
[1]ਫੈਲ ਗਏ।

ਕੇਤਿਕ ਮਤ[1] ਗਿਨੀਏ ਜਗ ਭਏ।
ਤਨਕ[1] ਸਿੱਧਿ[2] ਲਹਿ ਪੰਥ ਚਲਏ।
ਪਰਮੇਸ਼ੁਰ ਕੋ ਨਹਿਂ ਪਹਿਚਾਨੈ।
ਅਪਰ ਬਿਧਿਨਿ ਉਪਦੇਸ਼ ਬਖਾਨੈ ॥੫॥

[1]ਮਜ਼ਹਬ।
[1]ਥੋੜੀ। [2]ਸਿੱਧੀ।

-ਪੂਰਬ[1] ਜੁਗਨ ਬਿਖੈ ਤਪ ਜੱਗਜ।
ਕਰਿ ਕਰਿ ਸਾਧਨ ਭਏ ਤਤੱਗਜ[1]।
ਕਲਿ ਮਹਿਂ ਸ਼ਕਤਿ ਹੀਨ ਨਰ ਰਹੇ।
ਕਿਸ ਪ੍ਰਕਾਰ ਮੁਕਤੀ ਕਹੁ ਲਹੇਂ- ॥੬॥

[1]ਪਹਿਲੇ।
[1]ਬ੍ਰਹਮ ਗਿਆਨੀ।

ਕਰਤਾ ਪੁਰਖ ਬਿਚਾਰਨ ਕੀਨ।
ਜਾਨੇ -ਕਲਿ ਮਹਿਂ ਜੀਵ ਜਿ ਦੀਨ[1]।

[1]ਦੁਖੀ।

ਸੱਤਿਨਾਮ ਸਿਮਰਹਿਂ ਸੁਖ ਹੋਇ।
ਇਸ ਬਿਨ ਆਨ ਉਪਾਇ ਨ ਕੋਇ ॥੭॥
ਆਪ ਜਾਇ ਕਰ ਸੁਮਤਿ ਬਤਾਵੌਂ।
ਪਰੇ ਕੁਮਗ[1] ਤੇ ਸੁਮਗ ਚਲਾਵੌਂ। [1]ਬੁਰੇ ਰਾਹ।
ਮੋ ਬਿਨ ਸਰੈ ਕਾਰ ਇਹੁ ਨਾਂਹੀ-।
ਯਾਂ ਤੇ ਨਰ ਤਨ ਧਰਿ ਜਗ ਮਾਂਹੀ ॥੮॥
ਘਰ ਕਾਲੂ ਕੇ ਜਨਮੇ ਆਈ।
ਜਨਨੀ ਤ੍ਰਿਪਤਾ ਪਿਖਿ ਹਰਖਾਈ।
ਅਲਪ ਬੈਸ ਮਹਿਂ ਸੁੰਦਰ ਬੇਸ[1]। [1]ਸੁਹਣਾ ਰੂਪ।
ਜਹਿਂ ਕਹਿਂ ਦੇਤਿ ਭਏ ਉਪਦੇਸ਼ ॥੯॥
'ਸੱਤਿਨਾਮ ਕੋ ਸਿਮਰਨ ਕਰਨੋ।
ਸਨੈ ਸਨੈ ਤਨ ਅਹੰ[1] ਬਿਸਰਨੋ। [1]ਹੰਕਾਰ।
ਭਾਣਾ ਪਰਮੇਸ਼ੁਰ ਕਹੁ ਜੈਸੇ।
ਹੁਇ ਪ੍ਰਸੰਨ ਅਨੁਸਾਰੀ ਤੈਸੇ' ॥੧੦॥
ਇਸ ਪ੍ਰਕਾਰ ਕੋ ਦੇ ਉਪਦੇਸ਼।
ਅਨਿਕ ਨਰਨਿ ਕੇ ਕਟੇ ਕਲੇਸ਼।
ਮੂਲੇ ਕੀ ਤਨੁਜਾ ਬਡਭਾਗਨਿ।
ਸ੍ਰੀ ਗੁਰ ਮਹਿਲਾ[1] ਮਹਾਂ ਸੁਹਾਗਨਿ[2] ॥੧੧॥ [1]ਇਸਤਰੀ। [2]ਸ੍ਰੇਸ਼ਟ ਸੁਹਾਗ ਵਤੀ।
ਤਿਸ ਤੇ ਪੁੱਤ੍ਰ ਭਏ ਜੁਗ[1] ਧੀਰ। [1]ਦੋ।
ਬ੍ਰਹਮਗਜਾਨ ਮਹਿਂ ਅਚਲ ਗੰਭੀਰ।
ਜੇਠੋ[1] ਭਾ ਸ੍ਰੀ ਚੰਦ ਉਦਾਰਾ। [1]ਬੜਾ।
ਨਹਿਂ ਗ੍ਰਿਹਸਤ ਮਗ[1] ਅੰਗੀਕਾਰਾ ॥੧੨॥ [1]ਗ੍ਰਿਹਸਤ ਮਾਰਗ।
ਰਹੈ ਬ੍ਰਿਤੀ ਨਿਤ ਜੋਗ ਅਰੂੜਾ।
ਇਕ ਰਸ ਮੈਂ ਆਸ਼ੈ ਜਿਸ ਗੂੜ੍ਹਾ।
ਜਿਨ ਕੇ ਛੁਯੋ ਬਿਕਾਰ ਨ ਕੋਇ।
ਜਤੀ ਪੁਰਸ਼ ਭੀਸ਼ਮ ਸਮ[1] ਸੋਇ ॥੧੩॥ [1]ਭੀਖਮ ਵਾਂਙੂ।
ਲਖਮੀਦਾਸੁ ਅਨੁਜ[1] ਤਿਨ ਭਯੋ। [1]ਛੋਟਾ ਭਿਰਾ।
ਮਗ ਗ੍ਰਿਹਸਤ ਜਿਨ ਧਾਰਨਿ ਕਯੋ।
ਗਜਾਨ ਬਿਖੈ ਜੁਗ[1] ਭ੍ਰਾਤ ਸਮਾਨ। [1]ਦੋਵੇਂ।

ਸ਼੍ਰੀ ਨਾਨਕ ਕੇ ਪੁੱਤ੍ਰ ਸੁਜਾਨ ॥੧੪॥
ਧਰਮ ਚੰਦ ਪੌਤ੍ਰਾ ਪੁਨ ਭਯੋ।
ਜਿਸ ਤੇ ਬੰਸ਼ ਬੇਦੀਯਨ ਥਯੋ।
ਇਕ ਦਿਨ ਕਰਿ ਅਖੇਰ ਕਹੁ[1] ਆਏ[2]। [1]ਸ਼ਿਕਾਰ ਕਰਕੇ। [2]ਭਾਵ ਲਖਮੀ ਚੰਦ ਜੀ।
ਸ਼ਸ਼ਿ[1] ਹਤਿ[2] ਅਸੁ[3] ਦੁਹਦਿਸ਼ਿ ਲਰਕਾਏ[4] ॥੧੫॥ [1]ਸਿਹੇ, ਖ਼ਰਗੋਸ਼। [2]ਮਾਰ ਕੇ। [3]ਲਮਕਾਏ। [4]ਲਮਕਾਏ।
ਸਿਰੀ ਚੰਦ ਨੇ ਅਨੁਜ੯ ਨਿਹਾਰਾ।
ਕ੍ਰਿਪਾ ਜੁਗਤ ਹੁਇ ਬਾਕ ਉਚਾਰਾ।
'ਦਿਨ ਪ੍ਰਤਿ ਅਨਿਕ ਜੀਵ ਕਹੁ ਘਾਵੈਂ[1]। [1]ਮਾਰਦੇ ਹੋ।
ਇਹ ਲੇਖਾ ਦੇਨੋ ਬਨਿ ਆਵੈ' ॥੧੬॥
ਕਹਯੋ ਭ੍ਰਾਤ ਕੋ ਨਹੀਂ ਸਹਾਰਾ।
ਗਯੋ ਸਦਨ ਮੈਂ ਕੀਨਸਿ ਤਜਾਰਾ।
ਅਪਨ ਭਾਰਜਾ ਲੇ ਸੁਤ ਸੰਗ।
ਧਾਰਿ ਸ਼ੀਘ੍ਰਤਾ ਚਢ੍ਯੋ ਤੁਰੰਗ ॥੧੭॥
ਆਇ ਭ੍ਰਾਤ ਸੋਂ ਭਨ੍ਯੋ ਜਨਾਏ।
'ਲੇਖਾ ਦੇਨਿ ਅਬਹਿ ਹਮ ਜਾਏ।'
ਸੁਨਤਿ ਸਿਰੀ ਚੰਦ ਰਿਦੈ ਬਿਚਾਰਾ।
ਧਰਮਚੰਦ ਕੋ ਪਕਰਿ ਉਤਾਰਾ ॥੧੮॥
-ਹਮ ਤੋ ਨਹਿਂ ਗ੍ਰਿਹਸਤ ਕੋ ਕਰਿਹੀਂ।
ਰਹੈ ਬੰਸ ਇਸ ਤੇ ਜਗ ਥਿਰਿਹੀ-।
ਸਹਤ ਭਾਰਜਾ ਗਯੋ, ਨ ਆਯੋ।
ਅਵਲੋਕਤਿ ਨਰ ਗਨ ਬਿਸਮਾਯੋ ॥੧੯॥
ਧਰਮਚੰਦ ਤੇ ਚਾਲ੍ਯੋ ਬੰਸ।
ਸਭਿ ਬੇਦੀ ਉਜਲ ਜਿਮ ਹੰਸ।
ਸਿਰੀਚੰਦ ਬਯ ਭਈ ਬਿਸਾਲਾ।
ਜਗ ਮਹਿਂ ਦੇਹਿ ਧਰੀ ਚਿਰ ਕਾਲਾ ॥੨੦॥
ਸਦਾ ਜੋਗ ਰਸ ਭੋਗਨਿ ਕਰਤੇ।
ਜਗਤ ਬਾਸ਼ਨਾ ਨਹਿਂ ਮਨ ਬਰਤੇ।
ਜਹਾਂਗੀਰ ਜਬ ਭਾ ਤੁਰਕੇਸ਼[1]। [1]ਤੁਰਕਾਂ ਦਾ ਬਾਦਸ਼ਾਹ।
ਸੁਨਿ ਕੈ ਇਨਿ ਕੋ ਸੁਜਸੁ ਬਿਸ਼ੇਸ਼ ॥੨੧॥

ਕਈ ਬਾਰ ਨਿਜ ਮਨੁਜ ਪਠਾਏ।
ਬਿਨੈ ਠਾਨਿ ਕੈ ਨਿਕਟ ਬੁਲਾਏ।
ਕਰਾਮਾਤ ਕੋ ਚਾਹਤਿ ਦੇਖਾ।
ਕੌਤਕ ਜਿਸ ਕੇ ਰਿਦੈ ਬਿਸ਼ੇਖਾ ॥੨੨॥
ਗੋਦੜੀਆ[1] ਸੇਵਕ ਰਹਿ ਨਾਲੇ। — [1]ਸੇਵਕ ਦਾ ਨਾਮ।
ਤਿਸ ਕੇ ਕੰਧ ਚਢਹਿਂ ਜਬ ਚਾਲੇਂ।
ਨਾਂਹਿ ਤ ਟਿਕੇ ਰਹੈਂ ਨਿਜ ਥਾਨ।
ਸਦਾ ਲਗਾਏ ਰਾਖਹਿਂ ਧ੍ਯਾਨ ॥੨੩॥
ਤਿਸ ਪਰ ਚਢਿ ਲਵਪੁਰੀ ਸਿਧਾਰੇ।
ਸਨੈ ਸਨੈ ਤਹਿਂ ਪਹੁੰਚ ਸੁਖਾਰੇ।
ਇਕ ਦਿਨ ਡੇਰਾ ਤਹਾਂ ਟਿਕਾਏ।
ਪੁਨ ਤੁਰਕੇਸ਼ੁਰ ਨਿਕਟਿ ਬੁਲਾਏ ॥੨੪॥
ਜਨ[1] ਗੋਦੜੀਏ ਪਰ ਆਰੂਢਿ[2]। — [1]ਸੇਵਕ। [2]ਅਸਵਾਰ ਹੋਕੇ।
ਪਹੁੰਚੇ ਤਹਿਂ ਆਸ਼ੈ ਜਿਨ ਗੂਢ।
ਪਹੁੰਚ ਤੀਰ ਜਬਿ[†] ਸਨਮੁਖ[1] ਦੀਖਾ। — [1]ਸਾਹਮਣੇ। [†]ਪਾ:-ਜਹਾਂਗੀਰ ਜਬ।
ਤਹਿਂ ਉਤਰੇ ਤਨ ਸ਼ੰਭੂ[1] ਸਰੀਖਾ[†] ॥੨੫॥ — [1]ਸ਼ਿਵ ਜੀ ਵਰਗਾ। [†]ਪਾ:-ਸੁੰਭ ਸਰੀਖਾ।
ਤਨ ਪਰ ਕੀ ਖਿੰਥਾ[1] ਸੁ ਉਤਾਰੀ। — [1]ਗੋਦੜੀ।
ਧਰੀ ਤਹਾਂ ਜਹਿਂ ਪਰਹਿ ਨਿਹਾਰੀ[1]। — [1]ਜਿੱਥੋਂ ਦਿਖਾਈ ਦਿੰਦੀ ਰਹੀ।
ਬਿਰਧ ਅਵਸਥਾ ਤਬਿ ਚਲਿ ਗਏ।
ਸਾਦਰ ਬੋਲ ਬਿਠਾਵਤਿ ਭਏ ॥੨੬॥
ਕਰਜੋ ਪਰਸਪਰ ਬਾਕ ਬਿਲਾਸ।
ਉੱਤਰ ਉਚਿਤ ਦਿਯੇ ਤਿਸ ਪਾਸ।
ਪੁਨ ਤੁਰਕੇਸ਼ ਬਿਲੋਕਨ ਕਰੀ।
ਖਿੰਥਾ ਬਹੁ ਕੰਪਤਿ ਜਹਿਂ ਧਰੀ ॥੨੭॥
ਇਤ ਉਤ ਚਲਹਿ, ਉਠਹਿ, ਗਿਰ ਧਰਨੀ[1]। — [1]ਧਰਤੀ ਤੇ ਡਿੱਗ ਪੈਂਦੀ ਹੈ।
ਕਬਿ ਇਕਠੀ ਕਬਿ ਹੋਇ ਪਸਰਨੀ[1]। — [1]ਫੈਲ ਜਾਵੇ।
ਕਬਿ ਊਚੇ ਹੁਇ ਲੇ ਅੰਗਰਾਈ[1]। — [1]ਆਕੜਾਂ ਲਵੇ।
ਕਬਹਿ ਜੰਭਾਈ ਕੀ ਸਮਤਾਈ[1] ॥੨੮॥ — [1]ਉਬਾਸੀਆਂ ਲੈਣ ਵਾਂਙੂ (ਕਰਦੀ ਹੈ)।
ਕੰਪਤਿ ਖਿੰਥਾ ਪਿਖਿ ਬਿਸਮਾਯੋ।
ਹਿਤ ਬੂਝਨ ਤੁਰਕੇਸ਼ ਅਲਾਯੋ।

'ਤਰੈ[1] ਗੋਦਰੀ ਕਜਾ ਤਜਿ ਆਏ?
ਇਤ ਉਤ ਹੋਤਿ ਬਿਕੁਲ ਅਕੁਲਾਏ[1]'
॥੨੯॥
ਸੁਨਤਿ ਕਹ੍ਯੋ ਸ਼੍ਰੀ ਨਾਨਕ ਨੰਦ।
'ਦਰਵੇਸ਼ਨ ਕੇ ਖਜਾਲ ਬਿਲੰਦ।
ਇਨ ਕੋ ਅੰਤ ਲੈਨ ਭਲ ਨਾਂਹੀ।
ਨੀਕੀ ਜਿਤਕ ਸੇਵ ਬਨ ਜਾਹੀ ॥੩੦॥
ਕੋਈ ਕਿਮਿ ਬਰਤੈ ਕਿਮਿ ਹੋਇ।
ਨਿਤ ਖ਼ੁਦਾਇ ਕੇ ਸਨਮੁਖ ਹੋਇ।'
ਜਹਾਂਗੀਰ ਨੇ ਪੁਨਹ ਬਖਾਨਾ।
'ਮੋਹਿ ਦਿਖਾਵਹੁ ਕ੍ਰਿਪਾਨਿਧਾਨਾ!
॥੩੧॥
ਅਚਰਜ ਬਰਤਤਿ ਹੈ ਮਨ ਮੇਰੇ।
ਖਿੰਥਾ ਕੰਪਤਿ ਪਰਿਹੀ ਹੇਰੇ।
ਅਪਰ ਨਹੀਂ ਕਛੁ ਜਾਨ੍ਯੋ ਜਾਇ।
ਕਜਾ ਇਸ ਬਿਖੈ ਰਹ੍ਯੋ ਦੁਖ ਪਾਇ'
॥੩੨॥
ਸਿਰੀਚੰਦ ਜੀ ਤਬਹਿ ਬੁਲਾਯੋ।
'ਆਵਹੁ! ਖਿੰਥਾ ਮਹਿਂ ਜੁ ਟਿਕਾਯੋ[1]।
ਤੁਰਕੇਸ਼ਰ ਕੋ ਅਪਨੋ ਆਪ।
ਕਰਹੁ ਦਿਖਾਵਨ ਸਹਤ ਪ੍ਰਤਾਪ' ॥੩੩॥
ਹੁਤੋ ਗੋਦਰੀ ਮਹਿਂ ਜੁਰ[1] ਭਾਰਾ।
ਸ਼੍ਰੀ ਗੁਰ ਸੁਤ ਨੇ ਜਬਹਿ ਹਕਾਰਾ।
ਜਹਾਂਗੀਰ ਕਹੁ ਆਨਿ ਚਢ੍ਯੋ ਹੈ।
ਸੁਸ਼ਕ ਭਯੋ ਮੁਖ[1], ਕੰਪ[2] ਬਢ੍ਯੋ ਹੈ
॥੩੪॥
ਤਨ ਰੁਮੰਚੁ[1] ਲੋਚਨ ਭੇ ਲਾਲ।
ਤਪਤ੍ਯੋ ਪੀਰਾ ਬਢੀ ਬਿਸਾਲ।
ਹਾਡ ਫੋਰਨੀ[1] ਸਿਰ ਮੈਂ ਬਿਰਥਾ[2]।
ਭਯੋ ਬਿਹਾਲ ਮ੍ਰਿਤਕ ਹੁਇ ਜਥਾ ॥੩੫॥
ਹਾਥ ਜੋਰਿ ਕਹਿ 'ਮੁਹਿ ਨ ਦਿਖਾਵੋ।
ਮਹਾਂ ਦੁਖਦ ਕੌ ਸ਼ੀਘ੍ਰ ਹਟਾਵੋ।

[1]ਨੀਚੇ।

[1]ਬਿਆਕੁਲ ਹੋ ਦੁਖੀ ਹੋ ਰਿਹਾ ਹੈ।

[1]ਹੇ ਗੋਦੜੀ ਵਿਚ ਟਿਕਾਏ ਗਏ! ਆਓ।

[1]ਤਾਪ।

[1]ਮੂੰਹ ਸੁੱਕ ਗਿਆ। [2]ਕਾਂਬਾ।

[1]ਲੂੰ ਕੰਡੇ ਹੋ ਗਏ।

[1]ਹੱਡ ਭੰਨਣੀ। [2]ਪੀੜਾ।

ਨਾਂਹਿ ਤ ਪ੍ਰਾਨ ਹਾਨ ਹੁਇੰ ਮੇਰੇ।
ਤੁਮ ਸਮਰਥ ਸਭਿ ਰੀਤਿ ਬਡੇਰੇ' ॥੩੬॥
ਬਿਨੈ ਸੁਨਤਿ ਗੁਰ ਪੁੱਤ੍ਰ ਉਚਾਰਾ।
'ਹਟ ਪ੍ਰਵਿਸ਼ਹੁ ਤਿਸ ਖਿੰਥ ਮਝਾਰਾ।'
ਤਿਸ ਤੇ ਉਤਰ ਗਯੋ ਤਤਕਾਲਾ।
ਲਗੀ ਹਲਨ ਗੋਦਰੀ ਬਿਸਾਲਾ ॥੩੭॥
ਜਹਾਂਗੀਰ ਸੋ ਪੁਨਹਿਂ ਸੁਨਾਇਵ।
'ਇਹ ਜੁਰ ਹਮਰੇ ਤਨ ਹਿਤ ਆਇਵ।
ਚਢੇ ਤਾਪ ਕੇ ਹਮ ਚਲਿ ਆਏ।
ਤੁਮ ਸੋਂ ਬੋਲਨ ਹਿਤ ਤਜਿ ਥਾਏਂ ॥੩੮॥
ਚਢੇ ਤਾਪ ਕੇ ਸੁਨਿਬੋ ਕਹਿਬੋ।
ਹੋਤਿ ਨ ਨੀਕੇ, ਤਨ ਕੋ ਦਹਿਬੋ[1]।
ਹਮ ਅਬ ਜਾਤਿ ਸੁ ਲੇਹਿਂ ਸੰਭਾਰੇ।'
ਤੁਰਕੇਸ਼ੁਰ ਸੁਨਿ ਅਚਰਜ ਧਾਰੇ ॥੩੯॥
ਹਿਤ ਰੁਖ਼ਸਦ[1] ਬਹੁ ਭੇਟ ਮੰਗਾਈ।
ਗੁਰ ਸੁਤ ਲਈ ਨ, ਤਜਿ ਤਿਸ ਥਾਈਂ।
ਲੇ ਖਿੰਥਾ ਸੇਵਕ ਪਰ ਚਢੇ।
ਤੁਰਕੇਸ਼ੁਰ ਕੇ ਸੰਸੇ ਕਢੇ ॥੪੦॥
ਜਾਇ ਆਪਨੇ ਥਾਂਨ ਬਿਰਾਜੇ।
ਸਿਰੀਚੰਦ ਰਸ ਜੋਗ ਜੁ ਪਾਗੇ[1]।
ਖਟ ਪਤਸ਼ਾਹੀ ਲਗਿ ਜਗ ਰਹੇ।
ਅਧਿਕ ਆਰਬਲ ਤਨ ਕੀ ਲਹੇ ॥੪੧॥
ਸ਼੍ਰੀ ਗੁਰ ਹਰਿਗੁਬਿੰਦ ਕੇ ਨੰਦ[1]।
ਸ਼੍ਰੀ ਬਾਬਾ ਗੁਰਦਿੱਤਾ ਚੰਦ।
ਤਿਨਹੁ ਜਾਇ ਕਰਿ ਸੀਸ ਨਿਵਾਵਾ।
ਬਿਨੈ ਠਾਨਿ ਬਹੁ ਭਾਵ ਬਧਾਵਾ[1] ॥੪੨॥
ਕੁਲਹਿ[1] ਉਤਾਰ ਤਬਹਿ ਨਿਜ ਸਿਰ ਤੇ।
ਤਿਨ ਕੇ ਸੀਸ ਧਰੀ ਨਿਜ ਕਰ ਤੇ।
ਅਪਨ ਸਥਾਨ ਥਾਪ ਕਰਿ ਆਪ।
ਕਰਤਿ ਭਏ ਦੀਰਘ ਪਰਤਾਪ ॥੪੩॥
ਸ੍ਰੀ ਬਾਬਾ ਗੁਰਦਿੱਤਾ ਫੇਰ।
ਸਰਬ ਰੀਤਿ ਤੇ ਭਏ ਬਡੇਰ।

[1]ਸਾੜਾ ਹੁੰਦਾ ਹੈ।
[1]ਵਿਦੈਗੀ।
[1]ਰੱਤੇ ਹੋਏ।
[1]ਸਪੁੱਤ੍ਰ।
[1]ਪ੍ਰੇਮ ਵਧਾਇਆ।
[1]ਲੰਮੀ ਟੋਪੀ।

ਇਨ ਕੇ ਸਿਖ ਭੇ ਚਾਰ ਅਗਾਰੀ।
ਜਿਨਹੁ ਬੈਠਿ ਕੀਨਸਿ ਤਪ ਭਾਰੀ ॥੪੪॥

ਦੋਹਰਾ:

ਬਾਲੂ ਹਸਨਾ, ਫੂਲ ਪੁਨਿ, ਗੋਂਦਾ ਅਰੁ ਅਲਮਸਤ।
ਮੁੱਖ[1] ਉਦਾਸੀ ਇਹ ਭਏ, ਬਹੁਰੋ ਸਾਧ ਸਮਸਤ[2] ॥੪੫॥

[1]ਮੁਖੀਏ। [2]ਸਾਰੇ।

ਚੌਪਈ:

ਤਿਨ ਤੇ ਬਿਦਤਯੋ[1] ਪੰਥ ਉਦਾਸੀ।
ਲਾਖਹੁਂ ਭਏ ਕਰਹਿਂ ਤਪ ਰਾਸੀ।
ਸ਼੍ਰੀ ਨਾਨਕ ਕੇ ਅਸ ਜੁਗ ਨੰਦਨ[1]।
ਕਵਿ ਸੰਤੋਖ ਸਿੰਘ ਠਾਨਤਿ ਬੰਦਨ ॥੪੬॥

[1]ਪ੍ਰਗਟਿਆ।

[1]ਦੋਵੇਂ ਸਪੁੱਤਰਾਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਨਾਨਕ ਪੁੱਤ੍ਰਨ ਪ੍ਰਸੰਗ' ਬਰਨਨੰ ਨਾਮ ਖਸ਼ਟਮੋਂ ਅੰਸੂ ॥੬॥

## ੭. [ਗੁਰ ਪਰਨਾਲੀ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

[†]ਪੰਦ੍ਰਹਿ ਸਤ ਖਟ ਬੀਸ ਮੈਂ,

[†]ਬਾਜ਼ੇ ਲਿਖਤੀ ਨੁਸਖਿਆਂ ਵਿਚ ਅਗਲੇ ਹਰ ਅੰਸੂ ਦੇ ਆਦਿ ਵਿਚ 'ਭਾਈ ਰਾਮ ਕੌਰ ਵਾਚ' ਪਾਠ ਆਉਂਦਾ ਹੈ, ਇਹ ਪਾਠ 'ਰਾਮ ਕਉਰ', 'ਰਾਮ ਕੁਇਰ' ਆਦਿ ਹਨ, ਪਰ ਭਾਵ ਇਕੋ ਵ੍ਯਕਤੀ ਤੋਂ ਹੈ।

ਜਨਮ ਗੁਰੂ ਮਹਾਰਾਜ।
ਸੱਤ੍ਰਹ ਸੰਮਤਿ ਛਿਤਿ ਰਹੇ[1],
ਅਨਿਕ ਗਰੀਬ ਨਿਵਾਜ ॥੧॥

[1]ਸੱਤਰ (੭੦) ਸਾਲ ਧਰਤੀ ਤੇ ਰਹੇ।

ਚੌਪਈ:

ਘੋਰ ਘਾਮ ਭਵ ਜੀਵ ਦੁਖਾਰੇ[1]।
ਸ਼ਸ਼ਿ ਸਮ[1] ਉੱਦਜਤਿ[2] ਕਰੇ ਸੁਖਾਰੇ।
ਕੋਇ ਨ ਜਿਨ ਕੇ ਅਰਜੋ[1] ਅਗਾਰੀ।
ਭਏ ਨੰਮ੍ਰਿ ਅਜ਼ਮਤਿ ਧਰਿ ਭਾਰੀ ॥੨॥
ਜਿਤਕ ਸ਼ਕਤਿ ਜੁਤਿ ਭੇ ਸਭਿ ਤਾਰੇ।
ਰਵਿ ਸਮ ਉਦੈ ਛਪੇ ਤਬਿ ਸਾਰੇ।
ਪੰਦ੍ਰਹ ਸਤ ਛਿਆਨਵੇਂ[1] ਮਾਂਹੂ।
ਮਾਸ ਅਸੌਜ ਸਰਦ ਰੁਤਿ ਤਾਂਹੂ ॥੩॥
ਕ੍ਰਿਸ਼ਨਾ[1] ਦਸਮੀ ਪਿਤਰਨ ਦਿਨ ਕੀ।
ਪ੍ਰਭੁ ਬਿਕੁੰਠ ਗਏ ਸਹਿ ਤਨ ਕੀ[1]।
ਐਰਾਵਤੀ ਕੂਲ ਅਭਿਰਾਮ[1]।
ਤਹਿਂ ਕਰਤਾਰ ਪੁਰਾ ਕਿਯ ਗ੍ਰਾਮ ॥੪॥
ਗੁਰੂ ਬਸਤ੍ਰ ਕੋ ਲੇ ਸਸਕਾਰਾ।
ਨਾਮ ਦੇਹੁਰਾ ਬਿਦਤਿ[1] ਉਦਾਰਾ[2]।
ਤਿਸ ਗਾਦੀ ਗੁਰ ਅੰਗਦ ਬੈਸੇ।
ਪੋਸ਼ਸ਼ ਅਪਰ ਪਹਿਰ ਨ੍ਰਿਪ ਜੈਸੇ ॥੫॥
ਤੇਹਣ ਕੁਲ ਮਹਿਂ ਫੇਰੂ ਨਾਮ।
ਪੁੰਨਜਾਤਮ[1] ਸੁਸ਼ੀਲ ਸੁਚ ਧਾਮ[2]।
ਸਾਧ੍ਵੀ[1] ਦਯਾ ਕੌਰ ਬਰ ਦਾਰਾ[2]।
ਜਿਨ ਕੇ ਸੁਕ੍ਰਿਤ ਕੋ ਨਹਿਂ ਪਾਰਾ[1] ॥੬॥
ਗ੍ਰਾਮ ਹਰੀ ਕੇ[1] ਧਾਮ ਬਸੰਤੇ।
ਨਿਸਿ ਬਾਸੁਰ ਹਰਿ ਹਰਿ ਸਿਮਰੰਤੇ।
ਸ਼੍ਰੀ ਗੁਰ ਅੰਗਦ ਜਨਮੇ ਜਿਨ ਕੇ।

[1]ਭਯਾਨਕ (ਤ੍ਰਿਸ਼ਨਾ ਰੂਪੀ) ਤਪਤ ਨਾਲ ਸੰਸਾਰ ਦੇ ਜੀਵ ਦੁਖੀ ਸਨ।

[1]ਚੰਦਰਮਾਂ ਵਾਂਙੂ। [2]ਪ੍ਰਗਟ ਹੋਕੇ।

[1]ਅੜਿਆ।

[1]੧੫੯੬।

[1]ਅੰਨ੍ਹੇਰੇ ਪੱਖ ਦੀ।

[1]ਸਮੇਤ ਸਰੀਰ ਦੇ।

[1]ਰਾਵੀ ਦੇ ਸੁੰਦਰ ਕੰਢੇ।

[1]ਪ੍ਰਗਟ ਹੈ। [2]ਸ੍ਰੇਸ਼ਟ।

[1]ਪਵਿੱਤਰ ਆਤਮਾ ਵਾਲੇ। [2]ਪਵਿੱਤ੍ਰਤਾ ਦਾ ਘਰ।

[1]ਪਤਿੱਬ੍ਰਤਾ। [2]ਸ੍ਰੇਸ਼ਟ ਇਸਤਰੀ।

[1]ਪੁੰਨਾਂ ਦਾ ਪਾਰਾਵਾਰ ਨਹੀਂ ਸੀ।

[1]ਪਿੰਡ ਦਾ ਨਾਮ ਹੈ।

ਕਹਿਂ ਲੌ ਕਹੌਂ ਮਹਾਤਮ ਤਿਨ ਕੇ ॥੭॥
ਜਨਮ ਹਰੀ ਕੇ ਗ੍ਰਾਮ ਭਯੋ ਹੈ।
ਆਨ ਥਾਨ ਪੁਨ ਬਸਨ ਕਿਯੋ ਹੈ।
ਪੰਦ੍ਰਹਿ ਸਤ ਸਤਾਹਠਾ[1] ਸੰਮਤ[2][†]।

[1]੧੫੬੭। [2]ਸਾਲ ਬਿਕ੍ਰਮੀ [ਸੰਸ: ਸੰਵਤ੍]। [†]ਸ਼੍ਰੀ ਗੁਰੂ ਜੀ ਦਾ ਅਵਤਾਰ ਸੰਮਤ ੧੫੬੧ ਦਾ ਸਿੱਧ ਹੁੰਦਾ ਹੈ।

ਫੇਰੂ ਸੁਤ ਜਨਮ੍ਯੋ ਗੁਰੁ ਸੰਮਤ[1] ॥੮॥

[1]ਤੁੱਲਜ [ਸੰਸ: ਸੰਮਿਤ = ਤੁੱਲਜ, (ਅ) ਸਮਤ = ਪ੍ਰੇਮੀ, ਪਿਆਰਾ। (ੲ) ਸਮ੍ਮਤਿ = ਇਕ ਮਨ ਵਾਲਾ, ਆਸ਼ੇ ਅਨੁਕੂਲ]।

ਪਹੁੰਚੇ ਸ਼੍ਰੀ ਨਾਨਕ ਕੀ ਸ਼ਰਨੀ।
ਸੇਵਾ ਬਿਖੇ ਨੀਕ ਕਰਿ ਕਰਨੀ।
'ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ' ॥੯॥
ਇਮ ਕਹਿਬੋ ਜਿਨਿ ਸਫਲ ਕਿਯੋ ਹੈ।
ਅਤਿ ਰਿਝਾਇ ਸ੍ਰੀ ਗੁਰੂ ਲਿਯੋ ਹੈ।
ਜਿਨਹੁਂ ਨ ਅਜ਼ਮਤ ਕਹੁੰ ਜਨਾਈ।
ਅਜਰ ਜਰਨ ਧ੍ਰਿਤ ਛਿਤਿ ਸਮਤਾਈ ॥੧੦॥
ਜਿਨ ਕੇ ਗੁਨ ਕਹੁ ਬਰਨੈ ਕੌਨ।
ਬਾਨੀ ਸ਼ੇਸ਼ ਦੇਖ ਰਹਿਂ ਮੌਨ[1]।

[1]ਸਰਸ੍ਵਤੀ ਤੇ ਸ਼ੇਸ਼ਨਾਗ ਦੇਖਕੇ ਚੁਪ ਚਾਪ ਰਹਿ ਜਾਂਦੇ ਹਨ।

ਖੀਵੀ[1] ਸਤੀ ਭਾਰਜਾ ਹੋਈ।

[1]ਨਾਮ ਹੈ ਗੁਰੂ ਅੰਗਦ ਜੀ ਦੇ ਮਹਿਲਾਂ ਜੀ ਦਾ।

ਭਏ ਆਤਮਜ ਤਿਸ ਤੇ ਦੋਈ ॥੧੧॥
ਨਾਮ ਦਾਸੁ[†], ਅਰੁ ਦਾਤਾ[‡] ਦੂਵਾ[1][††]।

[1]ਦੂਜਾ। [†]ਪਾ:-ਦਾਸੂ। [‡]ਪਾ:-ਦਾਤੂ। [††]ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਘਰ ਇਕ ਸਪੁੱਤ੍ਰੀ ਬੀ ਸੀ, ਇਸ ਭਗਤੀ ਭਾਵਨਾ ਵਾਲੀ ਪਵਿੱਤ੍ਰਾਤਮਾ ਦਾ ਨਾਮ ਬੀਬੀ ਅਮਰੋ ਸੀ, ਦੇਖੋ ਇਸੇ ਰਾਸ ਦਾ ਅੰਸੂ ੧੫, ਅੰਕ ੧।

ਜਿਨ ਕੇ ਰਿਦੈ ਗਿਯਾਨ ਦਿਢ ਹੂਵਾ।
ਦ੍ਵਾਦਸ਼ ਬਰਖ ਟਿਕੇ ਗੁਰ ਗਾਦੀ[1]।

[1]ਭਾਵ ਗੁਰੂ ਅੰਗਦ ਦੇਵ ਜੀ।

ਖਸ਼ਟ ਮਾਸ ਨੌ ਦਿਨ ਅਹਿਲਾਦੀ[1] ॥੧੨॥

[1]ਅਨੰਦ ਦੇਣ ਵਾਲੇ।

ਸੋਲਿਹਿ ਸਤ ਨੌ[1] ਸੰਮਤ ਔਰ।

[1]੧੬੦੯।

ਚੌਥ ਚੇਤ ਸੁਦਿ ਨਰ ਸਿਰਮੌਰ[1]।

[1]ਸ਼੍ਰੋਮਣੀ।

ਤਨ ਕਉ ਤਜਿ ਬੈਕੁੰਠ ਸਿਧਾਰੇ।

ਸ਼੍ਰੀ ਗੁਰ ਅਮਰ ਤਖਤ ਬੈਠਾਰੇ ॥੧੩॥

ਦੋਹਰਾ:

ਗ੍ਰਾਮ ਖਡੂਰ ਕੁਵਿੰਦ[1] ਘਰ, ਤਹਿਂ ਸਿਸਕਾਰੀ[2] ਦੇਹਿ।

[1]ਜੁਲਾਹੇ ਦਾ। [2]ਦਾਹ ਕੀਤਾ।

ਅਬ ਲੌ ਖਰਯੋ ਕਰੀਰ ਤਰੁ, ਕਿਲਕ ਲਗਯੋ ਪਗ ਜੇਹ[1] ॥੧੪॥

[1]ਜੇਹੜਾ ਕਿੱਲਾ ਸ਼੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਲੱਗਾ ਸੀ।

ਚੌਪਈ:

ਬਾਸਰਕੇ ਇਕ ਗ੍ਰਾਮ ਸੁ ਨਾਮੂ।
'ਤੇਜੋ ਮੱਲ' ਬਸਹਿ ਕਰਿ ਧਾਮੂ।
ਰੂਪ ਕੌਰ ਦਾਰਾ[1] ਤਿਸ† ਕੇਰੀ।

[1]ਸੁਪਤਨੀ। †ਪਾ:-ਜਿਨ।

ਤਪਸਾ[1] ਕੀਨਸਿ ਜਿਨਹੁਂ ਬਡੇਰੀ ॥੧੫॥

[1]ਤਪੱਸਯਾ।

ਜਿਸ ਕੋ ਫਲ ਬਿਦਤਯੋ ਅਸ ਆਇ।
ਜਨਮਯੋ ਸੁਤ ਸ਼ੁਭ ਗੁਨ ਸਮੁਦਾਇ।
ਸ਼੍ਰੀ ਗੁਰ ਅਮਰਦਾਸ ਬਰ ਨਾਮੂ।
ਬ੍ਰਹ-ਗਯਾਨ ਨਿਸ਼ਚਲ ਕੇ ਧਾਮੂ ॥੧੬॥
ਗੁਰ ਅੰਗਦ ਸੇਵੇ ਇਸ ਰੀਤਿ।
ਸੁਨ ਰੁਮੰਚ ਹੁਇ ਬਿਸਮਤਿ[1] ਚੀਤ।

[1]ਹੈਰਾਨ ਹੁੰਦਾ ਹੈ ਚਿਤ।

ਜਬਹਿ ਬਹੱਤ੍ਰ ਬਰਖ ਬਯ[1] ਭਈ।

[1]ਆਯੂ।

ਤਬਹਿ ਆਇ ਗੁਰ ਸੇਵਾ ਲਈ ॥੧੭॥
ਦ੍ਵਾਦਸ਼ ਸੰਮਤ ਕਰਿ ਸੁਸ਼੍ਰੂਖਾ[1]।

[1]ਬਾਰਾਂ ਸਾਲ ਸੇਵਾ ਕਰਕੇ। [ਸੰਸ: ਸੁਸ਼੍ਰੂਖ਼ਾ]।

ਮੁਰਯੋ ਨ ਮਨ ਕਬਿ, ਰਹਯੋ ਅਦੂਖਾ[1]।

[1]ਦੁਖਾਂ ਤੋਂ ਰਹਿਤ (ਅ) ਅਦੂਸ਼ਤ, ਭਾਵ ਨਿਰਵਿਘਨ ਲਗਾ ਰਿਹਾ।

ਬੈਸ ਚੁਰਾਸੀ ਸੰਮਤ ਜਬੈ[1]।

[1]ਅਵਸਥਾ ੮੪ ਸਾਲ ਦੀ ਜਦ ਹੋਈ।

ਤਖਤ ਜਗਤ ਗੁਰਤਾ[1] ਟਿਕ ਤਬੈ ॥੧੮॥

[1]ਗੁਰਿਆਈ।

ਕਰਯੋ ਪ੍ਰਕਾਸ਼ਨ ਅਪਨੋ ਆਪਿ।
ਕਹੀ ਪੈਜ ਅਪਨੀ ਕਹੁ ਥਾਪਿ।
-ਜਬ ਲਗਿ ਜਗ ਹਮਰੋ ਤਨ ਰਹੈ।
ਸੁਤ ਮ੍ਰਿਤੁ[1] ਮਾਤ ਪਿਤਾ ਨਹਿਂ ਲਹੈਂ[2]- ॥੧੯॥

[1]ਪੁੱਤਰ ਦੀ ਮੌਤ। [2]ਨਾ ਦੇਖਣ।

ਦ੍ਵੈ ਬਿੰਸਤ ਦਿੱਲੀ ਉਮਰਾਵ[1]।

[1]ਬਾਈ ਸੂਬੇ ਦਿੱਲੀ ਦੇ ਪਾਤਸ਼ਾਹ ਦੇ ਸਨ।

ਤਿਤੇ ਸਿੱਖ ਮੰਜੀ ਸੁ ਬਿਠਾਵ।

ਕੌਨ ਕੌਨ ਗੁਨ ਤਿਨ ਕੇ ਭਨੀਅਹਿ।
ਜਲ ਤਰੰਗ ਰਜ[1] ਕਨ[2] ਸਮ ਗਨੀਅਹਿ[†] ॥੨੦॥

[1]ਮਿੱਟੀ ਦੇ। [2]ਕਿਣਕੇ। [†]ਪਾ:-ਜਨੀਅਹਿ। ਭਨੀਅਹਿ।

ਰਾਮੋ ਨਾਮ ਭਾਰਜਾ[1] ਅਹੈ।
ਜਿਸ ਉਰ ਪਤਿਬ੍ਰਤਿ ਬਾਸਾ ਲਹੈ।
ਦ੍ਵੈ ਸੁਤ ਜਿਸ ਤੇ ਜਨਮਤਿ ਭਏ।
ਮੋਹਨ ਨਾਮ ਮੋਹਰੀ ਥਏ ॥੨੧॥

[1]ਮਹਿਲਾਂ।

ਉਪਜੀ ਸੁਤਾ ਨਾਮ ਜਿਸ ਭਾਨੀ।
ਅਪਰ ਨ ਪਿਖੀਅਹਿ ਜਾਂਹਿ ਸਮਾਨੀ[1][†]।

[1]ਤੁੱਲ। [†]ਭਾਨੀ ਜੀ ਦੀ ਇਕ ਹੋਰ ਭੈਣ ਬੀ ਸੀ ਜਿਨ੍ਹਾਂ ਦਾ ਨਾਮ 'ਦਾਨੀ' ਬੀਬੀ ਜੀ ਸੀ।

ਅੱਪ੍ਰਮਾਨ[1] ਬਰ ਭਾਗ ਮਹਾਨਾ।
ਜਿਸ ਕੋ ਪਿਤਾ ਗੁਰੂ ਜਗ ਮਾਨਾ ॥੨੨॥

[1]ਬਿਅੰਤ।

ਪੁਨਿ ਭਰਤਾ ਨੇ ਗੁਰਤਾ ਪਾਈ।
ਜਿਨਹੁ ਉਧਾਰੇ ਨਰ ਸਮੁਦਾਈ।
ਪੁਨਹ ਜਗਤ ਕੋ ਗੁਰ ਸੁਤ ਭਯੋ।
ਸੁਜਸੁ ਪ੍ਰਕਾਸ਼ ਦਸਹੁਂ ਦਿਸ਼ ਕਯੋ ॥੨੩॥
ਯਾਂ ਤੇ ਬਹੁ ਬਡਭਾਗਾ ਭਾਨੀ।
ਜਹਿਂ ਕਹਿਂ ਪ੍ਰਗਟ ਨਾਮ ਜਗ ਜਾਨੀਂ।
ਸ਼੍ਰੀ ਗੁਰ ਅਮਰ ਪੁੱਤ੍ਰ ਬਡ ਮੋਹਨ।
ਦੇਵ ਬਧੂ ਜਿਸੁ ਕਰਹਿਂ ਨ ਮੋਹਨ[1] ॥੨੪॥

[1]ਅਪੱਛਰਾਂ ਬੀ ਜਿਸ ਨੂੰ ਮੋਹ ਨਹੀਂ ਸੀ ਸਕਦੀਆਂ।

ਸਿਰ ਤੇ ਨਗਨ ਰਹੈ ਉਨਮੱਤਜ[1]।
ਰਿਦੇ ਗਜਾਨ ਦਿਢ ਚੇਤਨ ਸੱਤਜ।

[1]ਮਸਤ।

ਕਬਿ ਜੁਗ ਹਾਥਨ[1] ਕਰਹਿ ਅਹਾਰੇ।
ਰਹੈ ਇਕਾਂਤ ਏਕ ਚੌਬਾਰੇ[†] ॥੨੫॥

[1]ਦੁਹੀਂ ਹਥੀਂ।
[†]ਇਹ ਚੁਬਾਰਾ ਹੁਣ ਤਕ ਗੋਇੰਦਵਾਲ ਵਿਚ ਹੈ।

ਨੰਮ੍ਰਿ ਭਯੋ ਨਹਿਂ ਕਿਸਹਿ ਅਗਾਰੀ।
ਅਹੰਬ੍ਰਹਮ ਉਰ ਮਹਿਂ ਦਿਢ ਭਾਰੀ।
ਅਨੁਜ ਮੋਹਰੀ ਸੁਮਤਿ ਮਹਾਨੇ।
ਪਿਤਾ ਬਾਕ ਸਾਦਰ[1] ਜਿਨ ਮਾਨੇ ॥੨੬॥

[1]ਸਹਿਤ ਆਦਰ।

ਦੋਹਰਾ:

ਜਗ ਸਾਗਰ ਕੋ ਤਾਰਬੇ, ਸਗਰੀ ਸੰਗਤਿ ਪਾਰ।

ਭਯੋ ਮੋਹਿਰੀ[1] ਮੋਹਰੀ[2], ਠਾਨਿ ਮਹਾਂ ਉਪਕਾਰ ॥੨੭॥

[1]ਆਗੂ। [2]ਨਾਮ ਗੁਰੂ ਜੀ ਦੇ ਛੋਟੇ ਬੇਟੇ ਦਾ।

ਚੌਪਈ:

ਦ੍ਵੈ ਬਿੰਸਤ[1] ਸੰਮਤ ਹ੍ਵੈ ਇਕ ਰਸ।
ਪੰਚ ਮਾਸ ਅਰੁ ਦਿਵਸ ਇਕਾਦਸ਼।
ਗੁਰਤਾ ਗਾਦੀ ਕੀਨਿ ਅਬਾਦੀ।
ਗਨ ਉਰ ਦਈ ਗਜਾਨ ਕੀ ਸ਼ਾਦੀ[1] ॥੨੮॥

[1]ਬਾਈ ਸਾਲ।

[1]ਸਮੂਹ ਸਿਖਾਂ ਦੇ ਰਿਦੇ ਵਿਚ ਗਿਆਨ ਦੀ ਖੁਸ਼ੀ ਦਿੱਤੀ।

ਸੋਲਹਿ ਸਤ ਇਕਤੀਸਾ[1] ਫੇਰ।
ਭਾਦੋਂ ਸੁਦਿ ਪੂਰਨਮਾ[1] ਹੇਰ।
ਤਨ ਕੋ ਤਜਿ ਬੈਕੁੰਠ ਸਿਧਾਰੇ।
ਹਮ ਸੇ ਜਿਨ ਬਹੁ ਪਤਿਤ ਉਧਾਰੇ ॥੨੯॥

[1]੧੬੩੧।

[1]ਪੂਰਨਮਾਸ਼ੀ।

ਇਕ ਸੌ ਖਸ਼ਟ[1] ਬਰਖ ਬਯ ਲਹੀ।
ਸੰਮਤ ਖਸ਼ਟ[1] ਔਰ ਥੀ ਰਹੀ।
ਗੁਰਤਾ ਸਹਿਤ ਦਈ ਹਰਖਾਏ।
ਸ਼੍ਰੀ ਗੁਰ ਰਾਮਦਾਸ ਬੈਠਾਏ ॥੩੦॥

[1]੧੦੬।

[1]ਛੇ ਬਰਸ।

ਲਵਪੁਰਿ ਮਹਿਂ ਛੱਤ੍ਰੀ ਹਰਿਦਾਸ।
ਮਹਾਂ ਸੁਸ਼ੀਲ ਸੁਕ੍ਰਿਤਨ ਰਾਸ[1]।
ਖੇਮ ਕੁਇਰ ਜਿਸ ਕੇ ਘਰ ਦਾਰਾ।
ਹਿਤ ਕਰਿ ਨਿਤਿ ਪਤਿਬ੍ਰਤਿ ਪ੍ਰਤਿਪਾਰਾ[1] ॥੩੧॥

[1]ਪੁੰਨਾਂ ਦੀ ਖਾਣ।

[1]ਪਾਲਿਆ।

ਤਿਨ ਤੇ ਉਤਪਤਿ ਭਏ ਸੁ ਨੰਦ।
ਸ਼੍ਰੀ ਗੁਰ ਰਾਮਦਾਸ ਕੁਲਚੰਦ।
ਭਏ ਜੁ ਕੁਲ ਭੱਲਜਨ ਕੇ ਭੂਖਨ[1]।
ਭਾਨੀ ਤਿਨ ਕੀ ਸੁਤਾ ਅਦੂਖਨ[1] ॥੩੨॥

[1]ਭੱਲਿਆਂ ਦੀ ਕੁਲ ਦੇ ਗਹਿਣੇ, ਭਾਵ ਗੁਰੂ ਅਮਰ ਦਾਸ ਜੀ।

[1]ਪਵਿੱਤਰ।

ਸੋਢੀ ਬੰਸ ਚੰਦ[1] ਕਹੁ ਬਯਾਹੀ।
ਰਹੀ ਜੁ ਬਹੁ ਪਿਤ ਕੇ ਢਿਗ ਚਾਹੀ।
ਗੋਇੰਦਵਾਲ ਪੁਰੀ ਬੱਖਯਾਤੀ[1]।
ਤਹਾਂ ਬਸਤਿ ਬੀਤੇ ਦਿਨ ਰਾਤੀ ॥੩੩॥
ਤੀਨ ਪੁੱਤ੍ਰ ਉਪਜੇ ਤਿਨ ਕੇਰੇ।

[1]ਭਾਵ ਸ਼੍ਰੀ ਗੁਰੂ ਰਾਮਦਾਸ ਜੀ ਨਾਲ।

[1]ਪ੍ਰਗਟ।

ਸ਼੍ਰੀ ਅਰਜਨ, ਪ੍ਰਿਥੀਆ ਸੁ ਬਡੇਰੇ।
ਤ੍ਰਿਤਿਯੇ ਮਹਾਂਦੇਵ ਜਿਹ ਨਾਮ।
ਮਹਾਂ ਗੰਭੀਰ[1] ਧੀਰ ਅਭਿਰਾਮ ॥੩੪॥ [1]ਨਿਰਹੱਲ।
ਸ਼੍ਰੀ ਗੁਰ ਰਾਮਦਾਸ ਜਗ ਭਾਯੋ।
ਗੁਨ ਅਨੇਕ ਜੁਤਿ ਤਖਤ ਸੁਹਾਯੋ।
ਸੰਮਤ ਖਸ਼ਟ ਇਕਾਦਸ਼ ਮਾਸ।
ਦਿਵਸ ਅਸ਼ਟ ਦਸ ਸ੍ਰੀ ਸੁਖ ਰਾਸ[†] ॥੩੫॥ [†]ਪਾ:-ਸ੍ਰੀ ਮਖ ਰਾਸ।
ਗੁਰਤਾ ਗਾਦੀ ਪਰ ਥਿਤਿ ਰਹੇ।
ਜਿਨ ਤੇ ਅਨਿਕ ਦਾਸ ਗਤਿ ਲਹੇ।
ਸੋਲਹ ਸਤ ਅਠਤੀਸਾ ਸਾਲ।
ਭਾਦੋਂ ਸੁਦੀ ਤੀਜ ਗੁਰ ਦਯਾਲ ॥੩੬॥
ਤਜਿ ਸਰੀਰ ਬੈਕੁੰਠ ਪਧਾਰੇ।
ਸ਼੍ਰੀ ਅਰਜਨ ਜੀ ਤਖਤ ਬਿਠਾਰੇ।
ਪੁਨ ਸੋਢਿਨਿ ਕੁਲ ਮਹਿਂ ਗੁਰਿਆਈ।
ਹੋਤਿ ਭਈ ਗੁਰ ਦਸਮੇ ਤਾਈਂ ॥੩੭॥
ਪੰਚਮ ਪਾਤਿਸ਼ਾਹ ਜਬਿ ਭਏ।
ਤਾਲ ਸੁਧਾਸਰ ਤਬਿ ਨਿਰਮਏ[1]। [1]ਅੰਮ੍ਰਿਤਸਰ ਤਦੋਂ ਰਚਿਆ।
ਬੀੜ ਗ੍ਰੰਥ ਸਾਹਿਬ ਕੀ ਹੋਈ।
ਜਿਸ ਪਠਿ ਕੈ[1] ਗਤਿ ਲਹਿ ਸਭਿ ਕੋਈ ॥੩੮॥ [1]ਪੜ੍ਹਕੇ।
ਗੰਗਾ ਨਾਮ ਭਾਰਜਾ ਬਯਾਹੀ।
ਸ੍ਵਾਧੀ[1] ਕੇ ਗੁਨ ਸਭਿ ਜਿਸ ਮਾਂਹੀ। [1]ਪਤਿੱਬ੍ਰਤਾ।
ਨੰਦਨ ਉਪਜਯੋ ਇਕ ਕੁਲ ਚੰਦ।
ਬਡ ਧਨੁਧਰਿ[1] ਸ਼੍ਰੀ ਹਰਿ ਗੋਬਿੰਦ ॥੩੯॥ [1]ਧਨੁਖ ਧਾਰੀ।
ਧੀਰ ਧਰਮ ਧ੍ਵਜ ਸ਼੍ਰੀ ਗੁਰ ਅਰਜਨ।
ਬਿਸਤੀਰਤਿ[1] ਜਿਤ ਕਿਤ ਜਸੁ ਅਰਜੁਨ[2]। [1]ਫੈਲਿਆ। [2]ਉੱਜਲ।
ਜਗ ਕਰਤੱਬਯ ਕਰੇ ਸ਼ੁਭ ਭਾਰੇ।
ਭਗਤਿ ਬਿਥਾਰਿ[1] ਅਨਿਕ ਜਨ ਤਾਰੇ ॥੪੦॥ [1]ਵਿਸਤੀਰਨ ਕਰਕੇ।
ਬਿੰਸਤ ਚਤੁਰ ਬਰਖ ਨਵ ਮਾਸ।
ਇਕ ਦਿਨ ਊਪਰ ਸ਼੍ਰੀ ਸੁਖਰਾਸ[1]। [1]ਸੁਖਾਂ ਦੀ ਖਾਨ।

ਗੁਰਤਾ ਲਹਿ ਸਰੀਰ ਕਉ ਧਾਰਾ।
ਪੁਨਹਿ ਚਹਜੋ ਸਚਖੰਡ ਸਿਧਾਰਾ ॥੪੧॥

ਦੋਹਰਾ:
ਖੋੜਸ ਸਤ ਤ੍ਰੇਸਠ[1] ਅਧਿਕ,
ਜੇਸ਼ਟ[1] ਮਾਸ ਮਹਾਨ।
ਸੁਦੀ ਚੌਥ ਦਿਨ ਮਹਿਂ ਗੁਰੂ,
ਕੀਨ ਬਿਕੁੰਠ ਪਯਾਨ ॥੪੨॥

[1]੧੬੬੩।

[1]ਜੇਠ।

ਇਤ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਗੁਰੂ ਪਰਨਾਲੀ[1]' ਪ੍ਰਸੰਗ ਬਰਨਨੰ ਨਾਮ ਸਪਤਮੋਂ ਅੰਸੂ ॥੭॥

[1]ਸ਼ਜਰਾ, ਬੰਸਾਵਲੀ।

## ੮. [ਗੁਰ ਪਰਨਾਲੀ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਚੌਪਈ:

ਪੁਨ ਸ਼੍ਰੀ ਹਰਿ ਗੋਬਿੰਦ ਗੁਰੁ ਹੋਏ।
ਪ੍ਰਭੁ[1] ਪੀਰੀ ਅਰੁ ਮੀਰੀ ਦੋਏ। [1]ਮਾਲਕ।
ਜਨਮ ਲੀਨ ਜਹਿਂ ਗ੍ਰਾਮ ਵਡਾਲੀ।
ਬਲੀ ਮਹਿਦ[1] ਤਨ ਡੀਲ[2] ਬਿਸਾਲੀ ॥੧॥ [1]ਮਹਾਂਬਲੀ। [2]ਕੱਦ।
ਦਾਰਾ ਤੀਨ† ਸੁਸ਼ੀਲਾ[1] ਬਜਾਹੀ। [1]ਸੁਸ਼ੀਲ ਸੁਭਾਵ ਵਾਲੀਆਂ। †ਦੇਖੋ ਰਾਸ ੪ ਅੰਸੂ ੨੭ ਅੰਕ ੪੬ ਦੀ ਹੇਠਲੀ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦੇ ਵਿਆਹਾਂ ਪਰ ਟੂਕ।
ਇਕ ਦਮੋਦਰੀ, ਦੁਤਿ ਮਰਵਾਹੀ।
ਨਾਮ ਨਾਨਕੀ ਤ੍ਰਿਤਿਆ ਕੇਰਾ।
ਮਨ ਸਿਮਰਤਿ ਜਿਨ ਅਨੰਦ ਘਨੇਰਾ ॥੨॥
ਪੰਚ ਪੁੱਤ੍ਰ ਇਨ ਤੇ ਉਤਪੱਤਾ।
ਜੇਠੋ ਸ਼੍ਰੀ ਬਾਬਾ ਗੁਰਦਿੱਤਾ।
ਸੂਰਜ ਮਲ ਅਰੁ ਅਨੀ ਰਾਇ ਭਨਿ।
ਅਟਲ ਰਾਇ ਬ੍ਰਹਮਗਜਾਨ ਸਭਿਨਿ ਮਨ ॥੩॥
ਪੰਚਮ ਭੇ ਸ਼੍ਰੀ ਤੇਗ ਬਹਾਦਰ†। †ਛੇਵੇਂ ਗੁਰਾਂ ਦੀ ਇਕ ਸਪੁੱਤ੍ਰੀ ਬੀਬੀ ਵੀਰੋ ਜੀ ਬੀ ਸੀ।
ਨਿਕਟ ਬਿਠਾਵਹਿਂ ਜਿਨ ਪਿਤ ਸਾਦਰ[1]। [1]ਸਹਿਤ ਆਦਰ।
ਸ਼੍ਰੀ ਗੁਰ ਹਰਿਗੋਬਿੰਦ ਸਮ ਸ਼ੇਰ[1]। [1]ਸ਼ੇਰ ਵਾਂਗ।
ਹਤੇ ਤੁਰਕ ਗਨ ਗਹਿ ਸ਼ਮਸ਼ੇਰ ॥੪॥
ਗਨ ਦਾਸਨ ਕੇ ਕਾਰ ਸੁਧਾਰੇ।
ਜਗ ਮਹਿਂ ਕੀਰਤਿ ਬਹੁ ਬਿਸਤਾਰੇ।
ਇਕ ਤ੍ਰਿੰਸਤ ਸੰਮਤ[1] ਦਸ ਮਾਸ। [1]ਇਕੱਤੀ ਸਾਲ।
ਖਟ ਦਿਨ ਗੁਰਤਾ ਥਿਤਿ ਸੁਖਰਾਸ ॥੫॥
ਸੋਲਹਿ ਸਤ ਪਚਾਨਵੇ[1] ਸਾਲ। [1]੧੬੯੫।
ਚੇਤ ਪੰਚਮੀ ਸ਼ੁਦੀ ਕ੍ਰਿਪਾਲ।
ਸੱਚਖੰਡ ਕੋ ਤਬਹਿ ਪਧਾਰੇ।
ਸ਼੍ਰੀ ਹਰਿਖਾਇ ਤਖਤ ਬੈਠਾਰੇ ॥੬॥
ਸ਼੍ਰੀ ਬਾਬਾ ਗੁਰਦਿੱਤਾ ਰੂਪ[1]। [1]ਰੂਪਵਾਨ = ਸੁੰਦਰ।

ਬਜਾਹੀ ਨੇਤੀ[1]† ਨਾਮ ਅਨੂਪ।
ਦ੍ਵੈ ਸੁਤ ਇਨ ਤੇ ਉਤਪਤਿ ਹੋਏ।
ਸ਼੍ਰੀ ਹਰਿਰਾਇ, ਧੀਰ ਮਲ ਦੋਏ ॥੭॥

[1]ਨਾਮ ਹੈ ਬੀਬੀ ਦਾ। †ਪਾ:-ਨੱਤੀ।

ਟਿਕ੍ਯੋ ਪਿਤਾਮੇ[1] ਤੇ ਗੁਰ ਪੋਤਾ।
ਦੀਨ ਦੁਨੀ ਥੰਭਿ ਭਾਰ ਖਲੋਤਾ।
ਕੀਰਤ ਪੁਰਿ ਮਹਿਂ ਜਨਮੁ ਭਯੋ ਹੈ।
ਸ਼੍ਰੀ ਹਰਿਰਾਇ ਗੁਰ ਸੁ ਥਿਯੋ ਹੈ ॥੮॥

[1]ਦਾਦੇ ਤੋਂ।

ਬਹੁ ਦਾਸਨ ਕੋ ਕਰਿ ਬਖਸ਼ੀਸ਼।
ਹੁਤੇ ਰੰਕ[1] ਜੇ ਭਏ ਮਹੀਸ਼[2]।
ਬਜਾਹੀ ਮਹਿਲਾ ਅਸ਼ਟ† ਮਹਾਨੀ।
ਕਿਸ਼ਨ ਕੁਇਰ, ਕੋਟਿ ਕੱਲਜਾਨੀ ॥੯॥

[1]ਕੰਗਾਲ। [2]ਰਾਜੇ।

†ਇਹ ਗੇਣਤੀ ਬੀ ਗ਼ਲਤ ਹੈ, ਵਿਸ਼ੇਸ਼ ਦੇਖੋ ਸ਼੍ਰੀ ਗੁਰੂ ਹਰਿਰਾਇ ਜੀ ਦੇ ਪ੍ਰਸੰਗ ਵਿਚ ਰਾਸ ੧੦ ਅੰਸੂ ੧੩ ਅੰਕ ੯ ਤੇ ਰਾਸ ੪ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ।

ਤੋਖੀ, ਅਪਰ ਅਨੋਖੀ ਨੀਕੀ[1]।
ਰਾਮ ਕੁਇਰ†, ਅਰੁ ਨਾਮ ਲਡੀਕੀ।
ਸਪਤਮਿ ਹੈ ਸ਼੍ਰੀ ਪ੍ਰੇਮ ਕੁਮਾਰੀ।
ਅਸ਼ਟਮ ਚੰਦ ਕੁਇਰ ਸੁਖਕਾਰੀ† ॥੧੦॥

[1]ਸ੍ਰੇਸ਼ਟ।

†ਪਾ:-ਚੰਦ ਕੁਇਰ, ਜੋ ਅਸ਼ੁਧ ਜਾਪਦਾ ਹੈ।

†ਪਾ:-ਸੁਖਿਆਰੀ।

ਦ੍ਵੈ ਸੁਤ ਸ਼੍ਰੀ ਹਰਿਰਾਇ ਉਪਾਏ।
ਰਾਮਰਾਇ ਹਰਕ੍ਰਿਸ਼ਨ ਸੁਹਾਏ।
ਜੁਗ[1] ਜਨਮੇ ਕੀਰਤਿਪੁਰਿ ਮਾਂਹੀ।
ਬ੍ਰਿਧੇ ਸਰੀਰ ਸੁਖਦ ਥਲ ਤਾਂਹੀ[1] ॥੧੧॥

[1]ਦੋਵੇਂ।

[1]ਸੁਖ ਦਾਤੇ ਸਰੀਰ ਵਡੇ ਹੋਏ ਓਸੇ ਥਾਂ (ਭਾਵ ਕੀਰਤਪੁਰ ਵਿਚ)।

ਸੰਮਤ ਤ੍ਰੈ ਬਿੰਸਤ[1] ਖਟ ਮਾਸ।
ਦਿਵਸ ਚਤੁਰ ਦਸ ਲੈ ਸੁਖਰਾਸ[1]।
ਗੁਰਤਾ ਗਾਦੀ ਪਰ ਥਿਤਿ ਰਹੇ।
ਸ਼੍ਰੀ ਹਰਿਰਾਇ ਦਾਸ ਦੁਖ ਦਹੇ ॥੧੨॥

[1]੨੩।

[1]ਭਾਵ ਗੁਰੂ ਜੀ।

ਸੰਮਤ ਸੱਤ੍ਰਹ ਸਤ ਅਸ਼ਟਾਦਸ਼[1]।
ਕਾਤਕ ਵਦਿ ਨਵਮੀ ਮਹਿਂ ਸੁਖ ਬਸਿ।
ਸ਼੍ਰੀ ਹਰਿ ਕ੍ਰਿਸ਼ਨ ਤਖਤ ਗੁਰਿਆਈ।
ਬੈਠੇ ਸਿਸੁ[1] ਅਤਿ ਬੈਸ ਸੁਹਾਈ ॥੧੩॥

[1]੧੭੧੮।

[1]ਬਾਲਕ (ਅਵਸਥਾ)।

ਦਿੱਲੀ ਮਹਿਂ ਗਮਨੇ ਕਿਸਿ ਹੇਤ।
ਤਹਿਂ ਤਨ ਤਜਾਗ੍ਯੋ ਕ੍ਰਿਪਾ ਨਿਕੇਤ।

ਜੁਗ ਸੰਮਤ[1] ਅਰੁ ਪੰਚ ਮਹੀਨੇ। [1]ਦੋ ਸਾਲ।
ਦਿਨ ਉਨੀਸ ਗੁਰਤਾ ਪਦ ਕੀਨੇ ॥੧੪॥

ਦੋਹਰਾ: [1]੧੭੨੧।

ਸੰਮਤ ਸੱਤ੍ਰਾ ਸੈ ਬਿਤੇ, ਊਪਰ ਬੀਸ ਰੁ ਏਕ[1]।
ਚੇਤ ਸੁਦੀ ਚੌਦਸ ਦਿਵਸ, ਸ਼੍ਰੀ ਗੁਰੁ ਜਲਧਿ ਬਿਬੇਕ[1] ॥੧੫॥ [1]ਗਿਆਨ ਦੇ ਸਮੁੰਦਰ।

ਚੌਪਈ:

ਏਕ ਜਾਮ ਖਟ ਘਟੀ ਬਿਤਾਏ।
ਨਿਸਾ[1] ਬਿਖੇ ਸ਼੍ਰੀ ਗੁਰੂ ਸਮਾਏ। [1]ਰਾਤ੍ਰੀ।
'ਬਾਬਾ' ਕਹਯੋ 'ਬਕਾਲੇ ਮਾਂਹਿ[1]।' [1]ਬਾਬਾ ਬਕਾਲੇ ਵਿਚ ਹੈ (ਸਤਿਗੁਰੂ ਤੇਗ ਬਹਾਦਰ ਜੀ)।
ਸਤਿਗੁਰ ਤੇਗ ਬਹਾਦਰ ਤਾਂਹਿ ॥੧੬॥
ਅਰਪਤਿ ਭਏ ਤਿਨਹਿ ਗੁਰਿਆਈ।
ਤਖਤ ਬਿਰਾਜੇ ਸਿਖ ਸੁਖਦਾਈ[1]। [1]ਸਿੱਖਾਂ ਨੂੰ ਸੁਖ ਦੇਣ ਵਾਲੇ (ਗੁਰੂ ਤੇਗ ਬਹਾਦਰ ਜੀ)।
ਸ਼੍ਰੀ ਗੁਰ ਹਰਿ ਗੋਬਿੰਦ ਕੇ ਨੰਦ[1]। [1]ਸਪੁੱਤਰ।
ਸੋਢੀ ਬੰਸ਼ ਗਗਨ[1] ਕੇ ਚੰਦ ॥੧੭॥ [1]ਅਕਾਸ਼।
ਮਾਤ ਨਾਨਕੀ ਜਿਨ ਕੀ ਜਾਨਿ।
ਜਨਮ ਸੁਧਾਸਰ ਪੁਰਿ ਕੇ ਥਾਨ।
ਸ਼੍ਰੀ ਗੁਜਰੀ ਮਹਿਲਾ ਸ਼ੁਭ ਬਜਾਹੀ।
ਤਪ ਕੋ ਤੇਜ ਪੁੰਜ ਜਿਨ ਮਾਂਹੀ ॥੧੮॥
ਤਿਨ ਕੇ ਪੁੱਤ੍ਰ ਭਏ ਬਡ ਸੂਰੇ।
ਦੇਗ ਤੇਗ ਦੁਹੂੰਅਨ ਕੇ[†] ਪੂਰੇ। [†]ਪਾ:-ਮੇਂ।
ਜਿਨ ਧਰਿ ਕਲਗੀ ਸ਼ੱਤ੍ਰ ਬਿਦਾਰੇ[1]। [1]ਵੈਰੀ ਨਾਸ਼ ਕੀਤੇ।
ਤੁਰਕ ਪਹਾਰੀ ਅਰੇ ਸੁ ਮਾਰੇ ॥੧੯॥
ਇਮ ਸ਼੍ਰੀ ਤੇਗ ਬਹਾਦਰ ਭਏ।
ਦਾਸ ਅਨੇਕ ਉਧਾਰਨ ਕਏ।
ਸੰਮਤ ਦਸ ਅਰ ਸਪਤ ਮਹੀਨਾ।
ਦਿਨ ਇਕੀਸ ਗੁਰਤਾ ਪਦ ਲੀਨਾ ॥੨੦॥
ਤਨ ਤਜਾਗਨ ਕੋ ਸਮੋ ਸੁ ਪਾਇ।
ਤੁਰਕੇਸ਼ੁਰ ਸਿਰ ਦੋਸ਼ ਚਢਾਇ।
ਹਿੰਦਵਾਨੇ ਕੀ ਰਾਖਨ ਕਾਨ[1]। [1]ਲਾਜ।

ਦਿਯੋ ਸੀਸ ਜਨੁ ਕਰਿ ਕੈ ਦਾਨ ॥੨੧॥

ਸੰਮਤ ਸੱਤ੍ਰਾ ਸਹਸ ਬਤੀਸ[1]।

[1]੧੭੩੨।

ਮੰਗਸਿਰ[1]† ਸੁਦੀ ਪੰਚਮੀ ਬੀਸ‡।

[1]ਮੱਘਰ। †ਪਾ:-ਮਗਸਰ। ‡ਪਾ:-ਬੀਸ। ਸ਼ਾਯਦ ਬੀਸ ਤੋਂ ਮੁਰਾਦ ਵੀਹ ਪ੍ਰਵਿਸ਼ਟੇ ਦੀ ਹੋਵੇ, ਪਰ ਬਾਰਵੀਂ ਰਾਸ ਵਿਚ ਕਵਿ ਜੀ 'ਮੱਘਰ ਪੰਚਮੀ ਸੁਦੀ ਪਛਾਨਹੁ' ਹੀ ਤਾਰੀਖ ਦੇਂਦੇ ਹਨ। (ਅ) ਬੀਸ = ਵੀਸ ਵਿਸਵੇ, ਭਾਵ ਨਿਸ਼ਚਿਤ।

ਸੁਰਗੁਰ[1] ਦਿਵਸ ਜਾਮ ਜੁਗ[2] ਆਵਾ।

[1]ਵੀਰਵਾਰ। [2]ਦੋਪਹਿਰਾ।

ਊਪਰ ਘਟਿਕਾ ਏਕ ਬਿਤਾਵਾ ॥੨੨॥

ਸਤਿਗੁਰ ਤੇਗ ਬਹਾਦਰ ਰਾਇ।

ਦਿੱਲੀ ਪੁਰ ਮਹਿਂ ਮਿਸ ਦਿਖਰਾਇ।

ਤਨ ਕੋ ਤਜਾਗ ਬਿਕੁੰਠ ਸਿਧਾਰੇ।

ਦੇਵਨ 'ਜੈ ਜੈ' ਸ਼ਬਦ ਉਚਾਰੇ ॥੨੩॥

ਅੰਧ ਧੁੰਧ[1] ਜਗ ਖਰਭਰ[2] ਪਰਜੋ†।

[1]ਹਨੇਰੀ ਤੇ ਅੰਧਕਾਰ। [2]ਘਬਰਾਹਟ। †ਗੁਰੂ ਜੀ ਦੇ ਸੀਸ ਦੇਣ ਪਰ ਦਿੱਲੀ ਵਿਚ ਹਨੇਰੀ ਚੱਲੀ, ਅੰਧਕਾਰ ਛਾਇਆ, ਦਿਨ ਵੇਲੇ ਤਾਰੇ ਦਿੱਸੇ, ਪ੍ਰਿਥਵੀ ਕੰਬੀ, ਤਵਾਰੀਖ ਮੁਹੀਤ ਆਜ਼ਮ ਤੇ ਸੈਰੁਲ ਮੁਤਾਖ਼ਰੀਨ ਦੇ ਕਰਤਾ ਮੁਸਲਮਾਨਾਂ ਨੇ ਬੀ ਇਹ ਲਿਖਿਆ ਹੈ, ਦੇਖੋ ਤਵਾਰੀਖ ਖਾਲਸਾ ਸਫਾ ੧੪੧੬।

ਤੁਰਕਨ ਬਿਖੈ ਤ੍ਰਾਸ ਬਹੁ ਕਰਜੋ।

'ਹਾਇ ਹਾਇ' ਸਭਿ ਕਰਿ ਨਰ ਨਾਰੀ।

ਤੁਰਕੇਸ਼ੁਰ ਕੋ ਦੈਂ ਬਹੁ ਗਾਰੀ ॥੨੪॥

ਤਿਸ ਦਿਨ ਤੇ ਉੱਤਮ ਨਰ ਜਾਨਾ।

-ਹਤਿ ਭਾ ਰਾਜ ਤੇਜ ਤੁਰਕਾਨਾ[1]-।

[1]ਉੱਤਮ ਪੁਰਸ਼ਾਂ ਨੇ ਜਾਣ ਲਿਆ ਕਿ ਹੁਣ ਤੁਰਕਾਂ ਦੇ ਰਾਜ ਦਾ ਤੇਜ ਨਾਸ਼ ਹੋਇਆ।

ਦਿੱਲੀ ਪੁਰਿ ਕੋ ਤਜਾਗਿ ਨੁਰੰਗਾ।

ਬਾਹਰ ਨਿਕਸਿ ਰਹਜੋ ਡਰ ਸੰਗਾ ॥੨੫॥

ਪ੍ਰਵਿਸ਼ਜੋ ਪੁਰਿ ਨ ਆਇ ਕੈ ਸੋਯੋ।

ਬਡ ਪਾਪੀ ਨਿਜ ਸਭਿ ਕਿਛ ਖੋਯੋ।

ਸਤਿਗੁਰੁ ਕੋ ਕਰਿ ਕੈ ਅਪਰਾਧੂ।

ਹੋਯੋ ਸ਼੍ਰੀਹਤਿ ਦੁਸ਼ਟ ਅਸਾਧੂ[1] ॥੨੬॥

[1]ਅਸਾਧ ਦੁਸ਼ਟ (ਔਰੰਗਜ਼ੇਬ) ਆਪਣੀ ਵਿਭੂਤੀ ਨੂੰ (ਆਪ) ਤਬਾਹ ਕਰਨੇ ਵਾਲਾ ਹੋਇਆ।

ਜਿਮ ਰਾਵਨ ਦੀਰਘ ਮਦ ਮਾਨੀ[1]।

[1]ਮਦ ਵਿਚ ਮੱਤਿਆ ਹੋਇਆ।

ਛਲ ਬਲ ਤੇ ਸੀਤਾ ਹਰਿ ਆਨੀ[1]।

[1]ਹਰਿਕੇ ਲੈ ਆਂਦੀ।

ਕਰਿ ਰਘੁਬਰ ਕੋ ਦੋਸ਼ ਮਲੀਨਾ[1]।

[1]ਰਾਮਚੰਦ ਦਾ ਅਪਰਾਧ ਕਰਕੇ (ਮੈਲਾ =) ਪਾਪੀ ਹੋ ਗਿਆ ਤੇ।

ਸਕਲ ਸਮਾਜ ਨਾਸ਼ ਕਰਿ ਲੀਨਾ ॥੨੭॥
ਪਤਿਸ਼ਾਹਤਿ ਬਹੁ ਪੁਸ਼ਤਨ ਕੇਰੀ[1]। [1]ਪੀੜ੍ਹੀਆਂ ਵਾਲੀ।
ਸਭਿ ਜਗ ਦੋਹੀ ਫਿਰਹਿ ਘਨੇਰੀ।
ਸੁਰਪਤਿ[1] ਸਮ ਐਸ੍ਵਰਜ ਪ੍ਰਕਾਸ਼ਾ। [1]ਇੰਦ੍ਰ।
ਗੁਰੂ ਦ੍ਰੋਹ ਤੇ ਕੀਨਸਿ ਨਾਸ਼ਾ ॥੨੮॥
ਸ੍ਰੀ ਗੁਰ ਤੇਗ ਬਹਾਦਰ ਪਾਛੇ।
ਸ੍ਰੀ ਗੋਬਿੰਦ ਸਿੰਘ ਭੇ ਗੁਰ ਆਛੇ।
ਸ੍ਰੀ ਗੁਜਰੀ ਤੇ ਜਨਮ ਲਿਯੋ ਹੈ।
ਪੁਰਿ ਪਟਣੈ ਮਹਿਂ ਖੇਲ ਕਿਯੋ ਹੈ ॥੨੯॥
ਬ੍ਰਧਜੋ[1] ਸਰੀਰ ਬਹੁਰ ਚਲਿ ਆਏ। [1]ਵਧਿਆ।
ਮਦਰ ਦੇਸ਼[1] ਨਿਰਖੇ[†] ਹਰਖਾਏ[2]। [1]ਵੇਦਕ ਸਮੇਂ ਵਿਚ ਪੱਛਮ ਵਲ ਕਸ਼ਜਪ ਸਾਗਰ ਦੇ ਦੱਖਣ ਦਾ ਦੇਸ਼। ਪੁਰਾਣਾਂ ਅਨੁਸਾਰ ਰਾਵੀ ਤੇ ਜੇਹਲਮ ਦਾ ਵਿਚਲਾ ਦੇਸ਼। ਪਰੰਤੂ ਹਿੰਦੀ ਲਿਖਤਾਂ ਵਿਚ ਭਾਵ ਪੰਜਾਬ ਤੋਂ ਹੈ, ਜਿਸ ਵਿਚ ਓਹ ਅੰਬਾਲਾ, ਲੁਦਿਹਾਣਾ, ਫੀਰੋਜ਼ਪੁਰ, ਜਮਨਾ ਉਰਾਰਲਾ ਹਿੱਸਾ ਸ਼ਾਮਲ ਸਮਝਦੇ ਹਨ। [2]ਦੇਖਿਆ ਤੇ ਖੁਸ਼ ਹੋਏ। [†]ਪਾ:-ਬਿਲਸੇ।
ਤੀਨ ਭਾਰਜਾ[†] ਜਿਨ ਘਰ ਹੋਈ। [†]ਤਿਨ ਵਿਆਹਾਂ ਪਰ ਵਿਚਾਰ ਰਾਸ਼ਿ ੪ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ ਵਿਚ ਦਿੱਤੀ ਗਈ ਹੈ।
ਨਾਮ ਅਜੀਤੋ ਦੀਰਘ[1] ਸੋਈ ॥੩੦॥ [1]ਵੱਡੀ।
ਪੁੱਤ੍ਰ ਤੀਨ ਉਪਜੇ ਬਲ ਭਾਰੀ।
ਮਾਨਹੁਂ ਅਗਨਿ ਤੀਨਹੁ[1] ਤਨ ਧਾਰੀ। [1]ਤਿੰਨ ਅਗਨੀਆਂ ਨੇ।
ਅਪਰ ਸੁੰਦਰੀ ਨਾਮ ਪਛਾਨੋ।
ਸ਼ੁਭ ਮਤਿ ਪਤਿਬ੍ਰਤ ਧਰਮ ਨਿਧਾਨੋ[1] ॥੩੧॥ [1]ਖਜ਼ਾਨਾਂ।
ਤਿਸ ਕੇ ਸੁਤ ਅਜੀਤ ਸਿੰਘ ਹੋਵਾ।
ਬਹੁ ਰਿਪੁ ਹਤਿ[1] ਜੋ ਰਨ ਮਹਿਂ ਸੋਵਾ[2†]। [1]ਸ਼ਤ੍ਰੂ ਨਾਸ਼ ਕਰਕੇ। [2]ਯੁੱਧ (ਭੂਮਕਾ) ਵਿਚ ਸੁੱਤਾ। [†]ਪਾ:-ਜੋਵਾ।
ਤੀਸਰ ਸਾਹਿਬ ਦੇਵੀ ਦਾਰਾ।
ਤਾਂਹਿ ਖਾਲਸਾ ਪੁੱਤ੍ਰ ਅਪਾਰਾ ॥੩੨॥
ਇਮ ਸਾਹਬ ਦਸਮੇ ਪਤਿਸ਼ਾਹੂ।
ਤੁਰਕਨ ਸੋਂ ਰਣ ਕਰਿ ਉਤਸਾਹੂ।
ਅਨਿਕ ਪ੍ਰਕਾਰਨ ਕੀਨ ਅਖਾਰੇ।
ਕਰਿ ਪੁਰਸ਼ਾਰਥ[1] ਕੋ ਰਿਪੁ ਮਾਰੇ ॥੩੩॥ [1]ਬਲ।
ਪੰਥ ਖਾਲਸਾ ਉਤਪਤਿ ਕਰਿ ਕੈ।

ਤੁਰਕ ਤੇਜ ਕੀ ਜੜ੍ਹਾਂ ਉਖਰਿ ਕੈ।
ਬਰਖ ਬਤੀਸ ਇਕਾਦਸ਼ ਮਾਸ।
ਜਗ ਮਹਿਂ ਕੀਨਸਿ ਧਰਮ ਪ੍ਰਕਾਸ਼ ॥੩੪॥
ਸਿੱਖਜ ਅਨੇਕਨਿ ਕੋ ਗਤਿ[1] ਦੀਨੀ। [1]ਮੁਕਤੀ।
ਦੁਖ ਤੇ ਬਚੇ ਸ਼ਰਨ ਜਿਨ ਲੀਨੀ।
ਸੱਤ੍ਰਹ ਸਹਸ ਪੈਸਠਾ[1] ਊਪਰ। [1]੧੭੬੫।
ਕਾਤਿਕ ਸ਼ੁਦਿ ਪੰਚੈ ਦਿਨ ਸੁਰਗੁਰ[1] ॥੩੫॥ [1]ਵੀਰਵਾਰ।
ਰਹੀ ਜਾਮਨੀ ਜਾਮ ਸਵਾ ਜਬਿ[1]। [1]ਸਵਾ ਪਹਿਰ ਜਦੋਂ ਰਾਤ ਰਹੀ।
ਸੱਚਿਖੰਡਿ ਪਹੁੰਚੇ ਸ਼੍ਰੀ ਗੁਰ ਤਬਿ।
ਅਵਿਚਲ ਨਗਰ ਨਾਮ ਸ਼ੁਭ ਥਾਨ।
ਭਯੋ ਦੇਹੁਰਾ ਜੋਤਿ ਮਹਾਨ ॥੩੬॥
ਸ਼੍ਰੀ ਹਰਿਰਾਇ ਪਾਇ[†] ਗੁਰਿਆਈ। [†]ਪਾ:-ਪਾਸ।
ਤਬਹੁ ਨੁਰੰਗੇ ਦਿੱਲੀ ਪਾਈ।
ਪਤਿਸ਼ਾਹਿਤ ਕਹੁ ਮਾਲਕ ਭਯੋ।
ਰਾਜ ਤੇਜ ਜਿਨ ਬਡ ਬਿਰਧਯੋ[1] ॥੩੭॥ [1]ਵਧਾਇਆ।
ਬਹੁਤਨਿ ਕੈ[1] ਕਰਿ ਕੈ ਅਪਰਾਧੂ। [1]ਬਹੁਤਿਆਂ ਦਾ।
ਮਹਾਂ ਕੁਕਰਮਿ, ਕਸ਼ਟ ਦੈ ਸਾਧੂ[1]। [1]ਕਸ਼ਟ ਦੇਣ ਵਾਲਾ ਭਲਿਆਂ ਪੁਰਸ਼ਾਂ ਨੂੰ।
ਗੁਰ ਘਰ ਸੋਂ ਬਹੁ ਦ੍ਰੋਹ ਕਮਾਵਾ।
ਕਰਜੋ ਅਕਰਮ ਦੁਸ਼ਟ ਦੁਖ ਪਾਵਾ ॥੩੮॥
ਸੁਨਿ ਸਭਿ ਸਿੰਘ ਪ੍ਰਸੰਨ ਮਹਾਨਾ।
ਹਾਥ ਜੋਰਿ ਕੈ ਬਾਕ ਬਖਾਨਾ।
ਨੌ ਗੁਰ ਕੀ ਸਭਿ ਕਥਾ ਬਖਾਨੋ।
ਤੁਮ ਸਰਬੱਗਜ ਸਰਬ ਹੀ ਜਾਨੋ ॥੩੯॥
ਇਹ ਸਭ ਪ੍ਰਥਮੇ ਕਥਾ ਸੁਨੱਜੈ।
ਗੁਰੁ ਚਰਿੱਤ੍ਰ ਕੀਨੋ, ਸਮਝੱਯੈ।
ਜਜੋਂ ਜਜੋਂ ਭਏ ਕਹੋ ਸਭਿ ਕਥਾ।
ਗੁਰੂ ਪ੍ਰਸੰਗ ਸੁਨਾਵਹੁ ਜਥਾ' ॥੪੦॥
ਸੁਨੀ ਖਾਲਸੇ ਕੀ ਇਮਿ ਬਾਨੀ।
ਸ਼੍ਰੀ ਗੁਰਬਖਸ਼ ਸਿੰਘ ਮਨ ਮਾਨੀ[1]। [1]ਮੰਨ ਲਈ।

ਕਥਾ ਸੁਨਾਵਨਿ ਲਾਗਯੋ ਸੋਈ।
ਨੌ ਸਤਿਗੁਰ ਕੀ ਜਿਮਿ ਜਿਮਿ ਹੋਈ
॥੪੧॥

ਦੋਹਰਾ:
ਸੁਨਤਿ ਭਯੋ ਤਬਿ ਖਾਲਸਾ, ਸ਼੍ਰੀ ਗੁਰੁ ਜਸੁ ਕੋ ਸ਼੍ਰੌਨ[1]।
ਪਠਹਿ ਸੁਨਹਿ ਮਨ ਮਹਿਂ ਗੁਨਹਿ, ਪੁਰਹਿ ਕਾਮਨਾ ਤੌਨ[1] ॥੪੨॥

[1]ਕੰਨੀਂ।

[1]ਉਸ ਦੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਗੁਰ ਪਰਨਾਲੀ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

## ੯. [ਗੁਰੂ ਅੰਗਦ ਜੀ ਦੀ ਕਥਾ। ਖਡੂਰ ਵਿਚ ਛੁਪਣਾ ਤੇ ਪ੍ਰਗਟ ਹੋਣਾ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਏਕੋ ਰੂਪ ਸੁ ਦਸਮ ਗੁਰ, ਪਾਰਬ੍ਰਹਮ ਆਨੰਦ।
ਪਦ ਅਰਬਿੰਦ ਮੁਕੰਦ ਬਰ, ਬੰਦੌਂ ਦ੍ਵੈ ਕਰ ਬੰਦ ॥੧॥

ਸ੍ਵੈਯਾ:

ਸ੍ਰੀ ਗੁਰ ਨਾਨਕ ਪੂਰਨ ਤੇ
ਗੁਰਤਾ ਗੁਰੁ ਅੰਗਦ ਨੇ ਜਬਿ ਪਾਈ।
ਧ੍ਯਾਨ ਰਿਦੈ ਗੁਰ ਮੂਰਤਿ ਕੋ
ਠਹਿਰਾਇ ਲਿਯੋ ਜਬ ਦੀਨ ਬਿਦਾਈ[1]।

[1]ਗੁਰ ਨਾਨਕ ਜੀ ਨੇ) ਜਦੋਂ ਕਰਤਾਰ ਪੁਰੋਂ ਵਿਦਾਇਗੀ ਦਿੱਤੀ।

ਬੇ ਬਸ ਹ੍ਵੈ ਬਿਛਰ੍ਯੋ ਗੁਰ ਤੇ
ਅਸ਼ਟਾਂਗ[1] ਕਰੀ ਮੁਖ ਕੌ ਰਜ[2] ਲਾਈ।

[1]ਡੰਡੌਤ। [2]ਧੂੜੀ।

ਨੀਰ ਬਿਲੋਚਨ[1] ਭੂਰ[2] ਬਿਮੋਚਤਿ[3]

[1]ਨੇਤ੍ਰਾਂ ਤੋਂ। [2]ਬਹੁਤਾ। [3]ਛੁਟਦਾ ਹੈ।

ਸੋਚਤਿ ਪ੍ਰੇਮ ਮਹਾਂ ਉਮਗਾਈ[1] ॥੨॥

[1]ਬੜੇ ਉਮਾਹ ਵਿਚ ਪ੍ਰੇਮ ਨੂੰ ਹੀ ਸੋਚਦੇ ਹਨ (ਅ) ਗੁਰੂ ਜੀ ਦੇ ਸ੍ਵਰੂਪ ਨੂੰ (ਸੋਚਿਤ =) ਚੇਤੇ ਕਰਕੇ ਬੜਾ ਪ੍ਰੇਮ ਉਮਗਦਾ ਹੈ।

ਜੀਵ ਸ਼ਰੀਰ ਮਨੋ ਬਿਛਰ੍ਯੋ
ਬਿਰਹਾਕੁਲ[1] ਤੇ ਉਰ ਬ੍ਯਾਕੁਲ ਭਾਰੇ।

[1]ਵਿਛੋੜੇ ਦੀ ਆਕੁਲਤਾ (ਦੁਖ) ਤੋਂ (ਅ) ਸਾਰੇ (ਭਾਵ ਵਡੇ) ਵਿਛੋੜੇ ਤੋਂ।

-ਬੋਲਬ[1] ਨਾਹਿ ਬਨੈ ਗੁਰ ਅੱਗ੍ਰਜ-

[1]ਬੋਲਣਾ।

ਸੰਕਟ ਤੂਸ਼ਨਿ ਠਾਨਿ ਸਹਾਰੇ।
ਆਇਸੁ ਮਾਨਿਬੋ ਧਰਮ ਧਰ੍ਯੋ
ਤਜਿ ਨਾਂਹਿ ਸਕੈਂ, ਨਹਿਂ ਬਾਕ ਉਚਾਰੇ।
ਹੋਇ ਬਿਦਾ ਤਤਕਾਲ ਚਲੇ
ਨਿਜ ਗ੍ਰਾਮ ਖਡੂਰ ਕੇ ਪੰਥ ਪਧਾਰੇ ॥੩॥
ਆਵਤਿ ਹੈਂ ਚਿਤ ਮੈਂ ਚਿਤਵੰਤਤਿ[1]

[1]ਚਿਤਵਦੇ ਹੋਏ।

-ਸ਼੍ਰੀ ਗੁਰ ਰੂਪ ਸੁਭਾਉ ਕ੍ਰਿਪਾਲਾ।
ਦੀਨ ਪੈ ਦ੍ਯਾਲ, ਪਛਾਨਤਿ ਘਾਲ ਕੋ
ਸੇਵਕ ਕੇ ਬਸਿ ਪ੍ਰੇਮ ਬਿਸ਼ਾਲਾ।
ਚਾਹਤਿ ਹੈਂ ਪ੍ਰਸਥਾਨ ਬਿਕੁੰਠ ਕੋ
ਮੋਹਿ ਬਡਾਈ ਦੈ ਕੀਨਿ ਨਿਰਾਲਾ।

ਸੰਕਟ ਬਜੋਗ[1] ਕੁ ਮੋਹਿ ਬਧ੍ਯੋ
ਬਸ ਨਾਂਹਿ ਚਲੈ ਤਿਨ ਕੇ ਬਚ ਨਾਲਾ-
॥੪॥
ਸ਼੍ਰੀ ਗੁਰ ਅੰਗਦ ਬੀਚ ਖਡੂਰ ਕੇ
ਆਇ ਪ੍ਰਵੇਸ਼ ਭਏ ਨਿਜ ਥਾਈਂ।
ਮੌਨ ਧਰੇ ਨਹਿਂ ਕੌਨ ਮਿਲੇਂ
ਬਿਚ ਭੌਨ ਬਰੇ ਪਿਖ ਮਾਈ ਭਿਰਾਈ।
ਬੂਝਤਿ ਸ਼੍ਰੀ ਗੁਰ ਨਾਨਕ ਕੀ ਸੁਧ
'ਕੌਨ ਸੇ ਥਾਨ ਤਜੇ ਸੁਖਦਾਈ?
ਕ੍ਯੋਂ ਤੁਮ ਕੋਠਰੀ ਆਨਿ ਥਿਰੇ
ਮਨ ਭੰਗ[1] ਅਹੈ, ਮੁਖ ਨਾ ਬਿਕਸਾਈ?'
॥੫॥
ਤੂਸ਼ਨਿ ਠਾਨਿ ਭਨ੍ਯੋ ਕੁਛ ਨਾਂਹਿਨ
ਆਨਨ ਦੀਰਘ ਸ੍ਵਾਸ ਭਰ੍ਯੋ।
ਲੋਚਨ ਨੀਰ ਬਿਮੋਚਤਿ, ਸੋਚਤਿ
ਲੋਚਤਿ ਹੈਂ ਚਿਤ ਮੇਲ ਕਰ੍ਯੋ।
ਐਸ ਦਸ਼ਾ ਪਿਖਿ ਜਾਨੀ ਰਿਦੇ ਤਿਨ
-ਸ਼੍ਰੀ ਗੁਰ ਨਾ ਇਸ ਲੋਕ ਥਿਰ੍ਯੋ।
ਆਪਨੇ ਧਾਮ ਬਿਕੁੰਠ ਗਏ
ਇਨ ਬਜੋਗ[1] ਭਯੋ ਦੁਖ ਦੀਹ ਧਰ੍ਯੋ-
॥੬॥
ਫੇਰ ਭਿਰਾਈ ਨੇ ਬੂਝਨ ਕੀਨਸਿ
'ਸ਼੍ਰੀ ਗੁਰ ਕੋ ਪਰਲੋਕ ਭਯੋ?'
ਯੌਂ ਸੁਨਿ ਕੈ ਗੁਰ ਅੰਗਦ ਨੇ
ਤਬਿ ਤਾਂਹੀ ਕੇ ਸੰਗ ਬਖਾਨ ਕਯੋ।
'ਮੋਹਿ ਕਛੂ ਨਹਿਂ ਭਾਵਤਿ ਹੈ,
ਦਿਖਿਬੇ ਸੁਨਿਬੇ ਚਿਤ ਖੇਦ ਥਿਯੋ[1]।
ਅੰਤਰਿ ਹੋਇ ਇਕੰਤ ਨਿਰੰਤਰ
ਬੈਠ੍ਯੋ ਚਹੌਂ ਇਹੁ ਮੇਰੋ ਹਿਯੋ[1] ॥੭॥
ਜ੍ਯੋਂ ਬਿਸਫੋਟ[1] ਪਕ੍ਯੋ ਦੁਖ ਦੇਤਿ ਹੈ
ਚੋਟ ਲਗੇ ਪੁਨ ਹ੍ਵੈ ਅਧਿਕਾਈ।
ਤਿਉਂ ਬਿਵਹਾਰ, ਬਿਲੋਕਨਿ, ਬੋਲਨਿ

[1]ਵਿਛੋੜੇ ਦਾ ਦੁੱਖ।
[1]ਢੱਠਾ ਹੋਇਆ।
[1]ਵਿਛੋੜਾ।
[1]ਦੁਖ ਹੁੰਦਾ ਹੈ।
[1]ਮੇਰਾ ਜੀ ਕਰਦਾ ਹੈ।
[1]ਫੋੜਾ [ਸੰਸ: ਵਿਸਫੋਟ]।

ਸ੍ਰੌਨ ਸੁਨੈ ਮੁਝ ਹ੍ਵੈ ਬਿਕੁਲਾਈ[1]। [1]ਵਿਆਕੁਲਤਾ।
ਕੋਠੜੀ ਕੋ ਦਰ ਸੋ ਚਿਨ ਦੇਹੁ[1], [1]ਬੰਦ ਕਰ ਦੇਹੁ।
ਕਹੋ ਕਿਸ ਪਾਸ ਨ, ਕੈਸੇ ਬਤਾਈ[1]। [1]ਕੋਈ) ਕਿਵੇਂ ਪਿਆ ਪੁੱਛੇ।
ਮੋ ਪਰ ਯੌਂ ਉਪਕਾਰ ਕਰੋ
ਬਿਚ ਬੈਠਿ ਰਹੌਂ ਜਿਮਿ ਹ੍ਵੈ ਨ ਲਖਾਈ[1]' [1]ਪਤਾ ਨਾ ਲੱਗੇ ਜਿਵੇਂ।
॥ ੮ ॥
ਬੂਝਨਿ ਕੀਨ ਭਿਰਾਈ ਨੇ ਫੇਰ
'ਇਕੰਤ ਰਹੋ ਥਿਤ ਹ੍ਵੈ ਇਸ ਥਾਈਂ।
ਕਰੋਂ ਦਰ ਕੋ ਚਿਨਵਾਵਤਿ ਹੋ,
ਇਹ ਬਾਤ ਬਨੇ ਨਹਿਂ, ਸੰਕਟ ਪਾਈ।'
ਸ੍ਰੌਨ ਸੁਨੇ ਤਿਸ ਤੇ ਕਿਯ ਤੂਸ਼ਨਿ[1] [1]ਚੁੱਪ ਕੀਤੀ।
ਫੇਰ ਨਹੀਂ ਕੁਛ ਬਾਨੀ ਅਲਾਈ।
ਬੈਠਿ ਰਹੇ ਜੁਗ ਲੋਚਨ ਮੁੰਦ
ਮਨੋ ਸ਼ਿਵ ਮੂਰਤਿ ਧ੍ਯਾਨ ਲਗਾਈ[1] [1]ਮਾਨੋਂ ਸ਼ਿਵ ਦੀ ਮੂਰਤੀ ਧਿਆਨ ਲਾਈ ਬੈਠੀ ਹੈ, ਭਾਵ ਅਚੱਲ ਸਮਾਧੀ ਤੋਂ ਹੈ।
॥ ੯ ॥
ਸ੍ਰੀ ਗੁਰ ਕੋ ਰੁਖ਼ ਜਾਨਿ ਤਬੈ
ਦਰ ਕੋ ਚਿਨਿ[1] ਕੀਨੋ ਹੈ ਬੰਦ ਭਿਰਾਈ। [1]ਚਿਣ ਕੇ।
ਫੇਰ ਕਰਯੋ ਇਕ ਸਾਰ ਭਲੇ
ਬਹੁ ਪੰਕ[1] ਲਗਾਇ ਕੈ ਕੀਨ ਲਿਪਾਈ। [1]ਗਾਰਾ।
ਕੋਇ ਨ ਜਾਨਿ ਸਕੈ ਦਰੁ ਕੋ
ਇਸ ਭਾਂਤਿ ਕਿਯੋ ਜਿਮਿ ਸ੍ਰੀ ਗੁਰ ਭਾਈ[1]। [1]ਚਾਹਿਆ ਸੀ।
ਬੀਤਿ ਗਏ ਇਸਿ ਰੀਤ ਛਿ ਮਾਸ
ਅਲੋਪ ਭਏ, ਨਹਿਂ ਕਾਹੂੰ ਲਖਾਈ
॥ ੧੦ ॥
ਬੁੱਢੇ[†] ਆਦਿਕ ਜੇ ਗੁਰ ਕੇ ਸਿਖ [†]ਪਾ:-ਬੁੱਢਿ ਤਿ। ਬੁੱਢੇ ਤੇ।
ਹੋਤਿ ਭਏ ਇਕਠੇ ਸਮੁਦਾਏ।
ਸ੍ਰੀ ਗੁਰੁ ਮੂਰਤਿ ਡੀਠ[1] ਨ ਆਵਤਿ [1]ਨਜ਼ਰ।
ਸੋ ਭਟਕੰਤਿ ਰਿਦੇ ਮੁਰਝਾਏ।
ਕੀਨ ਬਿਚਾਰ ਭਲੋ ਸਭਿ ਹੂੰ ਮਿਲਿ
'ਆਪ ਗੁਰੂ ਬਹੁ ਬਾਰ ਬਤਾਏ।
-ਮੇਰੋ ਸਰੂਪ ਪਿਖੋ ਤਨ ਅੰਗਦ
ਭੇਦ ਨਹੀਂ ਇਕ ਮੇਕ ਬਨਾਏ ॥ ੧੧ ॥

ਮੋਕਹੁ ਸੇਵਨਿ ਚਾਹਤਿ ਜੋ
ਗੁਰ ਅੰਗਦ ਸੇਵਹੁ ਪ੍ਰੇਮ ਕਰੇ-।'
ਬੁੱਢੇ ਕਹ੍ਯੋ 'ਨਿਜ ਥਾਨ ਸਥਾਪ੍ਯੋ ਹੈ
ਤਾਂਹਿ ਸਰੀਰ ਮੈਂ ਆਪ ਬਰੇ[1]।
ਖੋਜਹੁ ਕੌਨ ਸਥਾਨ ਅਹੈਂ'
ਸੁਨਿ ਕੈ ਸਿਖ ਕੇਤਿਕ ਗ੍ਰਾਮ ਫਿਰੇ।
ਪ੍ਰੇਮ ਤੇ ਚੌਂਪ ਬਧੀ ਹਿਤ ਹੇਰਨਿ
ਪ੍ਰੇਰਨ ਕੀਨ ਪ੍ਰਮੋਦ ਧਰੇ[1] ॥੧੨॥

[1]ਵੜੇ।

[1]ਅਨੰਦ ਨਾਲ ਪ੍ਰੇਰੇ (ਘੱਲੇ) ਹੋਏ (ਭਾਈ ਬੁੱਢੇ ਦੇ)।

ਦੋਹਰਾ:
ਮਿਲਿ ਕਰਿ ਸਭਿਨਿ ਬਿਚਾਰਿਓ, -ਗ੍ਰਾਮ ਖਡੂਰ ਮਝਾਰ।
ਨਿਕਟਿ ਭਿਰਾਈ ਹੋਹਿਂਗੇ, ਅਪਰ[1] ਨ ਸੁਨੀਏ ਸਾਰ- ॥੧੩॥

[1]ਹੋਰਥੇ।

ਸੈਯਾ:
ਬੁੱਢੇ ਤੇ ਆਦਿਕ ਜੇ ਸਮੁਦਾਇ
ਗਏ ਸਭਿ ਸਿੱਖ ਖਡੂਰ ਮਝਾਰੀ।
ਮਾਈ ਭਿਰਾਈ ਕੇ ਪਾਸ ਮਿਲੇ
ਸਗਰੇ ਕਰ ਜੋਰਿ ਨਮੋ ਪਗ ਧਾਰੀ।
ਬੂਝਨ ਕੀਨਿ 'ਕਹਾਂ ਗੁਰ ਅੰਗਦ?
ਹੇਰਨ ਕੇ ਹਿਤ ਚਾਹਿ ਹਮਾਰੀ।
ਹ੍ਵੈ ਸਫਲੋ ਸਭਿ ਕੋ ਇਤਿ ਆਵਨਿ
ਪਾਵਨ ਪਾਵਨ† ਲੇਹਿਂ ਨਿਹਾਰੀ[1]' ॥੧੪॥

[1]ਪਵਿੱਤ੍ਰ ਚਰਨਾਂ ਨੂੰ ਦੇਖ ਲਈਏ। †ਪਾ:-ਪਾਵਨ ਪਾਦ ਸੁ।

ਸ਼੍ਰੌਨ ਸੁਨੇ ਸਭਿ ਕੇ ਬਚਨਾ
ਨਹਿਂ ਬਾਕ ਕਹ੍ਯੋ ਤਿਨ ਸੰਗ ਭਿਰਾਈ[1]।
ਮੌਨ ਕਰੇ ਮੁਖ ਬੈਠਿ ਰਹੀ
ਬਿਚ ਭੌਨ ਥਿਰੇ ਸਿਖ ਜੇ ਸਮੁਦਾਈ।
ਜਾਨਿ ਗਏ ਮਨ ਮਾਂਹਿ ਤਬੈ
-ਗੁਰਅੰਗਦ ਜੀ ਕਿਤ ਹੈਂ ਇਸ ਥਾਈਂ-।
ਫੇਰ ਕਰੀ ਬਿਨਤੀ ਕਰ ਜੋਰਿ ਕੈ
'ਮਾਈ ਜੀ! ਸ਼੍ਰੀ ਗੁਰ ਦੇਹੁ ਬਤਾਈ' ॥੧੫॥

[1]ਭਿਰਾਈ ਨੇ।

ਬੈਨ ਕਹ੍ਯੋ ਨਹਿਂ ਭੈ ਕਰਿ ਕੈ
ਸਭਿਂਹੂੰ ਮਿਲਿ ਬਾਤ ਬਿਚਾਰਨਿ ਠਾਂਨੀ।
-ਸ਼੍ਰੀ ਗੁਰ ਅੰਗਦ ਕੀ ਬਰਜੀ[1]
ਮਰਜੀ ਬਿਨ ਕਰੋਂ ਸੁ ਬਤਾਇ ਨਿਸ਼ਾਨੀ-।
ਬੁੱਢੇ ਨਿਹਾਰਨ ਕੀਨ ਇਤੈ ਉਤ
ਕੋਠੜੀ ਦੇਖਿ ਚਹੂੰ ਦਿਸ਼ਿ ਜਾਨੀ।
-ਬੰਦ ਇਹੀ ਦਰ ਜਾਨ੍ਯੋ ਪਰੈ
ਗੁਰੁ ਹੋਇਂ ਤੁ ਹੋਇਂ ਥਿਰੇ ਇਸ ਥਾਨੀ[1]- ॥੧੬॥

[1]ਵਰਜੀ ਹੋਈ ਹੈ।

[1]ਇਸ ਥਾਂ ਵਿਚ।

ਫੇਰ ਮਿਲੇ ਸਭਿ ਸੋਂ ਨਿਰਨੇ ਕਰਿ
-ਹੈਂ ਨਿਸ਼ਚੇ ਇਸ ਕੋਠੜੀ ਮਾਂਹੀ'-।
ਬੰਦਨ ਠਾਨਿ ਭਨੀ ਬਿਨਤੀ
'ਮਮ ਨਾਮ ਬੁਢਾ ਲਖਿ ਆਯੋ ਇਹਾਂ ਹੀ।
ਸ਼੍ਰੀ ਗੁਰ ਨਾਨਕ ਦੀਨ ਮੁਝੈ ਬਰ
-ਮੈਂ ਜਹਿਂ ਹੋਵੌਂ ਪਛਾਨੈਂ ਤਹਾਂ ਹੀ।
ਸੰਗਤਿ ਮੇਰੀ ਸਦੀਵ ਕਰੋ
ਜੇਈ ਰੂਪ ਧਰੋਂ, ਗੁਪਤੈ ਤੁਵ ਨਾਂਹੀ[1]- ॥੧੭॥

[1]ਕਿਉਂਕਿ ਤੁਸੀ ਸਦਾ ਮੇਰੀ ਸੰਗਤ ਕਰਦੇ ਹੋ, ਜੋ ਰੂਪ ਮੈਂ ਧਾਰਾਂ, ਤੁਹਾਥੋਂ ਲੁਕਿਆ ਨਹੀਂ ਰਹੇਗਾ।

ਆਪ ਅਲੋਪ ਭਏ ਜਬਿ ਤੇ
ਤਬ ਤੇ ਬਹੁ ਬਜਾਕੁਲ ਦੇਖੇ ਬਿਨਾ।
ਆਨਿ ਭਏ ਤੁਮ ਗੋਪ ਇਹਾਂ,
ਕਿਤ ਸੰਗਤਿ ਜਾਇ ਅਧੀਰ ਮਨਾ।
ਖੋਜਿ ਫਿਰੇ ਬਹੁ ਚਿੰਤ ਕਰੇ
ਨਹਿਂ ਦੇਖਤਿ ਭੇ ਕਿਸ ਥਾਨ ਜਨਾ[1]।
ਆਵਹੁ ਬਾਹਿਰ ਰੂਪ ਦਿਖਾਵਹੁ
ਸੇਵਹਿਂ ਸਿੱਖ ਅਨੰਦ ਘਨਾ' ॥੧੮॥

[1]ਕਿਸੇ ਥਾਂ ਨਹੀਂ ਦਿੱਸੇ ਸਿੱਖਾਂ ਨੂੰ।

ਯੌਂ ਕਹਿ ਬੁੱਢੇ ਨੇ ਆਪਨੈ ਹਾਥ
ਉਖਾਰਿ, ਚਿਨ੍ਯੋ ਦਰ[1] ਖੋਲਨਿ ਕੀਨਾ।
ਬੈਠੇ ਸਮਾਧਿ ਅਗਾਧਿ[1] ਕਰੇ
ਕਵਲਾਸ ਕੇ ਊਪਰ ਸ਼ੰਭੁ ਅਸੀਨਾ[1]।
ਸ਼ਾਂਤਿ ਬ੍ਰਿਤੀ, ਸਮੁਦਾਇ ਰਿਖੀਕ

[1]ਬੰਦ ਦਰਵਾਜ਼ਾ।

[1]ਡੂੰਘੀ।

[1](ਮਾਨੋ) ਕੈਲਾਸ਼ ਪਰਬਤ ਤੇ ਸ਼ਿਵਜੀ ਇਸਥਿਤ ਹੋਏ ਹਨ।

ਅਚੰਚਲ[1] ਹੈਂ, ਇਕ ਰੂਪ ਬਿਲੀਨਾ[2]।
ਹੇਰਿ ਸਭੈ ਕਰ ਜੋਰਿ[1] ਖਰੇ,
ਅਭਿਬੰਦਨ ਠਾਨਹਿਂ[1] ਹੋਇ ਪ੍ਰਸੀਨਾ[2] ॥੧੯॥
ਨਾਂਹਿ ਸਮਾਧਿ ਅਗਾਧਿ ਛੁਟੀ
ਪੁਨਿ ਮਾਈ ਭਿਰਾਈ ਕੇ ਸਾਥ ਕਹੈ।
'ਆਪ ਕਹੋ ਜਿਮਿ ਬਾਹਰ ਆਵਹਿਂ,
ਦੀਨ ਦਿਆਲ ਕੀ ਬਾਨਿ ਅਹੈ।'
ਕੀਨ ਸਭੈ ਬਿਨਤੀ ਕਰ ਜੋਰਿ
'ਕਰੋ ਕਰੁਨਾ ਗਨ ਸਿੱਖਜ ਚਹੈਂ।
ਬੈਠਿ ਸਿੰਘਾਸਨ ਜਯੋ ਕਮਲਾਸਨ[1],
ਦੇਹੁ ਦਿਦਾਰ ਕਲੂਖ ਦਹੈਂ[1] ॥੨੦॥
ਦਾਸ ਉਧਾਰਨ ਕੋ ਇਸ ਕਾਰਨ
ਆਪ ਗੁਰੂ ਨੇ ਦਈ ਗੁਰ ਗਾਦੀ।
ਸੋ ਅਬ ਕਾਰਜ ਕਯੋਂ ਨ ਕਰੋ
ਪਰਮਾਰਥ ਕੇ ਹਿਤ ਸਿੱਖਜ ਅਬਾਦੀ।
ਦਾਸਨਿ ਕੋ ਉਪਦੇਸ਼ ਬਤਾਵਹੁ
ਨਾਮ ਜਪਾਵਹੁ ਜੇ ਪਰਮਾਦੀ[1]।
ਸੰਗਤਿ ਬ੍ਰਿੰਦ ਕੀ ਪੰਗਤਿ ਮੈਂ
ਥਿਤਿ ਹੋਇ ਕਰੀਜਹਿ ਮੰਗਲ ਸ਼ਾਦੀ[1]' ॥੨੧॥
ਦਾਸਨ ਕੀ ਬਿਨਤੀ ਸੁਨਿ ਕੈ
ਗਿਨਤੀ ਤਜਿ ਆਨ ਸੁ ਬਾਹਰ ਆਏ।
ਪੀਤ ਹੈ ਰੰਗ, ਸੁ ਦੂਬਰੇ ਅੰਗ,
ਉਮੰਗ ਮਹਾਂ ਗੁਰ ਜਯੋਂ ਦਰਸਾਏ[1]।
ਦੇਖਤਿ ਭੇ ਤਿਨਿ[1] ਦਾਸਨ ਕੋ
ਗੁਰ ਨਾਨਕ ਪਾਸ ਜੁ ਥੇ ਸਮੁਦਾਏ।
ਪ੍ਰੇਮ ਪ੍ਰਵਾਹਿ[1] ਬਧਯੋ ਉਰ ਮੈਂ
ਉਚਰਯੋ ਤਬਿ ਏਕ ਸ਼ਲੋਕ ਬਨਾਏ

[1]ਇੰਦਰੀਆਂ ਚੰਚਲਤਾ ਤੋਂ ਰਹਿਤ ਹਨ। [2]ਲਿਵਲੀਨ।
[1]ਹਥ ਜੋੜ।
[1]ਨਮਸਕਾਰ ਕਰਦੇ ਹਨ। [2]ਤਾਂ ਜੋ) ਪ੍ਰਸੰਨ ਹੋਣ।
[1]ਬ੍ਰਹਮਾ।
[1]ਪਾਪ ਨਾਸ਼ ਹੋਣ।
[1]ਭੁੱਲੇ ਹੋਏ ਜੋ ਹਨ।
[1]ਅਨੰਦ ਮੰਗਲ।
[1]ਭਾਵੇਂ) ਰੰਗ ਪੀਲਾ ਤੇ ਅੰਗ ਲਿੱਸੇ ਸਨ (ਤਦ ਬੀ ਸਿੱਖਾਂ ਨੂੰ ਜਦੋਂ) ਦਰਸ਼ਨ ਹੋਏ (ਤਾਂ ਬੜੀ) ਉਮੰਗ ਚੜ੍ਹ ਗਈ (ਕਿਉਂਕਿ) ਮਹਾਂ ਗੁਰ (ਭਾਵ ਗੁਰ ਨਾਨਕ) ਵਰਗੇ (ਗੁਰੂ ਜੀ) ਨਜ਼ਰ ਆਏ। (ਅ) ਰੰਗ ਪੀਲਾ ਤੇ ਅੰਗ ਲਿੱਸੇ ਹਨ, (ਪਰ) ਮਹਾਂ ਉਮੰਗ ਹੋਈ ਜਦੋਂ ਗੁਰੂ ਜੀ ਦੇ ਦਰਸ਼ਨ ਹੋਏ।
[1]ਗੁਰੂ ਅੰਗਦ ਜੀ ਨੇ) ਡਿੱਠਾ।
[1]ਪ੍ਰੇਮ ਦੀ ਲਹਿਰ।

॥੨੨॥

ਸ੍ਰੀ ਮੁਖਵਾਕ:
ਮਃ ੨ ॥
ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥

ਸੈਯਾ:

ਸ਼੍ਰੀ ਮੁਖ ਤੇ ਇਮ ਬੋਲਿ ਪ੍ਰਭੂ
ਸਭਿ ਬੀਚ ਗੁਰੂ ਤਬਿ ਬੈਠਿ ਗਏ।
ਜੇ ਸਿੱਖ ਹੈਂ ਸਮੁਦਾਇ ਤਹਾਂ
ਤਿਨ ਦੇ ਦਰਸ਼ਨ ਪਰਸੰਨ ਕਏ†। †ਪਾਠ-ਭਏ।
ਧੀਰਜ ਦੀਨ 'ਭਜੋ ਸਤਿਨਾਮ',
ਰਹੇ ਤਿਸ ਧਾਮੁ, ਅਹਾਰ[1] ਖਏ। [1]ਪ੍ਰਸ਼ਾਦਿ।
ਦਾਸ ਲਗੇ ਪਗ ਸੇਵਨ ਕੋ,
ਅਹੰਮੇਵ[1] ਬਿਨਾ ਗੁਰਦੇਵ ਥਿਏ ॥੨੩॥ [1]ਹੰਕਾਰ।
ਜੋ ਸਿਖ ਸੇਵਕ ਸ਼੍ਰੀ ਗੁਰ ਨਾਨਕ
ਸੋ ਸੁਨਿ ਕੈ ਸਭਿ ਆਵਤਿ ਹੈਂ।
-ਗਾਦੀ ਲਈ ਗੁਰਤਾ[1] ਗੁਰ ਅੰਗਦ [1]ਗੁਰਿਆਈ।
ਸੋ ਬਿਦਤੇ[1]- ਸੁਨਿ ਪਾਵਤਿ ਹੈਂ। [1]ਓਹ (ਗੁਰੂ ਅੰਗਦ ਜੀ) ਪ੍ਰਗਟ ਹੋਏ ਹਨ।
ਦੇਖਤਿ ਜੋਤਿ ਮਹਾਂ ਮੁਖ ਜਾਗਤਿ[1], [1]ਦੇਖਦੇ ਹਨ (ਕਿ ਓਹੋ) ਮਹਾਨ ਜੋਤ (ਗੁਰ ਨਾਨਕ ਦੀ) ਮੁਖੜੇ ਤੇ ਜਾਗਦੀ ਹੈ।
ਜਯੋਂ ਨਟ ਸਾਂਗ ਬਨਾਵਤਿ ਹੈਂ।
ਏਕ ਹੀ ਬੇਖ ਅਨੇਕ ਧਰੇ
ਸਭਿ ਲੋਕਨ ਕੋ ਬਿਰਮਾਵਤਿ ਹੈਂ[1] [1]ਮੋਂਹਦੇ ਹਨ।
॥੨੪॥
ਗੁਰਤਾ ਰਥ ਪੈ ਗੁਰ ਸੂਰਜ ਦੂਸਰ
ਮਾਸ[1] ਬਿਤੇ ਤਨ ਰਾਜਤਿ ਹੈਂ[2]। [1]ਮਹੀਨਾ। [2]ਬਿਰਾਜ ਰਹੇ ਹਨ।
ਮੋਹਿ ਅੰਧੇਰ ਕੋ ਦੂਰ ਕਰੈਂ
ਅਘ ਚੋਰ[1] ਸ਼ਿਤਾਬ ਹੀ ਭਾਜਤਿ ਹੈਂ। [1]ਪਾਪ ਰੂਪੀ ਚੋਰ।
ਬ੍ਰਿੰਦ ਖਿਰੇ ਅਰਬਿੰਦ ਮਹਾਂ ਸਿਖ[1], [1]ਸਮੂਹ ਕਵਲਾਂ ਰੂਪੀ ਸਿੱਖ ਮਹਾਂ ਖਿੜੇ।
ਪੇਚਕ ਨਿੰਦਕ[1] ਲਾਜਤਿ ਹੈਂ। [1]ਉੱਲੂ ਰੂਪੀ ਨਿੰਦਕ।
ਹੋਤਿ ਪ੍ਰਕਾਸ਼ ਚਹੂੰ ਦਿਸ਼ ਮੈਂ
ਤਿਮ ਗਯਾਨ ਰਿਦੇ ਉਪਰਾਜਤਿ ਹੈਂ[1] [1]ਉਤਪਤ ਕਰਦੇ ਹਨ।
॥੨੫॥

ਸਾਰਬ ਭੌਮ[1] ਮਹਾਂ ਮਹਿਪਾਲਕਿ[2] — [1]ਸਾਰੀ ਪ੍ਰਿਥਵੀ ਦਾ ਚੱਕ੍ਰਵਰਤੀ [ਸੰਸ: ਸਾਰ੍ਵ ਭੌਮ]। [2]ਵੱਡਾ ਰਾਜਾ।
ਪੋਸ਼ਿਸ਼[1] ਪੂਰਬ[2] ਕੀ ਤਜਿ ਕੈ। — [1]ਪੌਸ਼ਾਕ। [2]ਪਹਿਲੀ।
ਸੁੰਦਰ ਔਰ ਨਵੀਨ ਧਰੈ ਤਨ,
ਆਇ ਸਭਾ ਥਿਤਿ ਹ੍ਵੈ ਸਜਿ ਕੈ।
ਸ਼੍ਰੀ ਗੁਰ ਤਜੋਂ ਧਰਿ ਦੂਸਰੁ ਰੂਪ
ਬਿਰਾਜਤਿ, ਸਿੱਖ ਸੁਖੀ ਜਜਿਕੈ[1]। — [1]ਸਿੱਖ ਸੁਖੀ ਹੁੰਦੇ ਨੇ ਪੂਜ ਕੇ।
ਸੇਵਕ ਏਕ ਹੀ ਜਾਨਤਿ ਹੈਂ
ਗਨ[1] ਨਿੰਦਕ ਨੀਚ ਰਹੈਂ ਲਜਿਕੈ[2] ॥੨੬॥ — [1]ਸਮੂਹ। [2]ਸ਼ਰਮਾ ਕੇ।
ਜੋਤਿ ਤੇ ਜੋਤਿ ਪ੍ਰਕਾਸ਼ ਰਹੀ
ਜਿਮ ਲਾਗੇ ਮਸਾਲ ਤੇ ਦੂਜੀ ਮਸਾਲਾ।
ਘਾਟ ਨ ਬਾਢ ਬਨੈ ਕਬਹੂੰ
ਜੁਗ[1] ਹੋਇ ਸਮਾਨ[2] ਪ੍ਰਕਾਸ਼ ਬਿਸਾਲਾ। — [1]ਦੋਵੇਂ। [2]ਇਕੋ ਜਿਹੀ।
ਆਨਿ ਸੁਨੈਂ ਉਪਦੇਸ਼ ਕਿਤੇ ਨਰ
ਜਾਗਿ ਉਠੇ ਜਿਨ ਭਾਗ ਸੁ ਭਾਲਾ[1]। — [1]ਮੱਥੇ ਦੇ ਸ੍ਰੇਸ਼ਟ ਭਾਗ।
ਸ਼੍ਰੀ ਗੁਰ ਨਾਨਕ ਕੋ ਨਿਤ ਹੀ
ਚਿਤਵੰਤਿ ਰਹੈਂ ਬਡ ਰੂਪ ਕ੍ਰਿਪਾਲਾ[1] ॥੨੭॥ — [1]ਭਾਵ, ਸ੍ਰੀ ਗੁਰੂ ਅੰਗਦ ਸਾਹਿਬ ਜੀ।

ਚੌਪਈ:

ਬੁੱਢੇ ਸੋਂ ਗੋਸ਼ਟ ਨਿਤਿ ਠਾਂਨੈ।
'ਸ਼੍ਰੀ ਸਤਿਗੁਰ ਕੇ ਚਲਤਿ[1] ਮਹਾਨੈ। — [1]ਚਰਿੱਤਰ।
ਜਨਮ ਆਦਿ ਅਬ ਲਗਿ ਜੋ ਜਾਨੈ।
ਸੋ ਸਭਿ ਰੀਤੀ ਭਲੇ ਬਖਾਨੈ[1]' ॥੨੮॥ — [1]ਚੰਗੀ ਤਰ੍ਹਾਂ ਕਹੋ।
ਤਬਿ ਬੁੱਢਾ ਬੋਲਯੋ ਸੁਖ ਪਾਇ।
'ਐਸੋ ਏਕ ਪੁਰਖ ਲਖਿ ਜਾਇ[1]। — [1]ਜਾਣਿਆ ਜਾਂਦਾ ਹੈ।
ਬਾਲਾ ਜਾਟ ਵਸਹਿ ਤਲਵੰਡੀ।
ਤਿਨਿ ਬਿਲਾਸ[1] ਦੇਖਯੋ ਨਵਖੰਡੀ[2] ॥੨੯॥ — [1]ਕੌਤਕ। [2]ਨਵਾਂ ਖੰਡਾਂ ਦਾ।
ਰਹਯੋ ਸੰਗਿ ਸਤਿਗੁਰ ਕੇ ਸਦਾ।
ਸੋ ਤੁਮ ਦਰਸ ਆਇ ਹੈ ਜਦਾ।
ਤਿਸਿ ਤੇ ਸੁਨਹੁ ਸਕਲ ਬਿਰਤੰਤਾ।

ਜਥਾ ਚਰਿੱਤ੍ਰ ਕੀਨ ਭਗਵੰਤਾ[1]' ॥੩੦॥

ਏਵ ਬਿਚਾਰਤਿ ਬਾਲਾ ਆਯੋ।
ਗੁਰ ਪ੍ਰਸੰਗ ਤਿਨ ਸਕਲ ਸੁਨਾਯੋ।
ਸੋ ਹਮ ਪੂਰਬਿ[1] ਹੀ ਕਹਿ ਆਏ।
ਛੰਦ ਚੌਪਈ ਬੰਦ ਬਨਾਏ ॥੩੧॥

ਸ਼੍ਰੀ ਬਾਬਾ ਨਾਨਕ ਜੀ ਜੈਸੇ।
ਕਰੇ ਪ੍ਰਸੰਗ ਸੁਨੇ ਸਭਿ ਤੈਸੇ।
ਨਿਸ ਦਿਨ ਪ੍ਰੇਮ ਲਗਯੋ ਤਿਨ ਕੇਰਾ।
ਸਿਮਰਹਿਂ ਸਤਿਗੁਰ ਸੰਝ ਸਵੇਰਾ ॥੩੨॥

ਸੁਨੀ ਜਨਮ ਸਾਖੀ ਗੁਰ ਸਾਰੀ।
ਕੁਛ ਬਿਰਾਗ ਤੇ ਧੀਰਜ ਧਾਰੀ।
ਜਿਨ ਸਿੱਖਨ ਕੇ ਭਾਗ ਬਿਸਾਲਾ।
ਸੇਵਹਿਂ, ਬਾਨੀ ਸੁਨਹਿਂ ਰਸਾਲਾ ॥੩੩॥

ਤਊ ਗੁਰੂ ਅੰਗਦ ਇਸ ਰੀਤਾ।
ਬੋਲਹਿਂ ਅਲਪ, ਨ ਠਾਨਹਿਂ ਪ੍ਰੀਤਾ।
ਬਾਲਿਕ ਦਸ਼ਾ ਬਿਖੈ ਨਿਤਿ ਰਹੈਂ।
ਹਰਖ ਸ਼ੋਕ ਜਿਨ ਲੇਸ਼ ਨ ਅਹੈ ॥੩੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅੰਗਦ ਪ੍ਰਗਟ ਹੋਣ' ਪ੍ਰਸੰਗ ਬਰਨਨੰ ਨਾਮ ਨਵਮੋਂ ਅੰਸੂ ॥੯॥

[1]ਭਾਵ ਗੁਰ ਨਾਨਕ ਦੇਵ ਜੀ ਨੇ।

[1]ਪਹਿਲੇ (ਸ਼੍ਰੀ ਗੁਰ ਨਾਨਕ ਪ੍ਰਕਾਸ਼ ਵਿਚ)।

## ੧੦. [ਗੁਰੂ ਜੀ ਦੀ ਨਿੱਤ ਕ੍ਰਿਯਾ। ਸਿੱਧਾਂ ਦਾ ਮੇਲ ਤੇ ਹੁਮਾਯੂ ਦਾ ਆਉਣਾ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਨਿਤਾਪ੍ਰੱਤਿ ਸ਼੍ਰੀ ਸਤਿਗੁਰੂ,
ਇਹ ਬਿਧਿ ਕਰਤਿ ਉਚਾਰ†।

†ਇਥੇ ਪਾਠ 'ਆਚਾਰ' ਠੀਕ ਜਾਪਦਾ ਹੈ ਕਿਉਂਕਿ ਅਗਲੀ ਤੁਕ ਵਿਚ ਦਸਦੇ ਹਨ ਕਿ ਗੁਰੂ ਕੀਆਂ ਇਨ੍ਹਾਂ ਕਰਨੀਆਂ ਦੀ ਕਥਾ ਜੋ ਸਿੱਖ ਸੁਣਦਾ ਤੇ ਕਰਦਾ ਹੈ ਉਸਨੂੰ ਆਪ ਭਉਜਲ ਤੋਂ ਪਾਰ ਕਰਨਗੇ। ਫਿਰ ਚੌਪਈ ਤੋਂ ਗੁਰੂ ਜੀ ਦੀ ਨਿਤ ਕ੍ਰਿਯਾ ਅਰੰਭਦੇ ਹਨ। ਪਰ ਲਿਖਤੀ ਦੇ ਛਾਪੇ ਦੇ ਨੁਸਖਿਆਂ ਵਿਚ ਪਾਠ-ਉਚਾਰ-ਹੀ ਦਿੱਤਾ ਹੈ।

ਸੁਨਤਿ ਉਚਾਰਤਿ ਸਿੱਖ ਕੋ,
ਭਉਜਲ ਕਰਿ ਹੈਂ ਪਾਰ ॥੧॥

ਚੌਪਈ:

ਜਾਮ ਜਾਮਨੀ ਜਾਗ੍ਰਨ ਹੋਇ।
ਸਿਹਜਾ ਤਜਹਿਂ ਸੈਨ ਕੀ[1] ਜੋਇ।

[1]ਸੌਣ ਦੀ।

ਕਰਹਿਂ ਸੌਚ, ਪੁਨ ਧੋਵਹਿਂ ਪਾਵਨ[1]।

[1]ਭਾਵ ਹੱਥ ਪੈਰ।

ਪਾਵਨ ਹੋਨ†, ਕਰਹਿਂ ਰਦਧਾਵਨ[1] ॥੨॥

[1]ਦੰਦਾਂ ਨੂੰ ਸਾਫ ਕਰਨਾ (ਦਾਤਣ ਕਰਨਾ)। †ਪਾ:-ਹੋਇ।

ਬਹੁਰ ਬਦਨ ਅਰਬਿੰਦ ਪਖਾਰੈਂ।
ਸੀਤਲ ਨੀਰ ਸ਼ਨਾਨ ਸੁਧਾਰੈਂ।
ਨਿਜ ਅਨੰਦ ਮੈਂ ਨਿਸ਼ਚਲ ਹੋਇ।
ਲਗਿ ਸਮਾਧਿ ਨਿਰਵਿਕਲਪ ਜੋਇ ॥੩॥
ਭਈ ਪ੍ਰਾਤਿ ਸੂਰਜ ਜਬਿ ਨਿਕਸਹਿ।
ਕਮਲ ਬਿਲੋਚਨ ਸੁੰਦਰ ਬਿਕਸਹਿਂ।
ਪ੍ਰਥਮ ਦ੍ਰਿਸ਼ਟਿ ਜਿਸ ਪਰ ਤਬਿ ਪਰੈ।
ਰੋਗੀ ਰੋਗ ਦੁਖੀ ਦੁਖ ਹਰੈ ॥੪॥
ਆਧਿ ਬਜਾਧਿ ਬਾਧਾ ਜੋ ਪਾਵੈ।
ਜਾਨਿ ਸਮੋ ਆਗੇ ਚਲਿ ਆਵੈ।
ਬਜਾਕੁਲ ਹੋਹਿ ਪੀਰ ਤੇ ਜੇਈ।
ਦ੍ਰਿਸ਼ਟਿ ਪਰੇ ਸੁਖ ਪਾਵੈ ਤੇਈ ॥੫॥
ਭਈ ਜਗਤ ਮੈਂ ਬਿਦਤ ਸੁ ਬਾਤੀ[1]।

[1]ਵਾਰਤਾ।

ਆਇ ਅਨੇਕ ਖਰੇ ਹੁਇਂ ਪ੍ਰਾਤੀ।
ਸੰਕਟ ਨਸ਼ਟਹਿ, ਸਦਨ ਸਿਧਾਰਹਿਂ।

ਜਹਿਂ ਕਹਿਂ ਸ਼੍ਰੀ ਗੁਰ ਸੁਜਸ ਬਿਥਾਰਹਿਂ[1] ॥੬॥
[1]ਫੈਲਾਵਨ।

ਬਹੁਰ ਰਬਾਬੀ ਕਿਰਤਨ ਗਾਵੈਂ।
ਸੁਨਹਿਂ ਬੀਚ ਸੰਗਤਿ ਹਰਖਾਵੈਂ।
ਬੈਠੇ ਰਹੈਂ ਸਿੰਘਾਸਨ ਫੇਰ।
ਸਿੱਖ ਸੰਗਤਿ ਸਭਿ ਦਰਸ਼ਨ ਹੇਰਿ ॥੭॥

ਦੋਹਰਾ:

ਸ਼੍ਰੀ ਗੁਰ ਨਾਨਕ ਕੀ ਸਦਾ,
ਚਰਚਾ ਕਰਤਿ ਉਦਾਰ[†]।
ਜਥਾ ਚਰਿੱਤ੍ਰ ਪਵਿੱਤ੍ਰ ਬਹੁ,
ਜਗ ਬਚਿੱਤ੍ਰ ਬਿਸਤਾਰ[1] ॥੮॥

[†]ਪਾ:-ਉਚਾਰ।
[1]ਜਿਸ ਤਰ੍ਹਾਂ ਗੁਰੂ ਜੀ ਦੇ ਪਵਿੱਤ੍ਰ ਚਰਿੱਤ੍ਰਾਂ ਦਾ ਖੂਬਸੂਰਤ ਫੈਲਾਉ ਸੀ।

ਚੌਪਈ:

ਅਪਰ ਨ ਚਰਚਾ ਕੋਈ ਹੋਇ।
ਜਗ ਕਾਰਜ ਕੀ ਜੇਤਿਕ ਜੋਇ।
ਸੂਪਕਾਰ[1] ਕਰਿ ਤਯਾਰ ਅਹਾਰੂ।
ਸਭਿ ਰਸ ਪਾਕਹਿ, ਸ੍ਵਾਦ ਉਦਾਰੂ ॥੯॥
[1]ਰਸੋਈਆ।

ਜਬਿ ਸੁਧਿ ਦੇਹਿ ਆਨ ਕਰਿ ਸੋਈ।
'ਸ਼੍ਰੀ ਗੁਰ ਜੀ ! ਭਈ ਪਾਕ[1] ਰਸੋਈ।'
ਉਠਿ ਕ੍ਰਿਪਾਲ ਤਿਹਿ ਸੰਗ ਸਿਧਾਰੈਂ।
ਸਖਾ ਸਿੱਖ ਸੇਵਕ ਲੇ ਸਾਰੈ ॥੧੦॥
[1]ਪੱਕ ਗਈ।

ਚਤੁਰ ਬਰਨ ਤਹਿਂ ਸਮਸਰ[1] ਬੈਸਹਿਂ।
ਜੈਸੇ ਰੰਕ, ਰਾਵ ਭੀ ਤੈਸਹਿਂ।
[1]ਇਕੋ ਜਿਹੇ।

ਮਾਟੀ ਕੇ ਬਾਸਨ[1] ਹੁਇਂ ਸਾਰੇ।
ਪੱਤ੍ਰਨ ਮਹਿਂ ਅਚ ਲੇਹਿ ਅਹਾਰੇ ॥੧੧॥
[1]ਭਾਂਡੇ।

ਜੋ ਚੌਂਕੇ ਮਹਿਂ ਅਚਹਿ ਰਸੋਈ।
ਗੁਰੂ ਸਮੀਪ ਜਾਇ ਨਹਿਂ ਸੋਈ।
ਪੰਕਤਿ ਬੀਚ ਬੈਠਿ ਗੁਰ ਖਾਂਹਿ।
ਏਕ ਸਮਾਨ ਅਸਨ[1] ਅਚਵਾਹਿਂ ॥੧੨॥
[1]ਭੋਜਨ।

ਪਾਇਸੁ[1][†] ਹੋਵਹਿ ਬੀਚ ਰਸੋਈ[‡]।
[1]ਖੀਰ। [†]ਇਕ ਨੁਸਖੇ ਵਿਚ ਪਾਠ ਸੋਧਕੇ 'ਮਾਸ ਸੁ' ਲਿਖਿਆ ਹੈ, ਇਕ ਵਿਚ ਲਿਖਾਰੀ ਦਾ ਲਿਖਿਆ 'ਮਾਸ ਸੁ' ਹੈਸੀ, ਪਰ ਹੜਤਾਲ ਲਾ ਕੇ 'ਪਾਇਸੁ' ਬਨਾਯਾ ਹੋਇਆ ਹੈ। [‡]ਟਿੱਕੇ ਦੀ ਵਾਰ ਵਿਚ ਬੀ ਲਿਖਿਆ ਹੈ- ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ

ਘਿਆਲੀ ॥

ਸੀਤ ਪ੍ਰਸ਼ਾਦਿ[1] ਖਾਹਿ ਸਭਿ ਕੋਈ।

[1]ਸੀਤ ਪ੍ਰਸ਼ਾਦ = ਕਿਸ੍ਤ ਪ੍ਰਸ਼ਾਦ = ਥੋੜਾ ਜਿਹਾ ਪ੍ਰਸ਼ਾਦ। ਖਾਲਸਈ ਬੋਲੇ ਵਿਚ ਖਾਣੇ ਨੂੰ ਕਹਿੰਦੇ ਹਨ, ਕਿਉਂਕਿ ਖਾਸ ਵਾਹਿਗੁਰੂ ਦੀ ਮੇਹਰ ਨਾਲ ਪ੍ਰਾਪਤ ਹੁੰਦਾ ਹੈ, ਸੀਤ ਪ੍ਰਸ਼ਾਦ ਦਾ ਅਰਥ ਹੈ ਥੋੜਾ ਜਿਹਾ ਬਾਂਟਾ ਜੋ ਖਾਣੇ ਵਿਚੋਂ ਮਿਲੇ। ਜਾਪਦਾ ਹੈ ਕਿ ਇਥੇ ਪਾਠ 'ਮਾਸ' ਹੀ ਸੀ ਤੇ ਲੰਗਰ ਵਿਚ ਬਣਦਾ ਸੀ, ਪੰਕਤਿ ਵਿਚ ਛਕਣ ਵਾਲੇ ਥੋੜਾ-ਥੋੜਾ ਲੈਂਦੇ ਸਨ। ਗੁਰੂ ਅਮਰ ਦੇਵ ਜੀ ਨੇ ਪ੍ਰੀਖ੍ਯਾ ਜਦ ਕੀਤੀ ਹੈ ਤਾਂ ਇਹੋ ਸੀ ਕਿ ਮੇਰੇ ਅੱਗੇ ਮਾਸ ਨਾ ਰੱਖ੍ਯਾ ਜਾਵੇ। ਪਰ ਜੇ ਅਸਲ ਪਾਠ ਪਾਇਸੁ ਸੀ, ਤਦ ਅਚਰਜ ਨਹੀਂ ਕਿ ਏਥੇ ਪਾਠ, 'ਕਸ਼ੀਰ ਪ੍ਰਸ਼ਾਦਿ' ਹੋਵੇ ਕਿ ਖੀਰ ਰਿਝਦੀ ਸੀ ਤੇ ਖੀਰ ਦਾ ਛਾਂਦਾ ਸਭ ਕਿਸੇ ਨੂੰ ਮਿਲਦਾ ਸੀ। ਹਰ ਹਾਲ ਵਿਚ ਮਾਸ ਵਿਹਤ ਯਾ ਅਵਿਹਤ ਦਾ ਝਗੜਾ ਸਿਖ ਧਰਮ ਵਿਚ ਦੂਸਰੇ ਮਤਾਂ ਵਾਂਙੂ ਨਹੀਂ, ਇਸ ਕਰਕੇ ਪੱਖ ਵਾਦੀਆਂ ਨੂੰ ਝਗੜਨ ਦੀ ਲੋੜ ਨਹੀਂ। (ਅ) ਗੁਰੂ ਜੀ ਦੇ ਛਕੇ ਵਿਚੋਂ ਛਾਂਦਾ।

ਪੁਨ ਜਲ ਪਾਨ ਚੁਰੀ ਕਰਿ ਲੇਹਿਂ।
ਉਠਹਿਂ ਗੁਰੂ ਪੁਨ ਏਵ ਕਰੇਹਿਂ ॥੧੩॥
ਗ੍ਰਾਮ ਬਾਲਕੇ ਲੇਹਿਂ ਬੁਲਾਇ।
ਹਰਖ ਸ਼ੋਕ ਜਿਨ ਹੋਇ ਨ ਕਾਇ।
ਤਿਨ ਸੋਂ ਮਿਲਿ ਕਰਿ ਖੇਲਹਿਂ ਖੇਲ।
ਹੋਹਿਂ ਪ੍ਰਸੰਨ ਮਿਲਹਿਂ ਜਿਸ ਮੇਲ[1] ॥੧੪॥

[1]ਲੜਕਿਆਂ ਦੇ ਨਾਲ ਮਿਲਕੇ।

ਪਹਿਰ ਤੀਸਰੋ ਏਵ ਬਿਤਾਵਹਿਂ।
ਪਹਿਲਵਾਨ ਤਬਿ ਗੁਰੂ ਬੁਲਾਵਹਿਂ।
ਮਿਲਹਿਂ ਆਇ ਬਹੁ ਪਰਹਿ ਅਖਾਰਾ।
ਭਿਰਹਿਂ[1] ਆਪ ਮਹਿਂ ਬਲ ਧਰਿ ਭਾਰਾ ॥੧੫॥

[1]ਘੁਲਦੇ ਹਨ।

ਕਹਿ ਕਹਿ ਤਿਨਹੁ ਭਿਰਾਵਨ[1] ਠਾਨਹਿਂ।

[1]ਘੁਲਾਵਣਾ।

ਕੁਸ਼ਤੀ ਕਰਤਿ ਜੀਤਿ ਕਿਹ ਹਾਨੈ[1]।

[1]ਹਾਰ ਹੋਵੇ।

ਜਾਮ ਦਿਵਸ ਕੇ ਰਹੇ ਬਹੋਰੀ।
ਸ਼੍ਰੀ ਗੁਰਦੇਵ ਤਜਹਿਂ ਤਿਸ ਠੌਰੀ ॥੧੬॥
ਸਭਾ ਬਿਖੈ ਸ਼ੁਭ ਆਸਨ ਬੈਸੇਂ।
ਮੁਨਿ ਗਨਿ ਸਹਤ ਸ਼ੰਭੁ[1] ਹੁਇ ਜੈਸੇ।

[1]ਸਮੂਹ ਮੁਨੀਆਂ ਸਮੇਤ ਸ਼ਿਵਜੀ।

ਚਹੁਂ ਦ੍ਰਿਸ਼ ਪਰਵਾਰਤਿ[1] ਸਿਖ ਆਇ।

[1]ਉਦਾਲੇ ਆ ਬੈਠਦੇ ਹਨ।

ਰੁਚਿਰ ਰਬਾਬੀ ਰਾਗਨਿ ਗਾਇਂ ॥੧੭॥
ਸਕਲ ਪ੍ਰੇਮ ਕਹਿ ਸੁਨਹਿਂ ਸੁ ਦਾਸ।
ਜਿਨ ਤੇ ਬ੍ਰਿੰਦ[1] ਬਿਕਾਰ ਬਿਨਾਸ਼।

[1]ਸਾਰੇ।

ਸੰਧ੍ਯਾ ਸਮੈਂ ਸੁ ਹੋਇ ਇਕੰਤ।
ਨਿਜ ਸਰੂਪ ਮਹਿਂ ਲੈ[1] ਭਗਵੰਤ ॥੧੮॥

[1]ਲੀਨ ਹੁੰਦੇ ਹਨ।

ਬੈਠਹਿਂ ਏਕਾਂਕੀ ਇਕ ਜਾਮ।
ਪੁਨ ਪ੍ਰਯੰਕ ਪਰ ਕਰਹਿਂ ਅਰਾਮ।
ਇਸ ਪ੍ਰਕਾਰ ਨਿਸ ਦਿਵਸ ਬਿਤਾਵਹਿਂ।
ਸਿੱਖਜਨ ਤੇ ਸਤਿਨਾਮੁ ਜਪਾਵਹਿਂ ॥੧੯॥
ਆਪਨ ਢਿਗ ਮਾਯਾ ਵਿਵਹਾਰ।
ਜ਼ਿਕਰ ਨ ਹੋਨ ਦੇਹਿਂ ਕਿਸਿ ਵਾਰ[1]।
ਹਰਖ ਸੋਗ ਜੇਤਿਕ ਬਿਧਿ ਨਾਨਾ।
ਇਨ ਕੋ ਸਿੱਖਜ ਨ ਕਰਹਿਂ ਬਖਾਨਾ ॥੨੦॥
ਇਕ ਰਸ ਬ੍ਰਿਤਿ ਸਮਾਨ ਜਿਨ ਕੇਰੀ।
ਰਾਗ ਨ ਦ੍ਵੈਸ਼, ਮ੍ਰਿੱਤ ਨਹਿਂ ਬੈਰੀ।
ਸਦਾ ਅਨੰਦ ਪ੍ਰੇਮ ਰਸ ਪਾਗੇ।
ਸ਼੍ਰੀ ਨਾਨਕ ਜਸ ਸੋਂ ਨਿਤਿ ਲਾਗੇ ॥੨੧॥
ਗੋਰਖ ਆਦਿ ਸਿੱਧਜ ਬਡ ਪੂਰੇ।
ਇਕ ਦਿਨ ਕਰਿ ਬਿਚਾਰ ਸਭਿ ਰੂਰੇ।
-ਸ਼੍ਰੀ ਨਾਨਕ ਗਾਦੀ ਪਰ ਜੌਨ।
ਕੈਸੋ ਅਹੈ ਬਿਲੋਕਹਿਂ ਤੌਨ ॥੨੨॥
ਆਪ[1] ਸੁ ਹੁਤੇ ਮਹਿਦ ਮਹਿਯਾਨ[2]।
ਕਰਿ ਦਿਗਬਿਜੈ[1] ਪੁਜੇ[2] ਸਭਿ ਥਾਨ।
ਪੀਰ ਨ ਮੀਰ ਅਰਜੋ ਨਹਿਂ ਆਗੇ।
ਹਾਰ ਸਰਬ ਚਰਨੀ ਤਿਨ ਲਾਗੇ- ॥੨੩॥
ਇਮਿ ਬਿਚਾਰਿ ਸਭਿ ਹੀ ਚਲਿ ਆਏ।
ਸਤਿਗੁਰੁ ਕੋ ਨਿਜ ਦਰਸ ਦਿਖਾਏ।
ਗੋਰਖ, ਭਰਥਰਿ, ਚਰਪਟ ਸਾਥਿ।
ਗੋਪੀਚੰਦ, ਸੁ ਈਸ਼ੁਰ ਨਾਥ ॥੨੪॥
ਆਏ ਸਤਿਗੁਰੁ ਲੇਨਿ ਪ੍ਰਤੱਗਜਾ[1]।
ਪਾਇ ਪ੍ਰਤੀਤ ਭਰਮ ਉਰ ਭੱਗਜਾ।
ਸ਼੍ਰੀ ਅੰਗਦ ਸਿੰਘਾਸਨ[1] ਬੈਸੇ।
ਆਇ ਕਹੀ 'ਆਦੇਸ਼ ਅਦੇਸ਼ੇ' ॥੨੫॥

[1]ਕਿਸੇ ਵੇਲੇ।

[1]ਭਾਵ ਗੁਰੂ ਨਾਨਕ ਜੀ। [2]ਬੜਿਆਂ ਤੋਂ ਬੜੇ।

[1]ਹਰ ਪਾਸੇ ਜੈ ਕਰਕੇ। [2]ਪੂਜੇ ਗਏ।

[1]ਪ੍ਰੀਖਜਾ [ਸੰਸ: ਪ੍ਰਤਿੱਗਜਾ = ਪ੍ਰਣ, ਪ੍ਰਤਿ = ਪਰਸਪਰ। ਗਜਾ = ਜਾਣਨਾ]।

[1]ਗੱਦੀ।

ਤਿਨਿ ਕੇ ਮਨ ਕੀ ਸਭਿ ਗੁਰ ਜਾਨੀ।
ਸਾਦਰ ਮਧੁਰ ਭਾਖਿ ਕਰਿ ਬਾਨੀ।
ਬੈਠਾਰੇ ਆਸਨ ਸ਼ੁਭ ਦਏ।
ਗੋਰਖ ਆਦਿ ਪ੍ਰਸੰਨ ਮਨ ਭਏ ॥੨੬॥
ਕਹਿਂ 'ਅਸ਼ਟਾਂਗਹਿ ਜੋਗ ਮਹਾਤਮ[1]। — [1]ਫਲ।
ਬਿਨਾ ਜੋਗ ਨਹਿਂ ਨਿਰਮਲ ਆਤਮ।
ਪ੍ਰਿਥਮ ਸਕਲ ਜੇ ਭਏ ਮਹਾਨਾ।
ਕਰਿ ਕਰਿ ਜੋਗ ਸੁ ਪਾਯੋ ਗਜਾਨਾ ॥੨੭॥
ਤੁਮ ਕਲਿਜੁਗ ਮਹਿਂ ਭੇ ਅਵਿਤਾਰ।
ਗੁਰਤਾ ਗਾਦੀ ਬੈਠਿ ਉਦਾਰ।
ਜੋਗ ਜੁਗਤਿ ਨਹਿਂ ਪੰਥ ਤੁਮਾਰੇ।
ਕਿਸ ਪ੍ਰਕਾਰ ਸਿਖ ਕਰਹੁ ਉਧਾਰੇ? ॥੨੮॥
ਬਿਨਾ ਜੋਗ ਸਿਧਿ[1] ਹਾਥ ਨ ਆਵਤਿ। — [1]ਸਿੱਧੀ।
ਬਿਨਾ ਜੋਗ ਬਿੱਗਜਾਨ[1] ਨ ਪਾਵਤਿ। — [1]ਪੂਰਾ ਗਜਾਨ।
ਗਜਾਨੀ ਸੰਤ ਅਨਿਕ ਜਗ ਭਏ।
ਜੋਗ ਸਾਧ ਸੁ ਪਰਮਪਦ[1] ਲਏ' ॥੨੯॥ — [1]ਪੂਰਨ ਪਦਵੀ (ਮੁਕਤੀ)।
ਸੁਨਿ ਸ਼੍ਰੀ ਅੰਗਦ ਆਸ਼ੈ ਤਾਂਹੀ।
ਕਰਨਿ ਲਗੇ 'ਅਬਿ ਸਮਾਂ ਸੁ ਨਾਂਹੀਂ।
ਭਗਤਿ ਜੋਗ ਹੈ ਮਤੋ ਹਮਾਰਾ।
ਸਿੱਧਾਂ ਸਰਬ ਰਹੈਂ ਦਰਬਾਰਾ[1] ॥੩੦॥ — [1]ਸਿਧੀਆਂ ਸਭ ਦਰਬਾਰ ਵਿਚ (ਹਾਜ਼ਰ) ਰਹਿੰਦੀਆਂ ਹਨ।
ਆਤਮ ਗਜਾਨ ਭਗਤਿ ਹੀ ਦੇਤਿ।
ਭਗਤਿ ਕਰਤਿ ਸਭਿ ਹੀ ਸੁਖ ਲੇਤਿ।
ਨਾਮ ਆਸ਼ਰੈ ਜੋਗ ਤੁਮਾਰਾ।
ਸੋ ਸਤਿਨਾਮ ਹਮਹੁਂ ਕੋ ਪਜਾਰਾ ॥੩੧॥
ਤਨ ਸਾਧਨ ਹਿਤ ਜੋਗ ਕਮਾਵਹੁ।
ਪੁਨ ਮਨ ਜੀਤਹੁ ਨੀਠ[1] ਟਿਕਾਵਹੁ। — [1]ਮਸਾਂ ਮਸਾਂ।
ਸਿੱਧਿ[1] ਆਇ ਤਬਿ ਠਾਂਢੀ ਹੋਇਂ। — [1]ਸਿੱਧੀਆਂ।
ਤਿਨ ਸੋਂ ਪਰਚੋ ਤੁਮਰੋ ਜੋਇ ॥੩੨॥
ਬੈਸ[1] ਬਧਾਵਨ ਆਦਿਕ ਰਾਚੇ। — [1]ਉਮਰਾ।

ਜਗ ਦਿਖਰਾਇ ਮਾਨ ਕੋ ਜਾਚੇ।
ਯਾਂ ਤੇ ਰਹੋ ਅਨਾਤਮ[1] ਮਾਂਹੀ। [1]ਜੋ ਆਤਮਾ ਨਹੀਂ ਹੈ।
ਬ੍ਰਹਮਾਤਮ[1] ਕੋ ਜਾਨਹੁ ਨਾਂਹੀ ॥੩੩॥ [1]ਬ੍ਰਹਮ ਤੇ ਆਤਮਾ ਨੂੰ। ਬ੍ਰਹਮ ਜੋ ਸਰਬ ਦਾ ਆਤਮਾ ਹੈ।
ਜੋਗ ਜੁਗਤਿ ਤੇ ਛੂਛੇ ਰਹੇ।
ਆਤਮ ਕੋ ਰਸ ਨਾਂਹਿਨ ਲਹੇ।
ਜਿਮ ਸ਼੍ਰੀ ਨਾਨਕ ਜੋਗ ਬਖਾਨਾ।
ਸੋ ਹਮ ਕਰਹਿਂ ਸੁਨਹੁ ਤੁਮ ਕਾਨਾ- ॥੩੪॥

ਸ੍ਰੀ ਮੁਖਵਾਕ:
ਸੂਹੀ ਮਹਲਾ ੧ ਘਰੁ ੭
ੴ ਸਤਿਗੁਰ ਪ੍ਰਸਾਦਿ ॥
ਜੋਗੁ ਨ ਖਿੰਥਾ[1] ਜੋਗੁ ਨ ਡੰਡੈ ਜੋਗੁ ਨ ਭਸਮ[2] ਚੜਾਈਐ ॥
[1]ਗੋਦੜੀ ਪਹਿਨਣ ਨਾਲ। [2]ਸੁਵਾਹ ਮਲਿਆਂ।
ਜੋਗੁ ਨ ਮੁੰਦੀ[1] ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ[2] ॥
[1]ਮੁੰਦਰਾ। [2]ਨਾਦ ਵਜੌਣ ਨਾਲ।
ਅੰਜਨ[1] ਮਾਹਿ ਨਿਰੰਜਨਿ[2] ਰਹੀਐ ਜੋਗ ਜੁਗਤਿ ਇਵ ਪਾਈਐ ॥੧॥
[1]ਮਾਇਆ ਰੂਪੀ ਸੁਰਮਾਂ (ਕਾਲਖ)। [2]ਮਾਯਾ ਰਹਤ।
ਗਲੀ[1] ਜੋਗੁ ਨ ਹੋਈ ॥
[1]ਗੱਲਾਂ ਕਰਨ ਨਾਲ।
ਏਕ ਦ੍ਰਿਸਟਿ[1] ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
[1]ਨਜ਼ਰ।
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ[1] ਲਾਈਐ ॥
[1]ਸਮਾਧੀ।
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ[1] ਰਹਾਈਐ[2] ॥
[1]ਦੌੜ ਰਹੇ (ਮਨ ਨੂੰ)। [2]ਰੋਕੀ ਰੱਖੀਏ।
ਨਿਝਰੁ ਝਰੈ[1] ਸਹਜ ਧੁਨਿ ਲਾਗੈ ਘਰ ਹੀ ਪਰਚਾ[2] ਪਾਈਐ ॥
[1]ਇਕ ਰਸ ਝੜਦਾ ਹੈ (ਬ੍ਰਹਮਾ ਨੰਦ)। [2]ਉਪਦੇਸ਼ (ਅ) ਵਿਸ਼ੇਖ ਗਿਆਨ, ਮੇਲ, ।ਸੰਸ: ਪਰਿਚਯ॥।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

ਚੌਪਈ:
ਸੁਨਹੁ ਨਾਥ! ਹਮਰਾ ਇਹ ਜੋਗ।
ਪਾਇ ਪ੍ਰਮਾਤਮ ਜਾਇ ਵਿਯੋਗ।
ਸਹਜ ਜੋਗ ਸੰਤਨਿ ਮਤਿ ਐਸੇ।

ਸੰਸੈ ਭਰਮ ਨ ਕੀਜੈ ਕੈਸੇ' ॥੩੫॥

ਸ੍ਰੀ ਮੁਖਵਾਕ:
ਸਲੋਕੁ ਮਃ ੨ ॥
ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

ਚੌਪਈ:

ਇਮਿ ਸੁਨਿ ਸਿੱਧ ਭਏ ਸੁ ਪ੍ਰਸੰਨ।
'ਸ਼੍ਰੀ ਨਾਨਕ ਤੁਮ ਰੂਪ ਸੁ ਧੰਨ।
ਉਚਿਤ[1] ਜਾਨਿ ਤੁਮ ਕੋ ਦਈ ਗਾਦੀ।
ਸਿੱਖ ਉਧਾਰਹੁ ਕਰਿ ਅਹਿਲਾਦੀ' ॥੩੬॥

[1]ਯੋਗ।

ਕਰਿ ਆਦੇਸੁ ਅਦੇਸ਼ ਚਲੇ ਹੈਂ।
ਉੱਤਰ ਲੇ ਕਰਿ ਕਹਤਿ -ਭਲੈ ਹੈਂ।
ਸ਼੍ਰੀ ਨਾਨਕ ਕਲਿਜੁਗ ਮਹਿਂ ਭਾਰੇ।
ਧਰਿ ਅਵਤਾਰ ਅਧਿਕ ਨਰ ਤਾਰੇ- ॥੩੭॥

ਮਾਰਗ ਸਕਲ ਸਰਾਹਤਿ[1] ਗਏ।
-ਉਚਿਤ ਲਖੇ, ਨਿਜ ਥਲ ਥਿਤਿ ਕਿਏ-।
ਇਮਿ ਸ਼੍ਰੀ ਅੰਗਦ ਉੱਤਰ ਦੀਨੇ।
ਸਿਖ ਚਹੁਂ ਦਿਸ਼, ਬਿਚ ਆਪ ਅਸੀਨੇ ॥੩੮॥

[1]ਸਲਾਹੁੰਦੇ।

ਇਸ ਪ੍ਰਕਾਸ਼ ਕੁਛ ਦਿਵਸ ਬਿਤਾਏ।
ਦਿਨ ਪ੍ਰਤਿ ਬਿਦਤਹਿਂ ਜਗ ਅਧਿਕਾਏ।
ਦਿੱਲੀ ਕਾ ਹੁਮਾਉ[†] ਭਾ ਸ਼ਾਹੂ।
ਭਯੋ ਰਾਜ ਬਡ ਸਭਿ ਜਗ ਮਾਂਹੂ ॥੩੯॥

[†]ਹੁਮਾਯੂੰ-ਪਾਤਸ਼ਾਹ। ਇਹ ਬਾਬਰ ਦਾ ਪੁੱਤ੍ਰ ਤੇ ਅਕਬਰ ਦਾ ਪਿਤਾ ਸੀ।

ਦ੍ਵੈ ਭ੍ਰਾਤਾ ਪਠਾਨ ਬਡ ਸੂਰੇ।
ਬਡ ਉਮਰਾਵ ਸੁ ਕੀਨ ਹਦੂਰੇ।
ਬਿਗਰ ਪਰੇ ਦਿੱਲੀ ਪਤਿ ਸੰਗ[1]।
ਗਰਬ ਠਾਨਿ ਚਾਹਤਿ ਭੇ ਜੰਗ ॥੪੦॥

[1]ਭਾਵ ਹੁਮਾਯੂੰ ਨਾਲ।

ਏਕ ਸਲੇਮ ਸ਼ਾਹਿ ਤਿਸ ਨਾਮ[†]।

[†]ਸ਼ੇਰ ਸ਼ਾਹ ਦੇ ਦੋ ਭਰਾ ਸਨ, ਇਕ ਦਾ ਨਾਮ ਨਿਜ਼ਾਮ ਸੀ ਤੇ ਦੂਸਰੇ ਦਾ ਸੁਲੇਮਾਨ। ਇਸ 'ਸਲੇਮ' ਤੋਂ ਮੁਰਾਦ ਸੁਲੇਮਾਨ ਦੀ ਜਾਪਦੀ ਹੈ। ਸ਼ੇਰਸ਼ਾਹ ਦੇ ਮਰਨ ਪਿਛੋਂ ਉਸ ਦਾ ਦੂਸਰਾ ਪੁੱਤਰ ਜਲਾਲ ਨਾਮੇ ਗੱਦੀ ਤੇ ਬੈਠਾ ਸੀ, ਏਸ ਨੇ ਆਪਣਾ ਖਿਤਾਬ 'ਸਲੇਮ' ਰਖਿਆ ਸੀ।

ਸ਼ੇਰ ਸ਼ਾਹ ਦੂਸਰ ਬਲਧਾਮ[1]। — [1]ਸੂਰਮਾ।
ਆਕੀ ਦੁਰਗ ਪ੍ਰਜਾਗ[1] ਕਰਿ ਲੀਨਾ। — [1]ਅਲਾਹਾਬਾਦ।
ਸਕਲ ਸਮਾਜ ਜੁੱਧ ਕੋ ਕੀਨਾ ॥੪੧॥
ਸੁਨਿ ਹੁਮਾਉ ਨੇ ਕੀਨਿ ਚਢਾਈ।
-ਮੋ ਪੈ ਸੈਨਾ ਬਹੁ ਸਮੁਦਾਈ।
ਤਿਨ ਕੇ ਨਿਕਟਿ ਅਲਪ ਹੀ ਅਹੇ।
ਹਤੋਂ ਕਿ ਬਾਂਧੋਂ ਚਢਿ- ਇਮਿ ਚਹੇ ॥੪੨॥
ਪਹੁੰਚਿ ਪ੍ਰਯਾਗ ਜੰਗ ਕੋ ਠਾਨਾ।
ਦੁਹਿਦਿਸ਼ਿ ਬਾਜੇ ਬਜੇ ਮਹਾਂਨਾ।
ਨਿਕਸੇ ਤਬਿ ਪਠਾਨ ਦ੍ਵੈ ਭਾਈ।
ਲਸ਼ਕਰ[1] ਮਿਲਤੇ ਮਚੀ ਲਰਾਈ ॥੪੩॥ — [1]ਫੌਜ।
ਤਬਹਿ ਪਠਾਨਿ ਗਹੀ ਕਿਰਪਾਨੈਂ।
ਭਏ ਸਮੁਖ ਗਨ ਸੁਭਟਨਿ ਹਾਨੈ[1]। — [1]ਸਨਮੁਖ ਸਮੂਹ ਸੂਰਮਿਆਂ ਨੂੰ ਮਾਰਨ ਲਈ।
ਕਹੋਂ ਕਹਾਂ ਲਗ ਜੁੱਧ ਅਖਾਰਾ।
ਲੋਥੈਂ ਬਿਥਰੀ ਧਰਾ ਮਝਾਰਾ ॥੪੪॥
ਜਬਹਿ ਬ੍ਰਿੰਦ ਤਰਵਾਰੈਂ ਚਾਲੀ।
ਰੰਗ ਭੂਮਿਕਾ[1] ਪਸਰੀ ਲਾਲੀ। — [1]ਜੰਗ ਭੂਮੀ ਤੇ।
ਪਾਤਿਸ਼ਾਹਿ ਕੋ ਲਸ਼ਕਰ ਭਾਗਾ।
ਨਹੀਂ ਪਠਾਨਨਿ ਕੋ ਲਿਯ ਆਗਾ[1] ॥੪੫॥ — [1]ਪਠਾਣਾਂ ਦੇ ਹਰੌਲ ਦੀ ਬੀ ਤਾਬ ਨਾ ਲਿਆ ਸਕੇ। ਤੁਰਕੀ ਵਿਚ ਹਰਾਵਲ ਫੌਜ ਦੇ ਮੋਹਰੀ ਦਸਤੇ ਨੂੰ ਕਹਿੰਦੇ ਹਨ।
ਤਛਾਮੁੱਛ[1] ਤਰਵਾਰਨਿ ਕਰਿ ਕੈ। — [1]ਟੋਟੇ ਟੋਟੇ ਕਰਕੇ।
ਕਾਇਰ ਭਜੇ ਨ ਹੇਰਤਿ ਫਿਰਿ ਕੈ।
ਤਬ ਹੁਮਾਊਂ ਰਜਧਾਨੀ ਤਜਾਗੇ।
ਲਸ਼ਕਰ ਮਰਜੋ ਚਲਜੋ ਤਬ ਭਾਗੇ ॥੪੬॥
ਦਿੱਲੀ ਆਇ ਪਠਾਨਨਿ ਛੀਨੀ।
ਅਪਨੀ ਦੋਹੀ ਫੇਰਨਿ ਕੀਨੀ।
ਬਜਾਕੁਲ ਹ੍ਵੈ ਹੁਮਾਊਂ ਤਬ ਕਹਜੋ।
ਸੇਵਕ ਨਿਜ ਨਜੀਕ ਜੋ ਲਹਜੋ ॥੪੭॥
'ਸ਼੍ਰੀ ਨਾਨਕ ਕੋ ਸੇਵਕ ਪੂਰਾ।
ਹੈ ਕਿ ਨਹੀਂ ਗਾਦੀ ਪਰ ਰੂਰਾ[1]? — [1]ਸੁਹਣਾ।
ਤਿਹ ਸੋਂ ਕਰਹਿਂ ਮੇਲ ਹਮ ਜਾਈ।

ਮਮ ਪਿਤ ਬਾਬਰ ਤਹਿਂ ਤੇ ਪਾਈ ॥੪੮॥
ਕਹੀ[1] -ਪੁਸ਼ਤ ਲੌਂ[2]- ਫੁਰਜੋ ਨ ਬੈਨਾ। [1]ਆਖੀ ਸੀ। [2]ਪੀੜ੍ਹੀਆਂ ਤਕ।
ਬੂਝਹਿਂ ਤਿਹ ਸੋਂ ਜਿਹ ਉਰ ਭੈ ਨਾ।'
ਤਬ ਵਜ਼ੀਰ ਨੇ ਕਹਾ ਸੁਨਾਈ।
'ਗੁਰ ਅੰਗਦ ਬੈਠਜੋ ਤਿਨ ਥਾਈਂ ॥੪੯॥
ਆਰਫ਼ ਕਾਮਲ ਵਲੀ ਵਿਲਾਇਤ[1]। [1]ਆਰਿਫ=ਰਬ ਨੂੰ ਪਛਾਣਨ ਵਾਲਾ, ਬ੍ਰਹਮ ਗਜਾਨੀ। ਕਮਾਲ=ਪੂਰਨ। ਵਲੀ=ਰਬ ਦਾ ਸਮੀਪੀ, ਮਿੱਤ੍ਰ। ਵਿਲਾਯਤ=ਸਾਈਂ ਦੀ ਸਮੀਪਤਾ। (ਅ) ਵਿਲਾਯਤ=ਦੇਸ਼, ਮੁਰਾਦ ਅਕਸਰ ਅਫਗਾਨਿਸਤਾਨ, ਤੁਰਕਿਸਿਤਾਨ, ਈਰਾਨ ਆਦਿਕ ਤੋਂ ਹੁੰਦੀ ਸੀ, ਭਾਵ ਹੈ ਕਿ ਦੂਰ ਦੇਸ਼ਾਂ ਵਿਚ ਵਲੀ ਪ੍ਰਸਿੱਧ ਹਨ।
ਮਿਲ ਮਕਸੂਦ, ਚਲਹੁ ਇਹ ਸਾਇਤ[1]। [1]ਮੁਰਾਦ ਮਿਲ ਜਾਏਗੀ ਏਸੇ ਘੜੀ ਚਲੋ।
ਭਲੋ ਵਿਚਾਰ ਆਪਿ ਨੇ ਕੀਨੋ।
ਬੂਝਹੁ ਤਿਨ ਇਹ ਪਦ[1] ਜਿਨ ਦੀਨੋ' ॥੫੦॥ [1]ਮੁਰਾਤਬਾ।
ਸੁਨਤਿ ਖਡੂਰ ਹੁਮਾਊਂ ਆਯੋ।
ਸ਼੍ਰੀ ਅੰਗਦ ਜੀ ਜਹਾਂ ਸੁਹਾਯੋ।
ਸੰਗ ਬਾਲਕਨਿ ਖੇਲਤਿ ਬੈਸੇ।
ਹਰਖ ਸ਼ੋਕ ਜਿਨ ਮਹਿਂ ਨਹਿਂ ਕੈਸੇ ॥੫੧॥
ਬੰਦਨ ਠਾਨਿ ਹੁਮਾਊਂ ਖਰਜੋ।
ਤਿਸ ਦਿਸ਼ਿ ਰੁਖ਼ ਗੁਰੁ ਨੈਕ ਨ ਕਰਜੋ[1]। [1]ਰਤਾ ਧਿਆਨ ਨਾ ਕੀਤਾ।
ਪਰਚਤਿ ਰਹੇ ਬਾਲਕਨਿ ਸਾਥਿ।
ਸਭਿ ਘਟ ਕੀ ਜਾਨਤਿ ਜਗ ਨਾਥ ॥੫੨॥
ਤਬ ਹਮਾਉਂ ਮਨ ਕੋਪ ਬਿਸ਼ੇਖ਼ਾ।
-ਨਹਿਂ ਇਸ ਨੇ ਮੇਰੀ ਦਿਸ਼ ਦੇਖਾ।
ਦ੍ਵੈ ਘਟਿਕਾ ਮੈਂ ਠਾਂਢੋ ਰਹਜੋ।
ਕਛੂ ਪ੍ਰਭਾਵ[1] ਨ ਮਨ ਮਹਿਂ ਲਹਜੋ ॥੫੩॥ [1]ਪਾਤਸ਼ਾਹੀ ਰੋਅਬ (ਅ) ਮਾਨ।
ਗਯੋ ਰਾਜ ਮੈਂ ਹੋਯੋ ਦੀਨ।
ਪਾਸ ਖਰੋ ਇਨਿ ਕੀਨਿ ਨ ਚੀਨ[1]। [1]ਪਛਾਣਿਆਂ ਭੀ ਨਹੀਂ।

-ਉਚਿਤ ਮਾਰਿਬੇ[1]- ਰਿਦੇ ਬਿਚਾਰਿ। — [1]ਮਾਰਣ ਦੇ।
ਧਰਜੋ ਹਾਥ ਕਬਜ਼ੇ ਤਲਵਾਰ[1] ॥੫੪॥ — [1]ਤਲਵਾਰ ਦੀ ਮੁੱਠ ਤੇ।
-ਹਤੌਂ ਖੈਂਚ ਕਰਿ- ਉਰ ਮਹਿਂ ਠਾਨਹਿ।
ਤਬ ਮੋਕਹੁ ਇਹੁ ਸ਼ਾਹੁ ਪਛਾਨਹਿ।
ਉਦੈ ਭਯੋ[1] ਐਂਚਨ[2] ਕੋ ਜਬੈ। — [1]ਤਿਆਰ ਹੋਇਆ। [2]ਖਿੱਚਣ ਲਈ।
ਮੁਸ਼ਟ ਸੰਗ ਕਰਿ ਚਿਮਟਜੋ ਤਬੈ[1] ॥੫੫॥ — [1]ਤਲਵਾਰ ਦੀ) ਮੁੱਠ ਨਾਲ ਤਦੋਂ ਹੱਥ ਚਿਮਟ ਗਿਆ।
ਇਤ ਉਤ ਹੋਤਿ ਨ, ਰਹਜੋ ਹਿਲਾਇ।
ਸਾਰੋ ਬਲ ਹਾਰਜੋ ਸੁ ਲਗਾਇ।
ਪੁਨ ਮੂਰਖ ਪਛੁਤਾਵਨ ਲਾਗਾ।
-ਕਰਜੋ ਖੋਟ ਮੈਂ ਹੁਤੋ ਅਭਾਗਾ- ॥੫੬॥
ਤਬਿ ਸ਼੍ਰੀ ਅੰਗਦਿ ਕਰਿ ਉਤ[1] ਨੈਨ। — [1]ਉਧਰ।
ਦੀਨ ਭਯੋ ਪਿਖਿ ਉਚਰੇ ਬੈਨ।
'ਸ਼ੇਰਸ਼ਾਹ ਸੋਂ ਕਛੁ ਨ ਬਸਾਯੋ[1]। — [1]ਵੱਸ ਨਾ ਚਲਿਆ।
ਖੜਗ ਹਤਨ ਹਮ ਪਰ ਚਲਿ ਆਯੋ! ॥੫੭॥
ਕਾਇਰ ਭਯੋ ਭਾਜ ਕਰਿ ਆਵਾ।
ਹਮਹਿ ਸੂਰਤਾ[1] ਚਹੈਂ ਦਿਖਾਵਾ।' — [1]ਬਹਾਦਰੀ।
ਤਬਿ ਹੁਮਾਉਂ ਬਹੁ ਬਿਨਤੀ ਠਾਨੀ।'
'ਛਿਮਹੁ ਗੁਰੂ! ਮੈਂ ਬਡ ਅਨਜਾਨੀ ॥੫੮॥
ਸ਼੍ਰੀ ਨਾਨਕ ਥੇ ਜ਼ਾਤਿ ਖ਼ੁਦਾਇ।
ਤਿਨ ਕੀ ਬਖ਼ਸ਼ਿਸ਼ ਹੋਤਿ ਬਿਲਾਇ[1]। — [1]ਬਿਤੀਤ ਹੋਣ ਲਗੀ ਹੈ।
ਇਹ ਕਹਾ ਕਾਰਨ? ਬੂਝਤ ਆਵਾ।
ਤੁਮ ਸੌਂ ਉਨ ਕੌ ਭੇਦ ਨ ਪਾਵਾ[†]' ॥੫੯॥ — [†]ਪਾ-ਤੁਮ ਮੈਂ ਉਨਮੈਂ ਭੇਦ ਨ ਪਾਵਾ।
ਸ਼੍ਰੀ ਅੰਗਦ ਸੁਨਿ ਕੈ ਕਹਿ ਬਾਨੀ।
'ਕਛੁ ਬਿਅਦਲੀ[†] ਕੀਨਿ ਮਹਾਨੀ। — [†]ਇਸ ਤੋਂ ਸਪੱਸ਼ਟ ਹੈ ਕਿ ਸ਼੍ਰੀ ਗੁਰੂ ਨਾਨਕ ਜੀ ਦੀ ਅਸੀਸ-ਇਨਸਾਫ ਦੀ ਸ਼ਰਤ ਉੱਤੇ ਸੀ।
ਯਾਂ ਤੇ ਭਯੋ ਤੋਹਿ ਤ੍ਰਿਸਕਾਰਾ[1]। — [1]ਨਿਰਾਦਰੀ।
ਅਬਿ ਜੇ ਧਰਤਿ ਨ ਕਰ ਤਰਵਾਰਾ[1] ॥੬੦॥ — [1]ਹੁਣ ਜੇ ਆਪਣਾ ਹੱਥ ਤਲਵਾਰ ਤੇ (ਸਾਡੇ ਮਾਰਨ ਲਈ) ਨਾ ਧਾਰਦਾ।
ਤੌ ਪਤਿਸ਼ਾਹਿਤਿ ਅਬਿ ਹੀ ਪਾਵਤਿ।
ਦਰਸ਼ਨ ਕੌ ਫਲ ਅਨੰਦ ਬਧਾਵਤਿ।

ਜਾਇ ਵਿਲਾਇਤ[1] ਅਬਿ ਫਿਰ ਆਵੋ।

[1]ਅਫ਼ਗਾਨਸਿਤਾਨ, ਤੁਰਕਸਿਤਾਨ, ਈਰਾਨ ਆਦਿ ਤੋਂ ਮੁਰਾਦ ਹੈ।

ਛਤ੍ਰ ਤਖਤ ਦਿੱਲੀ ਪੁਨ ਪਾਵੋ' ॥੬੧॥
ਸੁਨਿ ਇਮ ਗਯੋ ਵਿਲਾਇਤ ਥਾਨ।
ਤਹਿਂ ਤੇ ਲਸ਼ਕਰ ਲੀਨਿ ਮਹਾਨ।
ਹਿੰਦੁਸਤਾਨ ਕਰੀ ਸਰ[1] ਆਇ[†]।

[1]ਫਤੇ ਕੀਤੀ। [†]ਹਮਾਯੂੰ ਲਾਹੌਰ ਤੋਂ ਸਿੰਧ ਹੁੰਦਾ ਹੋਇਆ ਫਾਰਸ ਪਹੁੰਚਾ, ਓਥੇ ਕਈ ਬਰਸ ਰਹਿਕੇ ਫੇਰ ਆਕੇ ਉਸ ਨੇ ਹਿੰਦ ਪਠਾਣਾਂ ਤੋਂ ਫਤਹ ਕੀਤਾ। ਈਸਵੀ ਸੰਨ ੧੫੪੦ ਵਿਚ ਹਮਾਯੂੰ ਹਾਰਿਆ ਤੇ ੧੫੫੬ ਈਸਵੀ ਸੰਨ ਵਿਚ ਫੇਰ ਜਿੱਤਿਆ ਸੀ।

ਖਾਨ ਨਾਮ ਸਭਿਹਿਨਿ ਮਰਿਵਾਇ ॥੬੨॥

ਦੋਹਰਾ:

ਸਤਿਗੁਰ ਬੇਪਰਵਾਹੁ ਨਿਤ,
ਰਾਗ ਦ੍ਵੈਸ਼[1] ਚਿਤ ਨਾਂਹਿ।

[1]ਮੋਹ ਤੇ ਵੈਰ।

ਕਰਹਿਂ ਭਾਵਨਾ[1] ਪਾਇਂ ਤਿਮਿ,

[1]ਜੇਹੀ ਇੱਛਾ।

ਜੇ ਨਰ ਚਲਿ ਢਿਗ ਜਾਹਿਂ ॥੬੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਹੁਮਾਉ' ਪ੍ਰਸੰਗ ਬਰਨਨੰ ਨਾਮ ਦਸ਼ਮੋਂ ਅੰਸੂ ॥੧੦॥

## ੧੧. [ਭਾਈ ਜੀਵਾ, ਗੁੱਜਰ ਲੁਹਾਰ, ਨਾਈ ਧਿੰਙਾ, ਪਾਰੋ ਜੁਲਕਾ ਪ੍ਰਸੰਗ]

੧੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਅਬਿ ਸ਼੍ਰੀ ਗੁਰ ਅੰਗਦ ਨਿਕਟਿ,
ਸਿੱਖ ਭਏ ਜੋ ਆਇ।
ਕਹੌਂ ਕਥਾ ਨਿਰਧਾਰ ਕਰਿ[1], — [1]ਨਿਰਨੈ ਕਰਕੇ।
ਸੁਨਹੁ ਸੰਤ ਚਿਤ ਲਾਇ ॥੧॥

ਚੌਪਈ:

ਸੇਵਕ ਰਹੈ ਪਾਸ ਇਕ ਜੀਵਾ।
ਸੇਵਹਿ ਸ਼ਰਧਾ ਧਰੇ ਸਦੀਵਾ।
ਦਧਿ[1] ਸੋਂ ਖਿਚਰੀ ਕਰਿ ਕੈ ਤਜਾਰਿ। — [1]ਦਹੀਂ।
ਲਜਾਇ ਅਚਾਵਤਿ[1] ਅਪਰ ਅਹਾਰ[2]† ॥੨॥ — [1]ਖੁਲਾਉਂਦਾ। [2]ਭਾਵ ਖਿਚੜੀ ਤੋਂ ਵੱਖਰੇ ਹੋਰ ਖਾਣੇ। ਅੱਗੇ ਅੰਗ ਪੰਜ ਵਿਚ 'ਬਿਬਿਧ ਪ੍ਰਕਾਰਾ' ਲਿਖਿਆ ਹੈ। †ਪਾ:-ਅਪਰ ਅਪਾਰ। ਭਾਵ ਸ਼੍ਰੀ ਗੁਰੂ ਜੀ ਨੂੰ।
ਇਕ ਦਿਨ ਘਟੀ ਚਾਰ ਦਿਨ ਰਹਜੋ।
ਗੁਰ ਸੋਂ ਹਾਥ ਜੋਰ ਬਚ ਕਹਜੋ।
'ਆਜ ਚਲਤਿ ਹੈ ਬਾਯੁ ਅੰਧੇਰੀ।
ਹਟਹਿ ਨਹੀਂ ਨਿਰਨੈ ਕਰਿ ਹੇਰੀ ॥੩॥
ਬਡੀ ਨਿਸਾ ਬੀਤੇ ਹਟਿ† ਜਾਇ। — †ਪਾ:-ਮਿਟ।
ਅਬ ਤੌ ਬਹਿਤ ਮਹਾਂ ਰਜ ਛਾਇ[1]। — [1]ਬਹੁਤ ਮਿੱਟੀ ਛਾ ਰਹੀ ਹੈ।
ਬਾਕ ਆਪ ਕੋ ਹੋਵੈ ਜਬੈ।
ਮਿਟਹਿ ਅੰਧੇਰੀ ਰਜ[1] ਸੋਂ ਸਬੈ ॥੪॥ — [1]ਧੂੜੀ।
ਕਰਿ ਲੇਵੋਂ ਮੈਂ ਤੁਰਤ ਅਹਾਰਾ।
ਤੁਮਹਿ ਅਚਾਵੌਂ ਬਿਬਿਧਿ ਪ੍ਰਕਾਰਾ।
ਬਹੁਰੋ ਚਲਹਿ ਜਥਾ ਅਬਿ ਅਹੈ।'
ਸ਼੍ਰੀ ਅੰਗਦ ਸੁਨਿ ਤਿਸ ਤੇ ਕਹੈਂ ॥੫॥
'ਐਸੋ ਨਹੀਂ ਮਨੋਰਥ ਕਰੀਅਹਿ।
ਜਿਸ ਤੇ ਮਹਾਂ ਦੋਸ਼ ਸਿਰ ਧਰੀਅਹਿ।
ਪਰਮੇਸੁਰ ਜੋ ਬਾਯੁ ਬਹਾਈ।
ਇਸ ਤੇ ਬਹੁ ਕਾਰਜ ਨਿਬਹਾਈ[1] ॥੬॥ — [1]ਸਰਨੇ ਹਨ।
ਸਰਿਤਾਪਤਿ[1] ਮਹਿਂ ਅਨਿਕ ਜਹਾਜ। — [1]ਸਮੁੰਦਰ।
ਨਰਨਿ ਹਜ਼ਾਰਹੁਂ ਲਾਦਿ ਸਮਾਜ[1]। — [1]ਸਮਿੱਗ੍ਰੀ।
ਬਹੁ ਬਿਵਹਾਰ ਕਰਹਿਂ ਹਿਤ ਰੋਜ਼ੀ।

ਦੀਪਨਿ ਗਮਨਹਿਂ[1], ਲਾਹਾ ਖੋਜੀ ॥੭॥ — [1]ਟਾਪੂਆਂ ਨੂੰ ਜਾਂਦੇ ਹਨ।
ਬਹੁਤ ਦਿਵਸ ਕੇ ਟਿਕਿ ਸੋ ਰਹੇ।
ਅਬਿ ਚਲਾਇ ਬਾਯੂ ਇਹੁ ਲਹੇ[†]। — [†]ਪਹਿਲੇ ਸਮੇਂ ਜਹਾਜ ਇਕ ਖਾਸ ਰੁਖ਼ ਉੱਤੇ ਹਵਾ ਦੇ ਚੱਲ ਪੈਣ ਨਾਲ ਹੀ ਚੱਲਿਆ ਕਰਦੇ ਸਨ।
ਹਿਤ ਅਹਾਰ ਕੇ ਕਰਹਿਂ ਕਮਾਈ।
ਤਿਸ ਮਿਸ[1] ਦੇਤਿ ਤਿਨਹੁਂ ਜਗਰਾਈ[2] ॥੮॥ — [1]ਇਸ ਬਹਾਨੇ। [2]ਈਸ਼ਵਰ।
ਧਰਤੀ ਜਹਾਂ ਤਾਂਬ੍ਰ[1] ਕੀ ਅਹੈ। — [1]ਤਾਂਬੇ।
ਲਾਖਹੁਂ ਬਿਸੀਅਰਿ[1] ਤਿਸ ਥਲ ਰਹੈਂ। — [1]ਸੱਪ।
ਤਿਨ ਹਿਤ ਧੂਲ[1] ਜਾਇ ਤਿਸ ਦੇਸ਼। — [1]ਧੂੜ।
ਨਿਜ ਕੁੰਡਲ[1] ਮਹਿਂ ਲੇਤ ਅਸ਼ੇਸ਼[2] ॥੯॥ — [1]ਲਪੇਟ (ਅ) ਮੁਖ। [2]ਸਾਰੀ।
ਤਿਸ ਕੋ ਖਾਇ ਨਿਬਾਹੈਂ ਕਾਲ[1]। — [1]ਝੱਟ ਲੰਘਾਉਂਦੇ ਹਨ।
ਆਪੋ ਅਪਨੀ ਲੇਤਿ ਸੰਭਾਲ।
ਲਾਖਹੁਂ ਅਹੈਂ ਛੁਧਾਤੁਰ[1] ਸੇਈ। — [1]ਭੁੱਖ ਨਾਲ ਦੁਖੀ।
ਪ੍ਰਭੁ ਪਹੁਂਚਾਇ ਪਾਲਿ ਹੈ ਤੇਈ[1] ॥੧੦॥ — [1]ਉਨ੍ਹਾਂ ਨੂੰ।
ਇਸ ਤੇ ਆਦਿਕ ਕਾਜ ਬਿਸਾਲ[1]। — [1]ਬੜੇ ਕੰਮ।
ਕਰਹਿ ਪ੍ਰਮੇਸੁਰ ਬਾਯੂ ਨਾਲ।
ਅਬਿ ਜੇ ਕਹਿ ਕਰਿ ਪੌਨ ਮਿਟਾਵੈਂ।
ਬਿਗਰਹਿ ਕਾਜ ਛੁਦਿਤਿ[1] ਰਹਿ ਜਾਵੈਂ ॥੧੧॥ — [1]ਭੁੱਖੇ।
ਪ੍ਰਭੁ ਸਰਬੱਗ ਸਫਲ ਕ੍ਰਿਤ[1] ਧਰੈ। — [1]ਉਹ ਕਰਨੀ ਜਿਸ ਵਿਚ ਲਾਭ ਹੈ।
ਕਹਾ ਅਲਪੱਗ[1] ਤਰਕਨਾ[2] ਕਰੈ। — [1]ਭਾਵ ਜੀਵ। [2]ਹੁੱਜਤਾਂ।
ਲਾਖਹੁਂ ਜੀਵਨਿ ਕੌ ਸੰਤਾਪ।
ਮੇਟਹਿ ਪੌਨ, ਦੋਸ਼ ਲੇਂ ਆਪਿ? ॥੧੨॥
ਇਹ ਮਨਮੁਖ ਕੀ ਰੀਤਿ ਪਛਾਨੈ।
ਹੁਵਤਿ ਮਿਟਾਇ, ਕਿ ਤਰਕ ਬਖਾਨੈ[1]। — [1]ਹੁੰਦੀ ਨੂੰ (ਚਾਹੇ ਕਿ ਇਹ) ਮਿਟ ਜਾਵੇ ਯਾ ਹੁੱਜਤ ਕਰੇ (ਕਿ ਇਹ ਕਿਉਂ ਹੁੰਦੀ ਹੈ)।
ਜਥਾ ਕਰਹਿ ਪ੍ਰਭੁ, ਪਿਖ ਹਰਖੰਤੇ[1]। — [1]ਪ੍ਰਸੰਨ ਹੁੰਦੇ ਹਨ।
ਨਹਿਂ ਤਰਕਹਿਂ, ਕਹਿ ਕੈ ਨਾ ਮਿਟੰਤੇ ॥੧੩॥
ਸੋ ਗੁਰਮੁਖ, ਸੁਖ ਪ੍ਰਾਪਤਿ ਹੋਇ।
ਸੰਕਟਿ ਸਹੈ ਨ ਲੋਕਹੁਂ ਦੋਇ।

ਤੂੰ ਕਰਿਬੇ ਚਿਤ ਚਹਤਿ ਅਹਾਰੇ।
ਘਟੀ ਚਾਰ ਕਰਿ ਲੇਹੁ ਪਿਛਾਰੇ ॥ ੧੪ ॥
ਹਟਹਿ ਨ ਜੇ, ਪ੍ਰਭਾਤਿ ਕਰਿ ਲੀਜੈ।
ਧਰਹੁ ਨ ਚਿੰਤਾ, ਆਨੰਦ ਕੀਜੈ।
ਸਤਿਗੁਰੁ ਅਰ ਪ੍ਰਭੁ[1] ਜਥਾ ਰਜਾਇ।
ਤਿਸ ਪਰ ਰਾਜੀ ਰਹਿਨ ਸਦਾਇ ॥ ੧੫ ॥
ਮੁੱਖਜ ਧਰਮ ਸਿੱਖੀ ਕੋ ਏਹੀ।
ਜੋ ਧਾਰਹਿ ਸਿਖ ਗੁਰੂ ਸਨੇਹੀ।
ਜਿਮ ਪਤਿੱਬ੍ਰਤਾ ਇਸਤ੍ਰੀ ਲੱਛਨ।
ਪਤਿ ਆਗਜਾ ਮਹਿਂ ਸੁਖੀ ਬਿਚੱਛਨ[1] ॥ ੧੬ ॥
ਪ੍ਰਭੁ ਆਗਜਾ ਮਹਿਂ ਤਥਾ ਸਦੀਵਾ।
ਰਹੁ ਰਾਜ਼ੀ ਬਨਿ ਗੁਰਮੁਖ, ਜੀਵਾ !
ਜਪ ਤਪ ਬਰਤ ਦਾਨ ਫਲ ਸਾਰੇ।
ਇਸ ਤੇ ਪ੍ਰਾਪਤਿ ਹੋਇਂ ਸੁਖਾਰੇ ॥ ੧੭ ॥
ਸਿਮਰਹੁ ਸੱਤਿਨਾਮ ਕਰਿ ਪ੍ਰੀਤਿ।
ਤਜਾਗਹੁ ਤਨਹੰਤਾ ਇਮੁ ਨੀਤਿ।
ਬ੍ਰਹਮਗਜਾਨ ਤਬਿ ਪਾਇ ਸੁਖੇਨ।
ਜਨਮ ਮਰਨ ਪੁਨ ਬਨਹਿ ਕਦੇ ਨ[†] ॥ ੧੮ ॥
ਸੁਨਿ ਜੀਵੇ ਤਬ ਬੰਦਨ ਕਰੀ।
ਸਤਿਗੁਰੁ ਸੀਖ ਭਲੀ ਉਰ ਧਰੀ।
ਕੋਇਕ ਦਿਨ ਮਹਿਂ ਗਜਾਨੀ ਹੋਵਾ।
ਏਕਹੁ ਰੂਪ ਸਰਬ ਮਹਿਂ ਜੋਵਾ[1] ॥ ੧੯ ॥
ਜੀਵਤਿ ਰਹਜੋ ਕਰੀ ਗੁਰ ਸੇਵਾ।
ਤਨ ਤਜਿ ਲੈ ਹੁਇ ਬ੍ਰਹਮ ਅਭੇਵਾ[1]।
ਗੁੱਜਰ ਨਾਮ ਸੁ ਜਾਤਿ ਲੁਹਾਰ।
ਚਲਿ ਆਯਹੁ ਗੁਰੁ ਕੇ ਦਰਬਾਰ ॥ ੨੦ ॥
ਬੰਦਨ ਕਰਿ ਬੈਠਜੋ ਗੁਰ ਪਾਸਿ।
ਦਰਸ਼ਨ ਦੇਖਿ ਕਰੀ ਅਰਦਾਸ।
'ਸੁਨਹੁ ਗੁਰੂ ਜੀ ! ਹੇਤ ਅਹਾਰ।
ਦਿਨ ਸਗਰੇ ਹਮ ਠਾਨਹਿਂ ਕਾਰ ॥ ੨੧ ॥

[1]ਪ੍ਰਮਾਤਮਾਂ ਦੀ।

[1]ਸਿਆਣੀ।

[†]ਤਾਤਪਰਯ ਸਤਿਗੁਰਾਂ ਦੀ ਸਾਰੀ ਕਥਾ ਤੋਂ 'ਹੁਕਮਿ ਰਜਾਈ ਚਲਣਾ' ਤੋਂ ਹੈ, ਵਜਾਖਜਾ ਸਿਖਾਂ ਦੀ ਭਗਤ ਮਾਲ ਦੀਆਂ ਹਨ।

[1]ਦੇਖਿਆ।

[1]ਅਭੇਦ।

ਫਸੇ ਗ੍ਰਿਹਸਤਿ ਪਾਇ ਨ ਅਵਿਕਾਸ਼[1]। [1]ਸਮਾਂ, ਵਿਹਲ।
ਸੇਵਾ ਕਰਹਿਂ ਰਹਹਿਂ ਤੁਮ ਪਾਸ।
ਹਮਰੋ ਭੀ ਕਿਮ ਹੁਇ ਕੱਲਜਾਨ।
ਜਨਮ ਮਰਨ ਦਾ[1] ਬੰਧਨਿ ਹਾਨਿ' ॥੨੨॥ [1]ਦੇਣ ਵਾਲੇ।
ਸੁਨਿ ਸਤਿਗੁਰ ਕੀਨਸਿ ਉਪਦੇਸ਼।
'ਇਕ ਚਿਤ ਜਪੁਜੀ ਪਠਹੁ ਹਮੇਸ਼।
ਜੇਤਿਕ ਵਾਰ ਪਠਜੋ[1] ਨਿਤ ਜਾਇ। [1]ਪੜ੍ਹਿਆ।
ਪਠਤਿ ਰਹਹੁ[1] ਦੀਰਘ ਫਲ ਪਾਇ ॥੨੩॥ [1]ਪੜ੍ਹਦੇ ਰਹੋ।
ਪਿਖਹੁ ਗ਼ਰੀਬ ਕਾਜ ਕਰਿ ਦੀਜੈ।
ਨਹਿਂ ਤਿਸ ਨਿਕਟ ਮਜੂਰੀ ਲੀਜੈ।
ਜਪੁਜੀ ਅਰਥ ਬਿਚਾਰਨ ਕਰੋ।
ਸ੍ਵਾਸੁ ਸ੍ਵਾਸੁ ਅੰਤਰ ਨਿਤਿ ਧਰੋ[†] ॥੨੪॥ [†]ਏਥੇ ਦੋ ਪਿਛਲੀਆਂ ਤੁਕਾਂ ਦਾ ਪਾਠ ਦੋ ਨੁਸਖਿਆਂ ਵਿਚ ਹੋਰਵੇਂ ਵੀ ਹੈ:- ੧. ਅਨਾਥਨ ਕੋ ਕਰੀਏ ਬਹੁ ਮਾਨ। ਤਿਹ ਉਧਰਨ ਕੀ ਰੀਤ ਪਛਾਨਿ। ੨. ਸਾਧ ਅਭਜਾਗਤ ਕੀ ਜੋ ਸੇਵਾ। ਦੁਖੀਏ ਕੋ ਕਾਰਜ ਲਖਿ ਸੇਵਾ।
ਗੁਰੂ ਨਮਿੱਤ ਕਰਹੁ ਜੁਤਿ ਪ੍ਰੀਤਿ[†]। [†]ਇਸ ਵਿਚ ਗੁਰੂ ਆਦਰਸ਼ ਸੇਵਾ ਦਾ ਦੱਸਿਆ ਹੈ ਕਿ ਸੇਵਾ ਉਪਕਾਰ ਜੋ ਭਲੇ ਕੰਮ ਕਰੋ ਗੁਰੂ ਜੀ ਵਿਚ ਪ੍ਰੀਤ ਰਖਕੇ ਗੁਰੂ ਨਮਿੱਤ ਕਰੋ। ਇਸ ਤਰ੍ਹਾਂ ਨਾ ਆਪਣੇ ਮਨ ਵਿਚ ਅਹੰਕਾਰ ਆਵੇਗਾ, ਨਾ ਜਿਨ੍ਹਾਂ ਤੇ ਉਪਕਾਰ ਕੀਤਾ ਹੈ, ਓਹਨਾਂ ਦੀ ਮੈਲ ਦਾ ਬੋਝ ਪਵੇਗਾ। ਜੋ ਸ਼ੁਭ ਕਰਮ ਸਿੱਖ ਕਰੇ ਗੁਰੂ ਅਰਪਨ ਕਰਕੇ ਕਰੇ।
ਦਯਾ ਕਰਹੁ ਦੀਨਨਿ[1] ਪਰ ਨੀਤਿ। [1]ਗ੍ਰੀਬਾਂ।
ਜੋ ਅਪਨੀ ਕਛੁ ਕਰਹੁ ਕਮਾਈ।
ਗੁਰ ਹਿਤ ਦਿਹੁ ਦਸਵੰਧ ਬਨਾਈ ॥੨੫॥
ਸਾਧਿਕ ਸਿੱਖ[1] ਆਇ ਜੋ ਡੇਰੇ। [1]ਸਾਧਨਾਂ ਕਰਨ ਵਾਲੇ ਸਿੱਖ। (ਅ) ਸਾਧ ਯਾਂ ਸਿੱਖ।
ਕਰਹੁ ਸੇਵ ਧਰਿ ਪ੍ਰੇਮ ਘਨੇਰੇ।'
ਸੁਨਿ ਉਪਦੇਸ਼ ਰਿਦੇ ਤਿਨ ਧਾਰਾ।
ਜਿਮ ਗੁਰੁ ਕਹਜੋ ਕਰਹਿ ਤਿਮ ਕਾਰਾ ॥੨੬॥
ਗ੍ਰਿਹਸਤੀ ਭਗਤ ਹੁਤੇ ਤਿਸ ਗ੍ਰਾਮ।
ਤੁਹਮਤ[1] ਦੇ ਕਰਿ ਤਿਨ ਕੇ ਨਾਮ। [1]ਤੁਹਮਤ = ਝੂਠੀ ਊਜ। ਭਾਵ (ਰਾਜੇ ਨੇ) ਊਜ ਲਾਕੇ ਉਨ੍ਹਾਂ ਭਗਤ ਗ੍ਰਿਹਸਤੀਆਂ ਨੂੰ। ਅੰਕ ੩੦ ਤੋਂ ਰਾਜੇ ਦਾ ਪਤਾ ਲਗਦਾ ਹੈ।

ਗਹਿ ਕਰ ਪਾਇਨ ਪਾਇ ਸੁ ਬੇਰੀ।
ਕਾਰਾਗ੍ਰਹਿ[1] ਮਹਿਂ ਦੀਨਸਿ ਗੇਰੀ ॥੨੭॥

[1]ਕੈਦਖਾਨੇ।

ਕਿਤਿਕ ਦਿਵਸ ਹੁਇ ਪ੍ਰਭੁ ਸਹਾਇ।
ਕਿਸ ਬਿਧਿ ਤੇ ਦੀਨੇ ਨਿਕਸਾਇ[1]।

[1]ਓਹ ਕੈਦਖਾਨੇ ਤੋਂ ਕੱਢ ਦਿੱਤੇ ਕਿਸੇ ਤਰ੍ਹਾਂ।

ਅਰਧਿ ਰਾਤਿ ਮਹਿਂ ਸੋ ਚਲਿ ਆਏ।
ਸ਼੍ਰਿੰਖਲ[1] ਤਿਨ ਕੇ ਪਾਇਨ[2] ਪਾਏ ॥੨੮॥

[1]ਸੰਗਲ। [2]ਪੈਰਾਂ ਵਿਚ।

ਗੁੱਜਰ ਨਾਮ ਲੁਹਾਰ ਅਵਾਸ।
ਆਇ ਕਹ੍ਯੋ ਤਿਨ ਇਸ ਕੇ ਪਾਸ।
'ਪ੍ਰਭੁ ਨਮਿੱਤ ਦਿਹੁ ਬੰਧਨ ਕਾਟਿ।
ਤੁਝ ਕੋ ਹੋਇ ਨ ਜਮ ਕੀ ਬਾਟ' ॥੨੯॥
ਸੁਨਿ ਕਰਿ ਸੁਕਚ੍ਯੋ[1] ਰਿਦੇ ਬਿਸਾਲਾ।

[1]ਸੰਕੋਚ ਕੀਤਾ ਭਾਵ ਡਰਿਆ।

-ਜੇ ਮੁਝ ਜਾਨ ਲੇਹਿ ਮਹਿਪਾਲਾ[1]।

[1]ਰਾਜਾ।

ਗਹਿ ਲੈਹੈ ਸਗਰੋ ਪਰਵਾਰਾ।
ਜ਼ਾਲਮ ਬਡੋ ਕਰਾਵਹਿ ਮਾਰਾ- ॥੩੦॥
ਤ੍ਰਾਸ ਪਾਇ ਕਰਿ ਬਹੁਰ ਬਿਚਾਰਾ।
-ਗੁਰੁ ਮੁਝ ਪ੍ਰਤਿ ਉਪਦੇਸ਼ ਉਚਾਰਾ।
ਪ੍ਰਭੁ ਨਮਿੱਤ ਕਾਰਜ ਕਰਿ ਦੀਜੈ।
ਨਹੀ ਬਿਲੰਬ ਕਿਸੀ ਬਿਧਿ ਕੀਜੈ ॥੩੧॥
ਸੋ ਨਹਿਂ ਛੋਡੌਂ, ਹੋਇ ਸੁ ਹੋਇ।
ਸੰਤ ਕਹੇ ਲੋਕਨ ਸੁਖ ਦੋਇ[1]-।

[1]ਸੰਤਾਂ ਦੇ ਕਹੇ ਨੂੰ (ਕਮਾਉਣ ਨਾਲ) ਦੋਹਾਂ ਲੋਕਾਂ ਦਾ ਸੁਖ ਹੁੰਦਾ ਹੈ।

ਇਮ ਬਿਚਾਰਿ ਕਰਿ ਬਿਲਮ ਨ ਕੀਨ।
ਉਠਿ ਤਤਕਾਲ ਕਾਟ ਕਰਿ ਦੀਨ ॥੩੨॥
ਆਸ਼ਿਖ[1] ਦੇਤਿ ਗਏ ਨਿਜ ਦੇਸ਼।

[1]ਅਸੀਸ।

ਉਪਜ੍ਯੋ ਇਸ ਕੇ ਗ੍ਯਾਨ ਵਿਸ਼ੇਸ਼।
ਇਕ ਨਾਈ ਧਿੰਙਾ ਚਲਿ ਆਯੋ।
ਸ਼੍ਰੀ ਅੰਗਦ ਪਗ ਸੀਸ ਨਿਵਾਯੋ ॥੩੩॥
ਬੈਠਿ ਗਯੋ ਢਿਗ ਸਿਖ ਗਨ ਹੇਰੇ।
ਕਰਹਿਂ ਪਰਸਪਰ ਸੇਵ ਘਨੇਰੇ।

ਤਿਨ ਮਹਿਂ ਮਿਲਿ ਸੇਵਾ ਕਹੁ ਲਾਗਜੋ।
ਭਲੀ ਜਾਨਿ ਕਰਿ ਉਰ ਅਨੁਰਾਗਜੋ[1] ॥੩੪॥ — [1]ਪ੍ਰੇਮ ਵਿਚ ਆਇਆ।

ਤਪਤ ਨੀਰ ਕਰਿਵਾਇ ਸ਼ਨਾਨ।
ਵਸਤ੍ਰ ਪਖਾਰਹਿ ਮਲ ਕਰਿ ਹਾਨ[1]। — [1]ਮੈਲ ਨੂੰ ਨਾਸ਼ ਕਰਕੇ।
ਚਰਨ ਚਾਂਪ, ਹਾਂਕਤਿ ਹੈ ਬਾਯੁ[1]। — [1]ਮੁੱਠੀ ਚਾਂਪੀ ਕਰਦਾ ਹੈ ਝੱਲਦਾ ਹੈ, ਵਾਯੂ (ਭਾਵ ਪੱਖਾ)।
ਬਾਸਨ ਧੋਵੈ ਮਾਂਝ ਬਨਾਯੁ[1] ॥੩੫॥ — [1]ਮਾਂਜ ਬਣਾ ਕੇ।

ਕਬਿ ਕਬਿ ਗੁਰ ਕੀ ਸੇਵਾ ਪਾਇ।
ਮਹਾਂ ਪ੍ਰੇਮ ਤੇ ਕਰਹਿ ਬਨਾਇ।
ਇਕ ਦਿਨ ਸ਼੍ਰੀ ਅੰਗਦ ਕੇ ਪਾਸ।
ਹਾਥ ਜੋਰਿ ਕੀਨੀ ਅਰਦਾਸ ॥੩੬॥

'ਸ਼੍ਰੀ ਸਤਿਗੁਰ ਮੁਝ ਦਿਹੁ ਉਪਦੇਸ਼ੁ।
ਜਿਸ ਤੇ ਮਿਟਹਿਂ ਕਲੇਸ਼ ਅਸ਼ੇਸ਼ੁ[1]'। — [1]ਸਾਰੇ।
ਸੁਨਿ ਸ਼੍ਰੀ ਮੁਖ ਤੇ ਤਬਿ ਫੁਰਮਾਯੋ।
'ਗੁਰੂ ਗੋਰ[1] ਮਹਿਂ ਸੋ ਚਲਿ ਆਯੋ ॥੩੭॥ — [1]ਕਬਰ।

ਹੁਇ ਮੁਰੀਦ[1] ਮੁਰਦੇ ਮਾਨਿੰਦ। — [1]ਚੇਲਾ।
ਅੰਗ ਨ ਕੋ ਹਾਲਤਿ ਬਿਨ ਜਿੰਦ[1]। — [1]ਜਿਵੇਂ) ਜਿੰਦ ਤੋਂ ਬਿਨਾ ਕੋਈ ਅੰਗ ਨਹੀਂ ਹਿੱਲਦਾ (ਮੁਰਦੇ ਦਾ)।
ਤਿਮ ਮੁਰੀਦ ਆਦਿਕ ਹੰਕਾਰਾ[1]। — [1]ਹੰਕਾਰ ਆਦਿਕ (ਸਾਰੇ ਵਿਕਾਰ)।
ਤਜਾਗ ਦੇਤਿ ਏ ਸਕਲ ਬਿਕਾਰਾ ॥੩੮॥

ਗੁਰੂ ਗੋਰ ਮਹਿਂ ਜਾਇ ਸਮਾਇ।
ਹੁਇ ਮੁਰੀਦ ਮੁਰਦਾ ਜਿਸਿ ਭਾਇ[†]। — [†]ਮੁਰਦਾ ਹੋਣ ਤੋਂ ਮੁਰਾਦ ਮਰ ਜਾਣ ਦੀ ਨਹੀਂ, ਨਾ ਨਿਕਾਰਾ ਹੋਣ ਦੀ ਹੈ, ਪਰੰਤੂ ਪੂਰਨ ਸੱਤ ਨੂੰ ਸਮਝਣ ਤੇ ਦੱਸੇ ਮਾਰਗ ਤੇ ਟੁਰਨ ਵਿਚ ਆਪਣੇ ਅੜਬਪੁਣੇ, ਹੈਂਕੜ, ਆਪਣੀ ਰਾਇ ਦੇ ਅਭਿਮਾਨ ਨੂੰ ਛੱਡਣ ਤੋਂ ਮੁਰਾਦ ਹੈ।
ਦੇਖਿ ਜਾਤ ਅਪਨੀ ਭਾ ਸੈਨ[1]। — [1]ਦੇਖ! ਤੇਰੀ ਜਾਤ ਵਿਚ (ਅੱਗੇ ਇਕ) ਸੈਣ ਨਾਮੇ ਭਗਤ ਹੋਇਆ ਹੈ।
ਕਰੀ ਸੇਵ ਸੰਤਨ ਕੀ ਰੈਨ ॥੩੯॥

ਪ੍ਰੇਮ ਪਰਖ ਕਰਿ ਸ਼੍ਰੀ ਭਗਵਾਨ।
ਬਨੇ ਸੈਨ ਕੇ ਰੂਪ ਸੁਜਾਨ।
ਰਾਣੇ ਕੋ ਇਸ ਰੀਤਿ ਰਿਝਾਯੋ[1]। — [1]ਮੋਹਿਤ ਕੀਤਾ।
ਬਖਸ਼ੀ ਤਬਿ ਕਵਾਇ[1] ਹੁਲਸਾਯੋ[†] ॥੪੦॥ — [1]ਪੋਸ਼ਾਕ [ਅ਼: ਕਬਾ]। [†]ਪਾ:-ਬਖਸ਼ਿਸ਼ ਕਰੀ ਰਿਦਾ ਹੁਲਸਾਯੋ।

ਤਿਸ ਕੇ ਸਮ ਸੰਤਨ ਕੀ ਸੇਵਾ।

ਕਰਹੁ ਸਦਾ ਰੀਝਹਿਂ ਗੁਰੁਦੇਵਾ।'
ਸੁਨਿ ਉਪਦੇਸ਼ ਕਮਾਵਨਿ ਕੀਨਿ।
ਧਰਜੋ ਪ੍ਰੇਮ ਸਿੱਖੀ ਪਦ ਲੀਨਿ ॥੪੧॥
ਸਭਿ ਕੁਟੰਬ ਕੋ ਭਯੋ ਉਧਾਰ।
ਜਿਮ ਕਾਸ਼ਟ ਸੇ[1] ਲੋਹੋ ਪਾਰ। [1]ਕਾਠ ਨਾਲ।
ਪਾਰੋ ਜੁਲਕਾ ਨਾਮ ਸੁ ਆਯੋ।
ਸੁਨਿ ਜਸ ਕੋ ਮਿਲਿਬੇ ਲਲਚਾਯੋ ॥੪੨॥
ਨਮਸਕਾਰ ਕਰਿ ਬੈਠਜੋ ਪਾਸਿ।
ਹਾਥ ਜੋਰਿ ਕੀਨਸਿ ਅਰਦਾਸਿ।
'ਸ੍ਰੀ ਗੁਰ ਪਰਮਹੰਸ ਹੁਇ ਕੌਨ?
ਲੱਛਨ ਮੋਹਿ ਸੁਨਾਵਹੁ ਤੌਨ[1] ॥੪੩॥ [1]ਤਿਸਦੇ।
ਸੁਨੇ ਨਾਮ ਅਰ ਰੂਪ ਨਿਹਾਰੇ।
ਨਹਿਂ ਵਿਸ਼ੇਸ਼ ਤੇ ਹਮ ਨਿਰਧਾਰੇ।
ਤੁਮ ਤੇ ਸੁਨਹਿਂ ਜਥਾਰਥ ਜਾਨੈ।
ਕੋ ਗੁਨ ਤੇ ਤਿਨ ਅਧਿਕ ਬਖਾਨੈ?'
॥੪੪॥
ਸ਼੍ਰੀ ਅੰਗਦ ਸੁਭ ਮਤਿ ਜੁਤਿ ਹੇਰਾ[1]। [1]ਸ੍ਰੇਸ਼ਟ ਮੱਤ ਦੇ ਸਹਿਤ ਦੇਖਕੇ।
ਹਿਤ ਉਪਦੇਸ਼ ਕਹਜੋ ਤਿਸ ਬੇਰਾ।
'ਪਰਮਹੰਸ ਕੇ ਸੁਨੀਅਹਿ ਲੱਛਨ।
ਸੁਨਿ ਜੇ ਧਰਹਿ ਸੁ ਮਨੁਜ ਬਿਚੱਛਨ[1] [1]ਜੋ ਧਾਰਨ ਕਰੇ ਓਹ ਮਨੁੱਖ ਸਿਆਣਾ ਹੈ।
॥੪੫॥
ਹੰਸ ਜਿ ਮਾਨ ਸਰੋਵਰ ਰਹੈਂ।
ਮੁਕਤਾ[1] ਕਰਹਿਂ ਅਹਾਰ ਜਿ ਲਹੈਂ। [1]ਮੋਤੀ।
ਮਿਲਿ ਇਕ ਰੂਪ ਹੋਤ ਪਯ[1] ਪਾਨੀ। [1]ਦੁੱਧ ਤੇ।
ਤਿਨ ਕੇ ਆਗੇ ਧਰਿਯ ਜਿ ਆਨੀ
॥੪੬॥
ਪਯ ਤੇ ਜਲ ਕੋ ਕਰਹਿਂ ਨਿਰਾਲਾ।
ਸਾਰ ਅਸਾਰ ਪਿਖਹਿਂ ਤਤਕਾਲਾ।
ਤਜਹਿਂ ਅਖਿਲ ਜਲ[1], ਪਯ ਕੋ ਖਾਂਹਿ। [1]ਸਾਰਾ ਪਾਣੀ।
ਉਡਹਿਂ, ਬਿਦੇਸ਼ਨਿ ਦੇਸ਼ਨ ਜਾਂਹਿ[1] [1]ਉੱਡ ਕੇ ਦੇਸ਼ਾਂ ਪ੍ਰਦੇਸ਼ਾਂ ਨੂੰ ਜਾਂਦੇ ਹਨ।
॥੪੭॥
ਪਰਮਹੰਸ ਤਿਨ ਤੇ ਅਧਿਕਾਇ[1]। [1]ਵੱਧ।

ਮੁਕਤਾ ਮੁਕਤੀ[1] ਚਹਤਿ ਸਦਾਇ।

[1]ਕਲਿਆਨ ਰੂਪੀ ਮੋਤੀ।

ਮਾਨਸ ਗੁਰੂ ਸਬਦ ਕੇ ਮਾਂਹੀ[1]।

[1]ਮਾਨ ਸਰੋਵਰ ਰੂਪੀ ਗੁਰਾਂ ਦੇ ਸ਼ਬਦ ਵਿਚ। (ਅ) ਸ਼ਬਦ ਅਰਥਾਤ ਜਗਤ ਵਿਚ ਗੁਰੂ ਰੂਪੀ ਮਾਨ ਸਰੋਵਰ ਵਿਚੋਂ।

ਲੇਤਿ ਅਹਾਰ ਅਪਾਰ† ਰਹਾਂਹੀ[1] ॥੪੮॥

[1]ਮਾਨ ਸਰੋਵਰ ਵਿਚੋਂ ਮੁਕਤੀ ਰੂਪੀ ਮੋਤੀ ਦਾ) ਭੋਜਨ ਲੈਂਦੇ ਹਨ ਤੇ ਉਸ ਦੇ ਵਿੱਚੇ ਰਹਿੰਦੇ ਹਨ। [ਅਪਾਰ = ਜੋ ਪਾਰ ਨਹੀਂ, ਭਾਵ ਵਿੱਚੇ] (ਅ) ਭਾਵ ਪਰਮੇਸ਼ੁਰ ਵਿਚ ਰਹਿਣਾ (ਇਹ) ਅਹਾਰ ਲੈਂਦੇ ਹਨ [ਅਪਾਰ = ਪਾਰ ਤੋਂ ਰਹਤ, ਬ੍ਰਹਮ]। †ਪਾਛ-ਅਧਾਰ।

ਦੇਹਿ ਆਤਮਾ ਮਿਲਿ ਇਕ ਭਏ।
ਬਿਨ ਬਿਚਾਰਿ ਕਿਨ ਨਹਿਂ ਲਖਿ ਲਏ।
ਤਿਨ ਕੌ ਪ੍ਰਿਥਮੈ ਹੋਤਿ ਬਿਚਾਰ।
ਦਿਨ ਪ੍ਰਤਿ ਦੇਹਿ ਨ ਰਹਿ ਇਕਸਾਰ ॥੪੯॥

ਪ੍ਰਥਮ ਨ ਹੁਤੀ ਭਵਿੱਖਯ ਨ ਰਹੈ[1]।

[1]ਨਹੀਂ ਸੀ ਅਤੇ ਨਾਂ ਹੀ ਅਗਾਂਹ ਨੂੰ ਰਹੇਗੀ।

ਮੱਧੁ ਕੁਤੋ[1] ਸਾਚੀ ਤਿਸੁ ਕਹੈ?

[1]ਵਿਚਕਾਰ ਕੌਣ।

ਪੁਨ ਜੜ੍ਹ ਹੈ ਕੁਛ ਨਾਹਿਨ ਛਾਨੀ[1]।

[1]ਕੋਈ ਛੁਪਾ ਨਹੀਂ।

ਨਿਤ ਦੁਖ ਰੂਪ ਲੇਹਿ ਮਨ ਜਾਨੀ ॥੫੦॥
ਸੱਤਿ ਆਤਮਾ ਨਿਰਨੈ ਕਰਹਿ।

ਪੂਰਬ ਹੁਤੋ[1], ਦੇਹਿ ਬਹੁ ਧਰਹਿ।

[1]ਪਹਿਲੇ ਸੀ (ਆਤਮਾ)।

ਅਬਿ[1] ਪ੍ਰਤੱਖ ਅਰੁ ਰਹੈ ਭਵਿੱਖ[2]।

[1]ਹੁਣ। [2]ਅਗਾਂਹ ਨੂੰ।

ਯਾਂ ਤੇ ਸੱਤਿ ਲਖਹਿ ਗੁਰੁ ਸਿੱਖ ॥੫੧॥
ਬਹੁਰ ਆਤਮਾ ਚੇਤਨ ਜਾਨਹਿਂ।

ਜਿਹ ਸਬੰਧ ਤਨ ਚੇਤਨ ਠਾਨਹਿਂ[1]।

[1]ਜਿਸ ਦੇ ਸਬੰਧ ਹੋਣ ਕਰਕੇ ਤਨ ਚੇਤਨ ਹੁੰਦਾ ਹੈ।

ਫਰਕਾਵਨ ਚਖ ਆਦਿ ਰਿਖੀਕੇ[1]।

[1]ਅੱਖ ਆਦਿ ਇੰਦ੍ਰਿਆਂ ਦਾ ਫੁਰਕਣਾ।

ਜਿਸ ਬਿਨ ਹੋਤਿ ਨਹੀ ਲਖਿ ਨੀਕੇ ॥੫੨॥
ਪੁਨ ਆਤਮ ਕੋ ਰੂਪ ਅਨੰਦ।
ਪਰਖਤਿ ਭਲੇ ਸਦਾ, ਬਿਨ ਦੁੰਦ।
ਬਿਸ਼ਿਯਨ ਬਿਖੈ ਅਨੰਦ ਕਲਪੰਤਾ।
ਇਹੁ ਮਮ ਰੂਪ ਨ, ਅੱਗਜ ਲਖੰਤਾ[1] ॥੫੩॥

[1]ਵਿਸ਼ਿਆਂ ਵਿਚ ਅਨੰਦ ਦੀ ਕਲਪਨਾ ਕਰਦਾ ਹੈ ਤੇ 'ਇਹ ਮੇਰਾ ਰੂਪ ਨਹੀਂ' ਅੱਗਜਾਨੀ (ਇਹ ਗੱਲ) ਨਹੀਂ ਲਖਦਾ। -ਨ-ਦੇਹੁਰੀ ਦੀਪਕ ਹੈ। (ਅ) ਅੱਗਜਾਨੀ ਇਹ ਗੱਲ ਨਹੀਂ ਸਮਝਦਾ ਕਿ ਅਨੰਦ ਤਾਂ ਮੇਰਾ ਸ੍ਵੈ ਸਰੂਪ ਹੈ, ਮੈਂ ਜੁ ਵਿਸ਼ਿਆਂ ਵਿਚ ਅਨੰਦ ਦੀ ਕਲਪਨਾ ਕਰ ਰਿਹਾ ਹਾਂ (ਇਹ ਝੂਠੀ ਹੈ)।

ਪਰਮਹੰਸ ਸੋ ਕਹੀਅਹਿ ਰੂਪ।
ਸਤਿ, ਚੇਤੰਨ, ਆਨੰਦ ਅਨੂਪ।
ਤਨ ਤੇ ਨਜਾਰੋ ਜਾਨਹਿਂ ਐਸੇ।
ਮੰਦਰਿ ਬਿਖੈ ਬਸਹਿ ਕੋ ਜੈਸੇ ॥੫੪॥
ਤਿਸ ਕੋ ਅਪਨੋ ਰੂਪ ਪਛਾਨਹਿ।
ਤਨ ਹੰਤਾ[1] ਨਿਰਨੈ ਕਰਿ ਹਾਨਹਿ।
ਸਮ ਮੰਦਿਰ ਕੇ ਜਾਨਹਿ ਨਜਾਰੋ।
ਜੀਰਣ[1] ਹੋਏ ਤਜਾਗ ਪਧਾਰੋ ॥੫੫॥
ਤਨ ਆਤਮ ਸਮਸਰ ਪਯ ਪਾਨੀ[1]।
ਕਰਹਿ ਜੁ ਨਰ ਹੁਇ ਹੰਸ ਸਮਾਨੀ।
ਤਿਨ ਕੋ ਪਰਮਹੰਸ ਹੈ ਨਾਮੂ।
ਪਾਵਹਿਂ ਬ੍ਰਹਮ ਗਜਾਨ ਅਭਿਰਾਮੂ ॥੫੬॥
ਤਨ ਤੇ ਨਜਾਰੋ ਜਬਿ ਮਤਿ ਧਰੈਂ।
ਰਸੁ ਬਿਸ਼ਿਯਨ ਹਿਤ ਪਾਪ ਨ ਕਰੈਂ।
ਜਲ ਤੇ ਕਮਲ ਰਹੈ ਨਿਰਲੇਪੂ।
ਲਿਪਹਿ ਨ ਕਿਮਿ ਹੁਇਂ ਬ੍ਰਿੰਦ ਵਿਖੇਪੂ[1] ॥੫੭॥
ਸੂਰਜ ਕੀ ਦਿਸ਼ ਹੈ ਤਿਨਿ ਧਜਾਨ।
ਛੁਵੈ ਨ ਜਲ ਰੰਚਕ ਭਰਿ ਆਨਿ।
ਪਰਮਹੰਸ ਤਿਮਿ ਜਗ ਮਹਿਂ ਰਹੈ।
ਆਤਮ ਧਜਾਨ ਸਦਾ ਉਰ ਲਹੈ ॥੫੮॥
ਤਨ ਕੇ ਸੁਖ ਦੁਖ ਜਬਿ ਪਰਿ ਜਾਇਂ[1]।
ਤਿਨ ਤੇ[1] ਹਰਖ ਨ ਸੋਗ ਕਦਾਇ।
ਬਰਤੈ ਗਜਾਨੀ ਸਮ ਅੱਗਜਾਨੀ।
ਜਾਨਹਿਂ ਜਗ ਕੋ ਸੁਪਨ ਸਮਾਨੀ[1] ॥੫੯॥
ਬੰਧਨਿ ਹੋਤ ਨਹੀ ਪੁਨ ਤਾਹੂੰ।
ਰਹੈ ਸਮਾਇ ਬ੍ਰਹਮ ਕੇ ਮਾਹੂੰ।'
ਸੁਨੀ ਸੀਖ ਪਾਰੋ ਹਰਖਾਯੋ।
ਲਗਾ ਬਿਚਾਰਨਿ ਮਨ ਸੁਖ ਪਾਯੋ ॥੬੦॥

[1]ਹੰਕਾਰ।

[1]ਪੁਰਾਣਾ।

[1]ਪਾਣੀ ਤੋਂ ਦੁੱਧ ਵਾਂਙੂ ਜੋ ਤਨ ਤੋਂ ਆਤਮਾ ਨੂੰ (ਜੁਦਾ ਕਰ ਸਕੇ)।

[1]ਕਿਵੇਂ ਬੀ ਲਿਪਾਇਮਾਨ ਨਹੀਂ ਹੁੰਦਾ, ਭਾਵੇਂ ਕਿੰਨੇ ਵਿਖੇਪ (ਦੁਖ) ਹੋਣ [ਸੰਸ: ਵਿਕਸ਼ੇਪ = ਘਬਰਾ, ਬ੍ਰਿਤੀ ਦਾ ਖਿੰਡਾਉ]।

[1]ਆ ਬਣਨ, ਆ ਪੈਣ।

[1]ਭਾਵ ਸੁਖ ਦੁਖ ਤੇ।

[1]ਪਰੰਤੂ ਗਿਆਨੀ) ਜਾਣਦਾ ਹੈ ਜਗਤ ਨੂੰ ਸੁਪਨੇ ਸਮਾਨ।

ਕਿਤਿਕ ਕਾਲ ਗੁਰ ਅੰਗਦ ਸੇਵ।
ਪੁਨ ਭੇ ਅਮਰਦਾਸ ਗੁਰਦੇਵ।
ਤਿਨ ਢਿਗ ਬਨਜੋ ਸੁ ਬ੍ਰਹਮ ਗਿਆਨੀ।
ਆਗੇ ਕਰਿ ਹੈਂ ਕਥਾ ਬਖਾਨੀ ॥੬੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਜੀ ਸਿਖਾਂ ਪ੍ਰਤਿ ਉਪਦੇਸ਼' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋਂ ਅੰਸੂ ॥੧੧॥

## ੧੨. [ਮੱਲ੍ਹ ਸ਼ਾਹੀ, ਕਿਦਾਰੀ, ਦੀਪਾ, ਨਰਾਇਣ ਦਾਸ, ਬੂਲਾ ਪ੍ਰਸੰਗ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਮੱਲ੍ਹ ਸ਼ਾਹ ਆਇ ਕਰਿ,
ਸ੍ਰੀ ਅੰਗਦ ਕੇ ਪਾਸ।
ਕਰਿ ਬੰਦਨ ਬੈਠ੍ਯੋ ਨਿਕਟਿ,
ਬਿਨਤੀ ਕੀਨਿ ਪ੍ਰਕਾਸ਼ ॥੧॥

ਚੌਪਈ:

'ਸ੍ਰੀ ਗੁਰ ! ਮੈ ਕਾਰਨ ਕੱਲ੍ਯਾਨ[1]।
ਆਯੋ ਸੁਨਿ ਤੁਮ[1] ਸੁਜਸੁ ਮਹਾਨ।
ਕੀਜਹਿ ਅਬਿ ਅਪਨੋ ਉਪਦੇਸ਼।
ਜਿਸ ਤੇ ਬਿਨਸਹਿਂ ਸਕਲ ਕਲੇਸ਼ ॥੨॥
ਕਰਤਿ ਚਾਕਰੀ ਮੁਗ਼ਲਨਿ ਕੇਰੀ।
ਕਰੌਂ ਜੀਵਕਾ ਤਹਾਂ ਘਨੇਰੀ।
ਹਲਤਿ ਪਲਤਿ ਮੁਖ ਉਜਲ ਰਹੈ।
ਅਸੁ ਕਰਨੀ ਕੋ ਮਮੁ ਚਿਤ ਚਹੈ' ॥੩॥
ਸੁਨਿ ਕਰਿ ਸ਼ਰਧਾ ਪਿਖ ਕਰਿ ਭਾਰੇ।
ਸ੍ਰੀ ਅੰਗਦੁ ਗੁਰੁ ਬਾਕ ਉਚਾਰੇ।
'ਭਾਈ ਮੱਲ੍ਹ ਰਿਦੇ ਬਿਚਾਰਹੁ।
ਦੇਹ ਅਨਿੱਤ ਸਦਾ ਨਿਰਧਾਰਹੁ ॥੪॥
ਸੋ ਤੌ ਮ੍ਰਿਤਕ ਜਾਨਿ ਹੀ ਲੀਜੈ।
ਇਸ ਹਿਤ ਚਿਤ ਨਹਿਂ, ਸੰਸਾ ਕੀਜੈ।
ਆਤਮ ਸਦਾ ਸਾਚ ਹੀ ਜਾਨੋ।
ਕਿਸ ਕੋ ਮਾਰ੍ਯੋ ਮਰਹਿ, ਨ ਮਾਨੋ[1] ॥੫॥
ਪਾਵਕ ਦਾਹ ਕਰਤਿ ਨਹੀ ਤਿਸੈ।
ਜਲ ਨ ਡੁਬਾਇ ਸਕਹਿ ਨਿਜ ਬਿਸੈ[1]।
ਸ਼ਸਤ੍ਰਨਿ ਤੇ ਨਹਿਂ ਛੇਦ੍ਯੋ[1] ਜਾਇ।
ਜਿਸਿ ਕੋ ਪੌਨ ਨ ਸਕਹਿ ਡੁਲਾਇ† ॥੬॥
ਕਾਲ ਬਿਨਾਸ਼ਕ ਸਭਿਨਿ ਬਿਸਾਲਾ।
ਆਤਮ ਅਹੈ ਕਾਲ ਕੋ ਕਾਲਾ[1]।
ਜਗ ਕੋ ਲਖਿ ਕੈ ਸੁਪਨ ਸਮਾਨੈ।

[1]ਮੈਂ (ਆਪਣੀ) ਮੁਕਤੀ ਵਾਸਤੇ।

[1]ਆਪ ਦਾ।

[1]ਨਾ ਮੰਨੋ ਕਿ ਕਿਸੇ ਦੇ ਮਾਰਿਆਂ ਇਹ (ਆਤਮਾ) ਮਰੇਗਾ (ਅ) ਮੰਨੋ ਕਿ ਮਾਰਿਆਂ ਨਹੀਂ ਮਰੇਗਾ।

[1]ਬਿਖੇ = ਵਿਚ।

[1]ਕੱਟਿਆ।

†ਪਾਛ-ਉਠਾਇ।

[1]ਕਾਲ ਦਾ ਨਾਸ਼ ਕਰਨ ਵਾਲਾ, ਭਾਵ ਆਤਮਾ ਅਕਾਲ ਹੈ।

ਵਰਣ[1] ਆਸ਼੍ਰਮਨਿ ਕ੍ਰਿਯਾ ਸੁ ਠਾਨੈ[†] ॥੭॥ — [1]ਜਾਤ।

[†]ਜੋ ਕੰਮ ਕਿਸੇ ਦਾ ਕਰਨਾ ਧਰਮ ਹੈ, ਉਸ ਵਿਚ ਬ੍ਰਹਮ ਗਜਾਨ ਦਾ ਅਭਿਆਸ ਜਾਰੀ ਰਖੇ। ਤਦੋਂ ਵਰਣਾਂ ਦੀ ਵੰਡ ਮੁਜਬ ਕੰਮ ਕਰਦੇ ਸਨ, ਹੁਣ ਆਪੋ ਆਪਣੀ ਚੋਣ ਮੁਜਬ ਕਰਦੇ ਹਨ। ਕਵਿ ਜੀ ਦੀ ਮੁਰਾਦ ਕੇਵਲ ਇਹ ਹੈ ਕਿ ਕਾਰ ਕਰਦਿਆਂ ਬ੍ਰਹਮ ਗਜਾਨ ਵਿਚ ਰਹੇ। ਅੰਕ ੯ ਵਿਚ ਸਪੱਸ਼ਟ ਹੋ ਜਾਂਦਾ ਹੈ ਕਿ ਮੁਰਾਦ ਕਿਰਤ ਯਾ ਕਿੱਤੇ ਤੋਂ ਹੈ। ਆਸ਼੍ਰਮ ਬਰਨ ਦੀ ਵੰਡ ਦਾ ਖੰਡਨ ਅੱਗੇ ਅੰਸੂ ੧੩ ਅੰਕ ੧੫, ੧੬ ਤੇ ੧੭ ਵਿਚ ਕਵਿ ਜੀ ਆਪ ਹੀ ਦੱਸਦੇ ਹਨ।

ਬ੍ਰਹਮਗਜਾਨ ਕੋ ਨਿਤਿ ਅੱਭਜਾਸਹਿ।
ਤਨ ਹੰਤਾ ਲਖਿ ਝੂਠਿ ਬਿਨਾਸਹਿ।
ਇਮਿ ਹੀ ਕ੍ਰਿਸ਼ਨ ਕੀਨ ਉਪਦੇਸ਼[†]। — [†]ਗੁਰੂ ਜੀ ਦੇ ਉਪਦੇਸ਼ ਆਪਣੇ ਅਨੁਭਵ ਦੇ ਹਨ। ਅਵਤਾਰ ਸ਼ਾਸਤ੍ਰਾਂ ਦਾ ਮੁਥਾਜ ਨਹੀਂ ਹੁੰਦਾ। ਉਸ ਦਾ ਗਿਆਨ ਸੁਤੇ ਸੰਪੂਰਨ ਗਜਾਨ ਹੁੰਦਾ ਹੈ। ਦ੍ਰਿਸ਼ਟਾਂਤ ਮਾਤ੍ਰ ਤੋਂ ਭਾਵ ਲੈਣਾ ਚਾਹੀਏ।
ਅਰਜਨ ਧਾਰਜੋ ਰਿਦੇ ਬਿਸ਼ੇਸ਼ ॥੮॥
ਵਰਣ ਧਰਮ ਰਣ ਕਰਹੁ ਮਹਾਨੇ।
ਆਤਮ ਸਾਚ ਕੂੜ ਤਨ ਜਾਨੇ।
ਦੀਜਹਿ ਦਾਨ ਸੁਕਰਮ[1] ਕਰੀਜਹਿ। — [1]ਸ੍ਰੇਸ਼ਟ ਕਰਮ।
ਤਨ ਬਿਨਸਨ ਨਹਿਂ ਸੰਸਾ ਕੀਜਹਿ ॥੯॥
ਦੇਸ਼, ਕਾਲ, ਵਸਤੂ ਮਿਲ ਤੀਨ।
ਤਬ ਹੁਇ ਕਾਯਾਂ ਪ੍ਰਾਨ ਬਿਹੀਨ।
ਪੂਰਨ ਬਯ ਕੋ[1] ਸਮਾਂ ਸੁ ਆਵਹਿਂ। — [1]ਆਯੂ ਦੇ ਪੂਰੇ ਹੋਣ ਦਾ।
ਜਿਸ ਥਲ ਦੇਹਿ ਗਿਰਹਿ ਸੋ ਪਾਵਹਿ[1] ॥੧੦॥ — [1]ਜਿਸ ਥਾਵੇਂ ਗਿਰਨਾ (ਮਰਨਾ) ਹੈ ਦੇਹ ਉਹ ਥਾਂ ਪ੍ਰਾਪਤਿ ਕਰ ਲੈਂਦਾ ਹੈ।
ਤ੍ਰਿਤੀਏ ਜਿਸ ਤੇ ਹੋਵਨਿ ਘਾਤ[1]। — [1]ਜਿਸ ਨਾਲ ਨਾਸ਼ ਹੋਣਾ ਹੈ।
ਬਜਾਧਿ ਕਿ ਆਯੁਧਾਦਿ ਮਿਲਿ ਜਾਤਿ[1]। — [1]ਦੁੱਖ ਕਿ ਸ਼ਸਤ੍ਰ ਆਦਿਕ (ਉਹ) ਮਿਲ ਜਾਂਦਾ ਹੈ।
ਇਨ ਤੀਨਹੁ ਬਿਨ ਇਕਠੇ ਹੋਇ।
ਪ੍ਰਾਨ ਹਾਨ ਕਿਮਿ ਨਹਿਂ ਕਿਸ ਜੋਇ[1] ॥੧੧॥ — [1]ਕਿਸੇ ਦੇ ਪ੍ਰਾਣਾਂ ਦੀ ਹਾਨੀ ਨਹੀਂ ਦੇਖੀ।
ਬਿਨ ਤ੍ਰੈ ਮਿਲੇ ਕਾਲ ਰਖਵਾਰੋ।
ਮਰਤਿ ਨਹੀਂ ਨੀਕੇ ਨਿਰਧਾਰੋ।
ਜੇ ਕਰਿ ਜੁੱਧ ਆਨਿ ਕਿਤ ਪਰੈ।
ਅਲਪ ਕਿ ਬਹੁਤੇ[†] ਨਹੀਂ ਬਿਚਰੈ ॥੧੨॥ — [†]ਪਾ:-ਥੋਰੇ।
ਪੀਠ ਨ ਦੇਹਿ ਸਮੁਖਿ ਰਿਪੁ[1] ਰਹੈ। — [1]ਸਾਹਮਣੇ ਵੈਰੀ ਦੇ।
ਨਿਰਭੈ ਸ਼ਸਤ੍ਰ ਬਹੈ ਜਸ ਲਹੈ।

ਜਗ ਮਹਿਂ ਪ੍ਰਾਪਤਿ ਬ੍ਰਿੰਦ ਪਦਾਰਥ।
ਲੇ ਸਤਿਸੰਗਤਿ ਲਾਇ ਸਕਾਰਥ ॥੧੩॥
ਜੇ ਰਣ ਮਹਿਂ ਸਨਮੁਖ ਮ੍ਰਿਤੁ ਪਾਵੈ[1]। [1]ਸਾਹਮਣੇ ਮਰ ਜਾਵੇ।
ਸ੍ਵਰਗ ਨਿਸੰਸੈ[1] ਸੂਰ ਸਿਧਾਵੈ। [1]ਬਿਨਾਂ ਸ਼ੱਕ ਦੇ।
ਇਮ ਦ੍ਵੈ ਲੋਕਨਿ ਉੱਜਲ ਆਨਨਿ[1]। [1]ਮੁਖ ਉੱਜਲੇ।
ਕਰਿ ਕੱਲਜਾਨ ਏਵ ਨਿਜ ਪ੍ਰਾਨਨਿ' ॥੧੪॥
ਮੱਲੂ ਸ਼ਾਹੀ ਸੁਨਿ ਉਪਦੇਸ਼ੁ।
ਬਰਤਣ ਲਾਗਜੋ ਤਥਾ ਹਮੇਸ਼ੁ।
ਵੰਡ ਖਾਇ ਨਿਜ ਧਰਮ ਵਿਚਾਰੈ।
ਆਤਮ ਤਨ ਸੱਤਾਸਤ ਧਾਰੈ[1] ॥੧੫॥ [1]ਆਤਮਾ ਨੂੰ ਸੱਤ ਤੇ ਤਨ ਨੂੰ ਅਸੱਤ ਨਿਸ਼ਚੇ ਕਰੇ।
ਇਕ ਸਿਖ ਆਯੋ ਨਾਮ ਕਿਦਾਰੀ।
ਸਤਿਗੁਰ ਆਗੈ ਬਿਨੈ ਉਚਾਰੀ।
'ਕਾਮ ਕ੍ਰੋਧ ਮਹਿਂ ਜਲਤੋ ਜਗਤ।
ਮੋਹਿ ਉਬਾਰਹੁ ਕਰਿ ਨਿਜਿ ਭਗਤ ॥੧੬॥
ਤ੍ਰਾਸ ਪਾਇ ਮੈ ਸ਼ਰਨਿ ਤਿਹਾਰੀ।
ਆਨਿ ਪਰਜੋ ਦਿਹੁ ਆਸਰ[1] ਭਾਰੀ।' [1]ਆਸ਼੍ਰਾ।
ਸੁਨਿ ਕੈ ਸ਼੍ਰੀ ਅੰਗਦ ਤਿਸ ਕਹਜੋ।
'ਸਕਲ ਬਿਕਾਰਨ ਤੇ ਜਗ ਦਹਜੋ ॥੧੭॥
ਜਿਮ ਦੌਂ[1] ਲਗਜੋ ਮਹਾਂ ਸਭਿ ਬਨ ਕੋ। [1]ਦਾਵਾ ਅਗਨੀ।
ਫਾਂਧ ਜਾਤਿ ਮ੍ਰਿਗ ਕਰਿ ਬਲ ਤਨ ਕੋ।
ਮਹਾਂ ਤਪਤਿ ਤੇ ਸਲਿਤਾ ਮਾਂਹੀ।
ਜਾਇ ਪ੍ਰਵੇਸ਼ਹਿ ਸੁਖ ਬਹੁ[†] ਪਾਹੀ[1] ॥੧੮॥ [1]ਬੜਾ ਪਾਉਂਦਾ ਹੈ। [†]ਪਾ:-ਬਲ।
ਤਿਮਿ ਜਗ ਜਲਤਿ ਦੇਖਿ ਕਰਿ ਤਜਾਗੇ।
ਮਿਲਿ ਸਤਿਸੰਗਤ ਸੇਵਾ ਲਾਗੇ।
ਸਕਲ ਬਿਕਾਰਨਿ ਤਪਤ ਬਿਨਾਸ਼ੇ[†]। [†]ਪਾ:-ਸਕਲ ਵਿਕਾਰ ਨਿਤਾਪ੍ਰਤਿ ਨਾਸੇ।
ਸੀਤਲਤਾ ਗੁਰ ਸ਼ਬਦ ਪ੍ਰਕਾਸ਼ੇ ॥੧੯॥
ਗੁਰਬਾਣੀ ਕੋ ਕਰਤਿ ਬਿਚਾਰਨਿ।
ਗਜਾਨ ਸੀਤ ਲਹਿ ਮੋਹ ਨਿਵਾਰਨ[1]'। [1]ਗਿਆਨ ਦੀ ਠੰਢ ਪ੍ਰਾਪਤ ਹੁੰਦੀ ਹੈ ਤੇ ਮੋਹ (ਦੀ ਤਪਤ) ਦੂਰ ਹੋ ਜਾਂਦੀ ਹੈ।

ਸੁਨਿ ਕਰਿ ਗੁਰ ਉਪਦੇਸ਼ ਕਿਦਾਰੀ।
ਦ੍ਰਿੜ ਕੀਨਸਿ ਉਰ ਬਹੁ ਨਿਰਧਾਰੀ ॥੨੦॥
ਦੀਪਾ ਅਪਰ ਨਰਾਇਣ ਦਾਸ।
ਬੂਲੇ ਸਹਿਤ ਆਇ ਗੁਰ ਪਾਸ।
ਬੰਦਨ ਕਰਿ ਭਾਖੀ ਅਰਦਾਸੁ।
'ਜਨਮ ਮਰਣ ਦੁਖ ਦੇਹੁ ਬਿਨਾਸੁ' ॥੨੧॥
ਸ਼੍ਰੀ ਅੰਗਦ ਉਪਦੇਸ਼ ਬਤਾਯੋ।
'ਕਰਹੁ ਭਗਤਿ ਜੇ ਇਮਿ ਉਰ ਭਾਯੋ।'
ਕਹਿਨ ਲਗੇ 'ਹਮ ਭਗਤਿ ਨ ਜਾਨਹਿਂ।
ਕਿਮ ਸਰੂਪ ਕੈਸੇ ਕਰਿ ਠਾਨਹਿਂ' ॥੨੨॥
ਸ਼੍ਰੀ ਗੁਰ ਬਰਨਨ ਕੀਨ ਸਿਖਾਈ[1]।
'ਬ੍ਰਹਮ ਸਵਲ ਮਾਯਾ ਜਗ ਜਾਈ[1]।
ਹੁਕਮ ਪ੍ਰਮੇਸ਼ੁਰ ਕੋ ਤਿਨ ਪਾਯੋ[1]।
ਅਪਨੇ ਮਹਿਂ ਸਭਿ ਜਗ ਭਰਮਾਯੋ ॥੨੩॥
ਬਹੁਰ ਪ੍ਰਭੁ ਨੇ ਚਤਰ ਉਪਾਏ[1]।
ਜਿਨ ਤੇ ਮਿਲਹਿ ਮੋਹਿ ਕਹੁ[1] ਆਏ।
ਇਕ ਬੈਰਾਗ ਜੋਗ ਅਰੁ ਗਯਾਨ।
ਚਉਥੀ ਉਪਜੀ ਭਗਤਿ ਮਹਾਂਨ ॥੨੪॥
ਗਯਾਨ, ਵਿਰਾਗ, ਜੋਗ, ਸ਼ੁਭ ਤੀਨ।
ਪੁਰਖ ਰੂਪ[1] ਇਨ ਕੋ ਮਨ ਚੀਨ।
ਮਾਯਾ ਲੇ ਇਨ ਕੋ ਭਰਮਾਇ।
ਬਡੇ ਜਤਨ ਤੇ ਉਬਰਯੋ ਜਾਇ ॥੨੫॥
ਭਗਤਿ ਅਹੈ ਪਤਿੱਬ੍ਰਤਾ ਨਾਰੀ।
ਇਸ ਪਰ ਨਹਿਂ ਮਾਯਾ ਬਲੁ ਭਾਰੀ।
ਇਸਤ੍ਰੀ ਕੋ ਇਸਤ੍ਰੀ ਨ ਭ੍ਰਮਾਵੈ।
ਧਰਹਿ ਭਗਤਿ ਤਿਸ ਪ੍ਰਭੁ ਮਿਲਾਵੈ ॥੨੬॥
ਮਾਯਾ ਨਟਨੀ ਚਾਤੁਰ ਛਲ ਤੇ[1]।
ਸਭਿਨਿ ਭ੍ਰਮਾਇ ਲੇਤਿ ਨਿਜ ਬਲ ਤੇ।'

[1]ਸਿੱਖ੍ਯਾ।
[1]ਮਾਇਆ ਸਬਲ ਬ੍ਰਹਮ ਨੇ ਜਗ ਉਤਪਤਿ ਕੀਤਾ।
[1]ਤਿਸ (ਮਾਇਆ) ਨੇ।
[1]ਚਾਰ (ਭਾਵ ਚਾਰ ਸਾਧਨ ਮੁਕਤੀ ਦੇ)।
[1]ਮੈਨੂੰ (ਭਾਵ ਪਰਮੇਸ਼ੁਰ ਨੂੰ)।
[1]ਏ ਪੁਲਿੰਗ ਹੋਣ ਕਰਕੇ ਮਰਦ ਹੈਨ, ਮਾਇਆ ਇਸਤ੍ਰੀ ਲਿੰਗ ਹੈ।
[1]ਛਲ ਕਰਨ ਵਿਚ ਮਾਇਆ ਨਟਨੀ ਵਾਂਙੂ ਚਤੁਰ ਹੈ।

ਸੁਨਿ ਸਿੱਖਨ ਬੂਝੇ ਗੁਰ[1] ਫੇਰ।
'ਇਨ ਚਤਰਨਿ ਕੋ ਰੂਪ ਬਡੇਰ ॥੨੭॥
ਕਰਿ ਬਰਨਨਿ ਸਭਿ ਦਿਹੁ ਸਮੁਝਾਇ।
ਜਿਸ ਤੇ ਹਮ ਪ੍ਰਾਪਤ ਹੁਇ ਜਾਇਂ।
ਜਨਮ ਮਰਨ ਕੋ ਬਹੁਰਿ ਨ ਪਾਇਂ।
ਅਨਦ ਰੂਪ ਮਹਿਂ ਰਹੈਂ ਸਮਾਇ' ॥੨੮॥

[1]ਪੁੱਛਿਆ ਗੁਰੂ ਜੀ ਤੋਂ

ਤਬਿ ਸ਼੍ਰੀ ਅੰਗਦ ਬਹੁਰ ਉਚਾਰਾ।
'ਇਕ ਬਿਰਾਗ ਹੈ ਉਭੈ ਪ੍ਰਕਾਰਾ[1]।
ਇਕ ਮਨ ਕੋ, ਇਕ ਤਨ ਕੋ ਹੋਤਿ।
ਬਡਿ ਭਾਗਨਿ ਕੇ ਰਿਦੈ ਉਦੋਤਿ[1] ॥੨੯॥

[1]ਦੋਇ ਤਰ੍ਹਾਂ ਦਾ।

[1]ਪ੍ਰਗਟ ਹੁੰਦਾ ਹੈ।

ਸਕਲ ਪਦਾਰਥ ਤਜਾਗਨ ਕਰੈ।
ਧਨ, ਬਨਿਤਾ[1], ਸੁਤ ਸਭਿ ਪਰਹਰੈ।
ਹਠਿ ਕਰਿ ਬਾਹਰਿ ਕੋ[1] ਤਜਿ ਦੇਤਿ।
ਰਹੈ[1] ਵਾਸ਼ਨਾ ਰਿਦੇ ਨਿਕੇਤਿ[2] ॥੩੦॥

[1]ਇਸਤ੍ਰੀ।

[1]ਬਾਹਰ ਦੇ (ਪਦਾਰਥ)।

[1]ਟਿਕੀ ਰਹਿੰਦੀ ਹੈ। [2]ਘਰ ਰੂਪੀ ਰਿਦੇ ਵਿਚ।

ਦੂਸਰ ਬ੍ਰਹਮ ਲੋਕ[1] ਲੌ ਸਾਰੇ।
ਬਾਇਸ ਬਿਸ਼ਟਾ ਸਮ ਨਿਰਧਾਰੇ[1]।
ਰਿਦੇ ਵਾਸ਼ਨਾ ਕਜੋਂਹੁਂ ਨ ਧਰੈ।
ਸੁਪਨਿ ਸਮਾਨ ਜਾਨਿ ਪਰਹਰੈ ॥੩੧॥

[1]ਬ੍ਰਹਮਾਂ ਦਾ ਲੋਕ।

[1]ਭਾਵ ਕਾਂ ਦੇ ਵਿਸ਼ਟਾ ਤੁੱਲ ਜਾਣੇ।

ਪਾਇ ਪਦਾਰਥ ਪਰਾਲਬਧ ਤੇ।
ਭੋਗਤਿ ਹੈਂ, ਪਰ ਮਨ ਨਹਿਂ ਬੰਧ ਤੇ[1]।
ਨਿਜ ਸਰੂਪ ਦਿਸ਼ਿ ਬ੍ਰਿਤੀ ਲਗਾਵੈਂ।
ਬਿਸ਼ਯ ਬਾਸ਼ਨਾ ਤੇ ਉਲਟਾਵੈਂ ॥੩੨॥

[1]ਮਨ ਕਰਕੇ ਬੰਧਾਇਮਾਨ ਨਹੀਂ ਹੁੰਦੇ।

ਤਥਾ ਜੋਗ ਭੀ ਦੋਇ ਪ੍ਰਕਾਰ।
ਇਕ ਤੌਂ ਕਸ਼ਟ ਜੋਗ ਉਰਧਾਰਿ।
ਯਮ, ਨੇਮਾਦਿ ਅਸ਼ਟ ਹੈਂ ਅੰਗ।
ਸਕਲ ਕਹੇ ਬਹੁ ਵਧੇ ਪ੍ਰਸੰਗ[†] ॥੩੩॥

[†]ਸ਼੍ਰੀ ਗੁਰ ਨਾਨਕ ਪ੍ਰਕਾਸ਼ ਵਿਚ ਸਾਰਾ ਦੱਸ ਆਏ ਹਨ, ਦੇਖੋ ਪੂਰਬਾਰਧ ਅਧ੍ਯਾਯ ੪੮।

ਦੂਸਰ ਰੂਪ ਸੁਨਹੁ ਤਿਸ ਭੇਤ।
ਰੋਕ ਵਾਸ਼ਨਾ ਤੇ ਮਨ ਲੇਤਿ।
ਸਤਿਗੁਰ ਸ਼ਬਦ ਸਦੀਵ ਬਿਚਾਰੈ।
ਜੀਵ ਬ੍ਰਹਮ ਇਕਤਾ ਨਿਰਧਾਰੈ ॥੩੪॥
ਆਤਮ ਬਿਖੈ ਜੁਟੀ ਬ੍ਰਿਤ ਰਹੈ।

ਸ੍ਰੇਸ਼ਟ ਪਰਮ ਜੋਗ ਇਹ ਕਹੈ।
ਵਾਸਤਵ[1] ਨਿਜ ਸਰੂਪ ਕੋ ਜਾਨੈ। [1]ਯਥਾਰਥ।
ਇਸ ਕੋ ਗਜਾਨੀ ਗਜਾਨ ਬਖਾਨੈ ॥ ੩੫ ॥
ਚਉਥੀ ਭਗਤਿ ਰੂਪ ਸੁਨਿ ਲੇਹੁ।
ਕਲੀ ਕਾਲ ਇਹ ਮੁੱਖ ਲਖੇਹੁ[1]। [1]ਸ੍ਰੇਸ਼ਟ ਜਾਣੋਂ।
ਵਾਹਿਗੁਰੂ ਕੀਜਹਿ ਨਿਜ ਸ੍ਵਾਮੀ।
ਸਕਲ ਸ਼ਕਤਿ ਯੁਤਿ ਅੰਤਰਜਾਮੀ ॥ ੩੬ ॥
ਆਪ ਬਨਹਿ ਦਾਰਾ ਪ੍ਰਭੁ ਕੇਰੀ।
ਪਤੀਬ੍ਰਤਾ ਕੀ ਰੀਤਿ ਬਡੇਰੀ।
ਤਨ ਮਨ ਧਨ ਸਭਿ ਅਰਪਹਿ ਪਤਿ ਕੌਂ।
ਪਜਾਰੋ ਪਰਮ ਪ੍ਰੇਮ ਕਰਿ† ਚਿਤ ਕੌਂ ॥ ੩੭ ॥ †ਪਾ:-ਪਜਾਰੋ ਪਰਮੇਸਰ ਕਰਿ।
ਪਤਿ ਰਜਾਇ ਮਹਿਂ ਰਾਜ਼ੀ ਰਹੈ।
ਬਿਛੁਰੇ, ਨਿਤਿ ਮਿਲਿਬੇ ਕਹੁ ਚਹੈ।
ਜਾਵਤ ਮਿਲਹਿ ਨ, ਰਚਹਿ ਉਪਾਈ[1]। [1]ਜਦ ਤਕ ਨਾ ਮਿਲੇ ਉਪਾਉ ਕਰੇ।
ਅਹੈ ਸੁਖਦ ਪਤਿ ਬਿਨ ਦੁਖਦਾਈ ॥ ੩੮ ॥
ਦੀਰਘ ਸ੍ਵਾਸ ਪਰੀ ਮੁਖ ਪੀਰੀ।
ਅੱਸ਼੍ਰੁ ਬਹਹਿਂ, ਧਰਹਿ ਨਹਿਂ ਧੀਰੀ।
ਜੋ ਤਿਸ ਪਤਿ ਕੀ ਬਾਤ ਸੁਨਾਵੈ।
ਸੇਵਾ ਕਰਹਿ ਪ੍ਰੇਮ ਕੋ ਲਾਵੈ ॥ ੩੯ ॥
ਪਤਿ ਪਰਮੇਸੁਰ ਪ੍ਰੇਮ ਪਛਾਨੈ।
ਮਿਲਹਿ ਪ੍ਰਿਯਾ[1] ਸੋਂ ਰਲੀਆ ਠਾਨੈ†। [1]ਪਿਆਰੀ ਨਾਲ। †ਪਾ:-ਮਾਨੈ।
ਤਿਨ ਕੇ ਬਸਿ ਹੁਇ ਫਿਰਹਿ[1] ਪਿਛਾਰੀ। [1]ਪਰਮੇਸੁਰ) ਫਿਰਦਾ ਹੈ।
ਇਮਿ ਹਰਿ ਭਗਤਿ ਲੇਹੁ ਉਰ ਧਾਰੀ' ॥ ੪੦ ॥
ਸੁਨਿ ਸਤਿਗੁਰ ਕੇ ਬਾਕ ਸੁਹਾਏ।
ਤੀਨਹੁ ਭਗਤਿ ਭਏ ਸੁਖ ਪਾਏ।
ਸਤਿਸੰਗਤਿ ਕੀ ਸੇਵਾ ਲਾਗੇ।
ਪ੍ਰੇਮ ਪ੍ਰਮੇਸੁਰ ਕੋ ਮਨੁ ਜਾਗੇ ॥ ੪੧ ॥
ਮੱਲੂ ਸ਼ਾਹੀ ਆਦਿਕ ਸਾਰੇ।

ਸ੍ਰੀ ਅੰਗਦ ਕੇ ਰਹੇ ਦੁਆਰੇ।
ਸ਼੍ਰੀ ਗੁਰੁ ਅਮਰਦਾਸ ਢਿਗ ਰਹੈਂ।
ਕਰਿ ਸਿੱਖੀ ਕੋ ਸ਼ੁਭ ਗਤਿ ਲਹੈਂ ॥੪੨॥
ਇਨ ਸੋਂ ਮਿਲੇ ਅਪਰ ਸਿੱਖ ਹੋਏ।
ਸਤਿਗੁਰੁ ਜਸ ਕੋ ਰਿਦੇ ਪਰੋਏ।
ਬਡੇ ਭਾਗ ਜਿਨ ਕੇ ਜਗ ਜਾਗੇ।
ਗੁਰ ਮਿਲਿ ਪ੍ਰਭੁ ਪ੍ਰੇਮ ਮਹਿਂ ਪਾਗੇ[1] [1]ਰਪ ਗਏ।
॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿਖਜਨਿ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋਂ ਅੰਸੂ ॥੧੨॥

## ੧੩. [ਹਰੀਕੇ ਦਾ ਚੌਧਰੀ, ਖਡੂਰ ਦਾ ਮਦ ਪਾਨੀ ਚੌਧਰੀ ਤੇ ਸਿਖ ਚੋਰ ਪ੍ਰਸੰਗ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:

ਏਕ ਬੇਰ ਸ਼੍ਰੀ ਗੁਰ ਗਏ, ਗ੍ਰਾਮ ਹਰੀਕੇ† ਥਾਨ।
ਪ੍ਰਿਥਮ ਬਾਸ ਤਹਿਂ ਕੁਛ ਕਿਯੋ[1], ਪਹੁਂਚੇ ਮੇਲੀ ਜਾਨਿ ॥੧॥

†ਨਾਂਗੇ ਦੀ ਸਰਾਂ (ਮੁਕਤਸਰ) ਦੇ ਕੋਲ ਇਹ ਹਰੀਕੇ ਪਿੰਡ ਹੈ।

[1]ਪਹਿਲੇ ਕੁਛ (ਸਮਾਂ ਗੁਰੂ ਜੀ) ਓਥੇ ਵਾਸਾ ਕਰ ਆਏ ਹੋਏ ਸਨ।

ਚੌਪਈ:

ਡੇਰਾ ਕਰਯੋ ਗ੍ਰਾਮ ਤਿਸ ਜਾਇ।
ਜਿਨ ਕੇ ਸੰਗ ਸਿੱਖ ਸਮੁਦਾਇ।
ਸੁਨਿ ਸੁਨਿ ਮਹਿਮਾ ਨਰ ਬਿਸਮਾਏ।
'ਸ਼੍ਰੀ ਨਾਨਕ ਗਾਦੀ ਇਨ ਪਾਏ' ॥੨॥
ਮੇਲੀ ਹੁਤੇ ਮਿਲੇ ਸਭਿ ਆਇ।
ਕਰਿ ਬੰਦਨ ਬੈਠੇ ਸਮੁਦਾਇ।
ਹੁਤੇ ਹਰੀ ਕੇ ਤਹਿਂ ਸਰਦਾਰਾ।
ਤਿਨ ਭੀ ਸੁਨਿ ਕਰਿ ਸੁਜਸ ਉਦਾਰਾ[1] ॥੩॥

[1]ਬੜਾ।

-ਕਰਮਾਤਿ ਸਾਹਿਬ ਗੁਰ ਭਏ।
ਪੂਰਬ ਬਸਤਿ ਹੁਤੇ[1], ਜੋ ਗਏ-।
ਮਿਲਨਿ ਹੇਤੁ ਸੋ ਭੀ ਚਲਿ ਆਯੋ।
ਸੁਧਿ ਹਿਤ ਮਾਨਵ ਪ੍ਰਥਮ ਪਠਾਯੋ ॥੪॥

[1]ਪਹਿਲੇ ਜੋ ਇੱਥੇ ਵਸਦੇ ਹੁੰਦੇ ਸਨ।

ਸ਼੍ਰੀ ਅੰਗਦ ਤਿਨ ਕੀ ਗਤਿ ਜਾਨੀ।
ਅਧਿਕ ਪਦਾਰਥ ਤੇ ਬਡ ਮਾਨੀ[1]।
ਯਾਂ ਤੇ 'ਏਕ ਪੰਘੂਰਾ[1] ਲਯਾਵੋ।
ਤਿਸ ਬੈਠਨਿ ਕੇ ਹੇਤ ਡਸਾਵੋ' ॥੫॥

[1]ਭਾਵ ਸ਼ਾਹੂਕਾਰ ਹੋਣ ਕਰਕੇ ਹੰਕਾਰੀ ਹੈ।

[1]ਪੀੜ੍ਹਾ, ਮੂੜ੍ਹਾ।

ਦਾਸ ਆਨਿ ਤਤਕਾਲ ਬਿਛਾਵਾ।
ਇਤਨੇ ਮਹਿਂ ਚਲਿ ਕਰਿ ਸੋ ਆਵਾ।
ਕੇਤਿਕ ਸੰਗ ਲੋਕ ਤਹਿਂ ਆਏ।
ਸਭਿਨਿ ਦੇਖਿ ਕੈ ਸੀਸ ਨਿਵਾਏ ॥੬॥
ਤਿਨ ਮਹਿਂ ਮਾਨੀ ਜੋ ਸਰਦਾਰ।
ਨਹੀਂ ਪੰਘੂਰੇ ਦਿਸ਼ਿ ਪਗ ਧਾਰਿ[1]।
ਸ਼੍ਰੀ ਗੁਰ ਤਰੇ ਪ੍ਰਯੰਕ[1] ਨਿਹਾਰਾ।

[1]ਚਰਨ ਨਾ ਰਖੇ।

[1]ਪਲੰਘ।

-ਤਰੇ ਨ ਬੈਠੌਂ- ਇਮ ਜਿਯ ਧਾਰਾ ॥੭॥
ਜਾਇ ਸਿਰ੍ਹਾਨੇ ਕੀ ਦਿਸ਼ ਬੈਠਾ।
ਸਰਦਾਰੀ ਕੇ ਮਾਨ ਅਮੈਠਾ[1]।
[1]ਨਾਲ ਆਕੜਿਆ।
ਮੂਰਖ ਨਹਿਂ ਜਾਨੀ ਬਡਿਆਈ।
-ਮੈਂ ਸਰਦਾਰ- ਲਖਹਿ ਗਰਬਾਈ[1] ॥੮॥
[1]ਹੰਕਾਰ ਕਰਕੇ ਸਮਝਿਆ ਕਿ 'ਮੈਂ ਸਰਦਾਰ ਹਾਂ।'
ਸ਼੍ਰੀ ਗੁਰ ਪਿਖਿ ਤੂਸ਼ਨ ਹੀ ਠਾਨੀ।
ਮੇਲੀ ਜਾਨਿ ਨ ਕਛੂ ਬਖਾਨੀ।
ਬੈਠਿ ਘਰੀ, ਘਰ ਗਮਨਜੋ ਮੂਢ।
ਮਹਿਮਾ ਲਖੀ ਨ ਗੁਨ ਗਨ ਗੂਢ ॥੯॥
ਪੀਛੇ ਸਿੱਖਜਨ ਗੁਰੁ ਸੰਗਿ ਕਹਜੋ।
'ਇਹੁ ਤੋ ਅਤਿ ਮੂਰਖ ਹੀ ਲਹਜੋ।
ਉਚਿਤ ਅਵਨਿ ਪਰ ਬੈਠਨਿ ਇਹਾਂ।
ਪੁਨ ਨ ਪੰਘੂਰੇ ਕੀ ਦਿਸ਼ ਲਹਾ[1] ॥੧੦॥
[1]ਪਘੂੰੜੇ ਵੱਲ ਨਾ ਡਿੱਠੋ ਸੁ।
ਬਰਜਤਿ ਬਰਜਤਿ[1] ਜਾਇ ਸਿਰਾਨੇ।
[1]ਵਰਜਦਿਆਂ, ਰੋਕਦਿਆਂ।
ਬੈਠਜੋ, ਕੁਛ ਨ ਅਦਾਇਬ[1] ਜਾਨੇ।'
[1]ਅਦਬ।
ਸੁਨਿ ਸ਼੍ਰੀ ਅੰਗਦ ਸਹਿਜ ਸੁਭਾਇ[†]।
[†]ਇਸ ਦਾ ਮਤਲਬ ਹੈ ਕਿ ਸ੍ਰਾਪ ਵਾਂਙੂ ਗ਼ੁੱਸੇ ਵਿਚ ਆਕੇ ਨਹੀਂ ਕਿਹਾ, ਸਹਿਜ ਸੁਭਾ ਬੇਅਦਬੀ ਦਾ ਫਲ ਜੋ ਮਿਲਣਾ ਹੈ ਸੋ ਦੱਸਿਆ, ਵਾਹਿਗੁਰੂ ਅਪਣੇ ਦੀ ਬੇਅਦਬੀ ਨਹੀਂ ਸਹਾਰਦਾ।
ਬਾਕ ਬਖਾਨਜੋ ਸਭਿਨਿ ਸੁਨਾਇ ॥੧੧॥
'ਪਲੰਘ ਪੰਘੂਰਾ ਕਛੂ ਨ ਰਹਜੋ।
ਅਬਿ ਤੇ ਇਨ ਕੋ ਸਭਿ ਕਿਛੁ ਦਹਜੋ[1]।
[1]ਦਾਹ ਹੋ ਜਾਏਗਾ।
ਕਰਨਿ ਬਿਅਦਬੀ ਬਡਿਅਨਿ ਕੇਰੀ।
ਨਾਸ਼ ਦੇਤਿ ਕਰਿ ਬਡਿਹੁਂ ਬਡੇਰੀ ॥੧੨॥
ਬਡਿਅਨਿ ਕੌ ਠਾਨਹਿਂ ਸਨਮਾਨਾ।
ਸੋ ਜਾਨਹੁ ਇਹੁ ਹੋਇ ਮਹਾਨਾ।'
ਤਬਿ ਤੇ ਘਟਤਿ ਘਟਤਿ ਘਟਿ ਗਏ।
ਨਹਿਂ ਉਕਸੇ[1] ਸੁ ਬਿਨਾਸ਼ੀ[2] ਭਏ ॥੧੩॥
[1]ਉੱਚੇ ਨਾ ਹੋਏ। [2]ਨਾਸ਼।
ਇਸ ਪ੍ਰਕਾਰ ਗੁਰ ਫੇਰਾ ਪਾਇ।
ਬਹੁਰ ਖਡੂਰ ਬਿਰਾਜੇ ਆਇ।
ਸ਼੍ਰੀ ਅੰਗਦ ਨਿਤ ਬੇਪਰਵਾਹ।
ਨੀਰ ਕਮਲ ਸਮ ਲੇਪ ਨ ਕਾਹਿ ॥੧੪॥

ਬੁਰੀ ਭਲੀ ਕੁਛ ਸੁਨਹਿਂ ਨ ਕਹੈਂ।
ਅਪਨੇ ਪਰਚੇ ਮਹਿਂ ਨਿਤ ਰਹੈਂ।
ਆਸ਼੍ਰਮ ਬਰਨ ਰੀਤਿ ਜੋ ਧਰਿਹੀਂ।
ਸੋ ਗੁਰੁ ਸੰਗਤਿ ਕੋ ਨਹਿਂ ਕਰਿਹੀਂ ॥੧੫॥
ਇਕ ਸਮਾਨ ਆਸ਼੍ਰਮ ਅਰੁ ਧਰਮ।
ਸ਼੍ਰੀ ਗੁਰ ਕੇ ਇਨਿ ਤੇ ਨਿਹਭਰਮ[1]।

[1]ਭਾਵ ਆਸ਼੍ਰਮ ਅਰ ਧਰਮਾਂ ਤੋਂ ਸ਼੍ਰੀ ਗੁਰੂ ਜੀ ਨਿਹਭਰਮ ਸਨ।

ਮਾਟੀ ਕੇ ਬਾਸਨ ਕੋ ਦੇਖਿ।
ਮਿਲਹਿਂ ਨ ਕਰਮ ਜੁ ਕਰਤਿ ਵਿਸ਼ੇਖ[1] ॥੧੬॥

[1]ਭਾਵ ਕਰਮਕਾਂਡੀ ਨਹੀਂ ਮਿਲਦੇ ਸਨ।

ਪ੍ਰੇਮ ਭਗਤਿ ਪਰਮੇਸ਼ੁਰ ਕੇਰੀ।
ਉਪਦੇਸ਼ਹਿਂ, ਇਹ ਮੁੱਖਜ ਬਡੇਰੀ।
ਲੋਕ ਬੇਦ ਕੁਲ ਕਰਮ ਪ੍ਰਚਾਰਾ।
ਕਰਹਿਂ ਨਹੀਂ, ਅਰ ਭੈ ਨਹਿਂ ਧਾਰਾ ॥੧੭॥
ਯਾਂ ਤੇ ਲੋਕ ਸਮੀਪ ਨ ਆਵੈਂ।
ਦੇਖਿ ਦੂਰ ਤੇ ਸੀਸ ਨਿਵਾਵੈਂ।
ਸੰਗਤਿ ਕਰਹਿਂ ਨ ਬੈਠਹਿਂ ਪਾਸਿ।
ਸੁਨਹਿਂ ਨ ਬਚਨ ਭਾਗ ਘਟ ਜਾਸ[1] ॥੧੮॥

[1]ਜਿਨ੍ਹਾਂ ਦੇ ਭਾਗ ਘੱਟ ਨਹੀਂ ਹਨ।

ਸ਼੍ਰੀ ਨਾਨਕ ਕੀ ਸੰਗਤਿ ਜੇਈ।
ਦੂਰ ਦੂਰ ਤੇ ਆਵਹਿ ਤੇਈ।
ਦਰਸ਼ਨ ਪਰਸਹਿਂ ਬਾਂਛਤਿ[1] ਪਾਵੈਂ।
ਬਹੁਰ ਆਪਨੇ ਸਦਨ ਸਿਧਾਵੈਂ ॥੧੯॥

[1]ਮਨਇੱਛਤ।

ਹੁਤੋ ਚਉਧਰੀ ਤਿਸੀ ਗਿਰਾਉਂ।
ਭਾਉ ਭਗਤਿ ਕੋ ਲਖਹਿ ਨ ਨਾਉਂ।
ਨਿਤਾਪਤ੍ਰੀ ਬਹੁਤੋ ਮਦਪਾਨੀ[1]।
ਸਭਿ ਕੋ ਬਕਹਿ ਖੋਟਿ ਬਡਿ ਬਾਨੀ ॥੨੦॥

[1]ਸ਼ਰਾਬ ਪੀਣ ਵਾਲਾ।

ਮਿਰਗੀ ਰੋਗ ਹੁਤੋ ਤਿਸ ਭਾਰੀ।
ਬਜ਼ਾਕੁਲ ਕਰਹਿ ਉਠਹਿ ਜਿਸ ਬਾਰੀ।

ਏਕ ਦਿਵਸ ਤਿਸ ਕੇ ਮਨ ਆਈ।
ਸੁਨਿ ਪਿਖਿ ਸ਼੍ਰੀ ਅੰਗਦ ਬਡਿਆਈ ॥੨੧॥
ਤਬਿ ਸਮੀਪ ਗੁਰ ਕੇ ਚਲਿ ਆਯੋ।
ਅਪਨੋ ਸਰਬ ਬ੍ਰਿਤਾਂਤ ਸੁਨਾਯੋ।
'ਆਪ ਤਪਾ ਜੀ ! ਪਰਮ ਕ੍ਰਿਪਾਲੁ।
ਸਭਿ ਭਾਖਹਿਂ ਤੁਮ ਸੁਜਸੁ ਬਿਸਾਲ ॥੨੨॥
ਰੋਗ ਅਧਿਕ ਮੇਰੇ ਤਨ ਮਾਂਹੀ।
ਕਰਹੁ ਕ੍ਰਿਪਾ ਜਿਮ ਇਹੁ ਮਿਟ ਜਾਹੀ।
ਤਬਿ ਪ੍ਰਤੀਤ ਉਰ ਮੋ ਕਹੁ ਆਵੈ।
ਜਿਮਿ ਇਹੁ ਕੀਰਤਿ ਬ੍ਰਿੰਦ ਸੁਨਾਵੈਂ[1]' ॥੨੩॥
ਸੁਨਿ ਕ੍ਰਿਪਾਲੁ ਇਹੁ ਬਾਕ ਬਖਾਨਾ।
'ਜੇਕਰਿ ਤਜਾਗ ਦੇਹਿਂ ਮਦਪਾਨਾ।
ਮਿਰਗੀ ਬਹੁਰ ਨ ਉਠਹਿ ਕਦਾਈ।
ਤਨ ਅਰੋਗ ਤੇਰੋ ਹੁਇ ਜਾਈ ॥੨੪॥
ਜੇ ਆਇਸੁ ਉਲੰਘਹਿਂ ਕਿਤ ਕਾਲਾ।
ਕਰਹਿਂ ਪਾਨ ਮਦ, ਹੋਇਂ ਨ ਟਾਲਾ।
ਤਹਿ ਮਿਰਗੀ ਹੋਵਹਿ ਤਨ ਆਨਿ।
ਜਿਸ ਤੇ ਬਿਨਸ ਜਾਹਿਂ ਤਵ ਪ੍ਰਾਨ' ॥੨੫॥
ਸੁਨਿ ਬੰਦਨ ਕਰਿ ਸਦਨ ਸਿਧਾਰਾ।
ਤਜਾਗ ਦੀਨ ਮਦ ਪਾਨ ਕੁਢਾਰਾ[1]।
ਰੋਗ ਮ੍ਰਿਗੀ ਕੋ ਭਯੋ ਬਿਨਾਸਾ।
ਸਦਾ ਅਰੋਗੀ ਹੋਇ ਹੁਲਾਸਾ ॥੨੬॥
ਚਿਰੰਕਾਲ ਸੁਖ ਭੋਗਜੋ ਪੀਨਾ।
ਮਨ ਕਠੋਰ ਨਹਿਂ ਕੀਨ ਪਤੀਨਾ।
ਭੂਲ ਗਯੋ ਜੜ੍ਹ ਗੁਰ ਕੇ ਬੈਨਿ।
ਪਤਾ ਨਿਹਾਰਿ ਲੀਨ ਭੀ ਨੈਨ[1] ॥੨੭॥
ਇਕ ਦਿਨ ਸ਼ਜਾਮ[1] ਘਟਾ ਘੁਮਡਾਈ।
ਭਈ ਠੰਢ ਬੂੰਦੈਂ ਬਰਖਾਈ।

[1]ਭਾਵ, ਸਿੱਖ ਸਾਰੇ ਆਪ ਦਾ ਯਸ ਜਿਵੇਂ ਸੁਣਾਉਂਦੇ ਹਨ।

[1]ਸ਼ਰਾਬ ਪੀਣ ਦੀ ਖੋਟੀ ਚਾਲ।

[1]ਪਤੀਆਂ ਅੱਖੀਂ ਦੇਖ ਬੀ ਲਿਆ।

[1]ਕਾਲੀ।

ਚਲਹਿ ਬਾਯੁ ਸੁਖ ਦੇਵਨ ਹਾਰੀ।
ਮਧੁਰ ਮਧੁਰ ਗਰਜਤਿ ਘਟ ਕਾਰੀ[1] ॥੨੮॥
[1]ਕਾਲੀ ਘਟਾ।

ਤਬ ਹੀ ਮਦਰਾ ਲੀਨ ਮੰਗਾਈ।
ਉਮਗਜੋ ਰਿਦਾ ਰਹਜੋ ਨਹਿਂ ਜਾਈ।
ਕਰਜੋ ਪਾਨ ਮੁਖ, ਨੁਕਲ[1] ਮੰਗਾਇ।
[1]ਨੁਕਲ = ਸ਼ਰਾਬ ਦੇ ਪਿੱਛੋਂ ਮੂੰਹ ਸੁਆਰਨ ਲਈ ਕੋਈ ਖਾਣ ਦੀ ਚੀਜ਼ [ਅ਼:-ਨੁਕ਼ਲ]।
ਖਾਵਤਿ ਚਢਜੋ ਅਮਲ[1] ਉਰ ਛਾਇ ॥੨੯॥
[1]ਨਸ਼ਾ।

ਜਾਇ ਅਰੂਢਜੋ[1] ਬਹੁਰ ਅਟਾਰੀ।
[1]ਚੜ੍ਹ ਗਿਆ।
ਪਿਖਿਨ ਬਹਾਰ ਬਰਖਤੋ ਬਾਰੀ[1]।
[1]ਬਰਸਦੇ ਜਲ ਦੀ ਬਹਾਰ।
ਗੁਰ ਦਿਸ਼ ਊਚੇ ਕਹਜੋ ਪੁਕਾਰਾ।
ਕਰਿ ਮਦਪਾਨ ਭਯੋ ਮਤਵਾਰਾ[1] ॥੩੦॥
[1]ਮਸਤ।

'ਤਪਾ ! ਹਟਾਯੋ ਹੁਕਮ ਤੁਮਾਰਾ।
ਬੂੰਦੈਂ ਬਰਖਤਿ, ਬਡੀ ਬਹਾਰਾ।
ਰਹਜੋ ਨ ਜਾਹਿ ਮੋਹਿ ਤੇ ਕੈਸੇ।
ਪਾਵਤਿ ਅਤਿ ਪ੍ਰਮੋਦ ਮੈਂ ਐਸੇ' ॥੩੧॥

ਸ਼੍ਰੀ ਅੰਗਦ ਸੁਨਿ ਬਿਕਸੇ ਤਬੈ।
ਕਹਜੋ, 'ਸੁਚੇਤ[1] ਹੋਹੁ ਤੂੰ ਅਬੈ !
[1]ਹੁਸ਼ਿਆਰ।

†ਹਰੀਕੇ ਦੇ ਚੌਧਰੀ ਦੀ ਅਵੱਗਜਾ ਤੇ ਖਡੂਰ ਦੇ ਚੌਧਰੀ ਦੀ ਮਦਪਾਨ ਤੋਂ ਮਿਰਗੀ ਦਾ ਮੁੜ ਪੈਣਾਂ ਤੇ ਉਸ ਦਾ ਡਿਗ ਕੇ ਮਰਨਾ ਉਨ੍ਹਾਂ ਦੇ ਕੁਕਰਮਾਂ ਦੇ ਦੰਡ ਹਨ, ਸਤਿਗੁਰੂ ਜੀ ਦੇ ਚਿੱਤ ਕੋਈ ਖੋਭ ਹੋਇਆ ਤਾਂ ਗੁੱਸਾ ਆਇਆ ਤੇ ਦੰਡ ਦੀ ਸ਼ਕਲ ਫੁਰੀ ਏਹ ਭਾਵ ਉਨ੍ਹਾਂ ਦੇ ਸਦਾ ਅਛੋਭ ਸੁਭਾਵ ਦੇ ਵਿਰੁੱਧ ਹਨ। ਇਸੇ ਲਈ ਕਵੀ ਜੀ ਨੇ ਪਿੱਛੇ ਇਸੇ ਅੰਸੂ ਦੇ ਅੰਕ ੧੧ ਵਿਚ ਕਿਹਾ ਹੈ ਕਿ 'ਸੁਨ ਸ਼੍ਰੀ ਅੰਗਦ ਸਹਿਜ ਸੁਭਾਇ।' ਤੇ ਹੁਣ ਆਖ ਰਹੇ ਹਨ, 'ਸ਼੍ਰੀ ਅੰਗਦ ਸੁਨਿ ਬਿਕਸੇ ਤਬੈ' ਤੇ ਅੱਗੇ ਚੱਲਕੇ ਅੰਸੂ ੨੩ ਵਿਚ ਜੋ ਤਪੇ ਨੂੰ ਗੁਰੂ ਅਮਰ ਦਾਸ ਜੀ ਨੇ ਉਸ ਦੀ ਕਰਨੀ ਦਾ ਫਲ ਭੁਗਾਇਆ ਹੈ ਤਿਸ ਤੇ ਗੁਰੂ ਅੰਗਦ ਦੇਵ ਜੀ ਉਨ੍ਹਾਂ ਨਾਲ ਉਦਾਸ ਹੋ ਕੇ ਮੂੰਹ ਹੀ ਨਹੀਂ ਸਨ ਦਿਖਾਲਦੇ ਤੇ ਵਾਕ ਬੀ ਇਹੋ ਕਹੇ ਨੇ- 'ਸਤਿਗੁਰ ਕੋ ਘਰ ਹੈ ਨਿਤ ਨੀਵਾ॥ ਹੋਨ ਹੰਕਾਰ ਥਾਨ ਨਹਿਂ ਥੀਵਾ॥' ਦੂਸਰੇ ਇਹ ਆਤਮ ਸੱਤਜਾ ਦੇ ਕੌਤਕ ਹਨ। ਹੁਕਮ ਨਾਲ ਹਟੀ ਸੀ, ਹੁਕਮ ਟੁਟਦਿਆਂ ਆ ਗਈ। ਹਰੀਕੇ ਚੌਧਰੀ ਦੀ ਕਥਾ ਮਹਿਮਾਂ ਪ੍ਰਕਾਸ਼ ਵਿਚ ਨਹੀਂ ਹੈ।

ਛੁਟਿ ਮਿਰਗੀ, ਆਈ ਦਿਸ਼ ਤੋਹਿ†।
ਹੁਕਮ ਹਟਾਵਨਿ ਕੀਨਸਿ ਮੋਹਿ ॥੩੨॥

ਬਾਂਧੀ ਹੁਤੀ ਹੁਕਮ ਕੀ ਏਹੀ।
ਹੁਕਮ ਨ ਰਹਜੋ, ਟਿਕਹਿ ਕਬਿ ਕੇਹੀ।'
ਤਤਛਿਨ ਉਠੀ[1] ਚੌਧਰੀ ਜਾਇ।
[1]ਭਾਵ ਮਿਰਗੀ ਉਠੀ।
ਗਿਰਜੋ ਅਟਾਰੀ ਤੇ ਉਥਲਾਇ[1] ॥੩੩॥
[1]ਉਲਟ ਕੇ।

ਸੀਸ ਧਰਾ ਪਰ† ਲਾਗਜੋ ਜਬੈ।
†ਪਾ:-ਪਗ।

ਫੂਟਜੋ ਨਿਕਸਿ ਮੀਝ[1] ਤਿਹ ਤਬੈ।
ਤਤਛਿਨ ਮਰਜੋ ਮੁਗਧ ਦੁਖ ਪਾਇ।
ਲਿਯੋ ਸਬੰਧਨਿ[†] ਦਿਯੋ ਜਲਾਇ ॥੩੪॥

[1]ਮਿੱਝ।
[†]ਪਾ:-ਸੰਬੰਧੀ।

ਸੋਰਠਾ:
ਸਤਿਗੁਰ ਸੋਂ ਉਪਹਾਸ[1],
ਕਰੇ ਗਰਬ ਧਰਿ ਮੂਢ ਮਤਿ।
ਤਤਛਿਨ ਹੋਹਿ ਬਿਨਾਸ਼,
ਪਰਹਿ ਨਰਕ ਮਰਿ ਕੈ ਅਗਤਿ[1] ॥੩੫॥

[1]ਹਾਸੀ, ਮਖ਼ੌਲ।
[1]ਬੇਗਤ।

ਚੌਪਈ:
ਇਕ ਸੇਵਕ ਸੰਗਤਿ ਕੇ ਮਾਂਹਿ।
ਕਹਜੋ ਨ ਮਾਨਹਿਂ ਸੇਵਹਿ ਨਾਂਹਿ।
ਕਿਸੁ ਕੇ ਕਹੇ ਟਹਿਲ ਨਹਿਂ ਕਰੇ।
ਚਿਰੰਕਾਲ ਤਿਨ ਅਸ ਬੁਧਿ ਧਰੇ ॥੩੬॥
-ਜੋ ਗੁਰ ਕਹਹਿਂ ਕਾਜ ਸੋ ਕਰਿਹੌਂ।
ਆਨ ਬਾਕ ਕੇ ਕਾਨ ਨ ਧਰਿਹੌਂ-।
ਚਿਰੰਕਾਲ ਬੀਤਜੋ ਤਹਿਂ ਰਹੇ।
ਇਕ ਦਿਨ ਸ਼੍ਰੀ ਬੁੱਢੇ ਬਚ ਕਹੇ ॥੩੭॥
'ਗੁਰ ਸੰਗਤਿ ਮਹਿਂ ਭਲੋ ਰਹਾਵਨਿ।
ਭਜਨ ਟਹਿਲ ਕਰਿ ਕਾਲ ਬਿਤਾਵਨਿ।
ਬੈਠੇ ਦੇਹਿ ਕਾਜ ਕਿਸ ਆਇ।
ਛੁਹੈ ਨ ਕੋਈ[1] ਮ੍ਰਿਤੁ ਜਬ ਪਾਇ' ॥੩੮॥
ਕਹਨਿ ਲਗਜੋ 'ਗੁਰ ਬਾਕ ਕਹੈਂ ਜਿਮਿ।
ਟਹਲ ਕਰੌਂ ਤਿਸ ਕਾਲ ਭਲੇ ਤਿਮ।
ਕਹਜੋ ਅਪਰ ਕੋ ਮਾਨੌਂ ਨਾਂਹੀ।
ਯਹਿ ਨਿਸ਼ਚੈ ਮੇਰੇ ਮਨ ਮਾਂਹੀ' ॥੩੯॥
ਬਹੁਰ ਤਿਸੇ ਬੀਤਾ ਚਿਰਕਾਲ।
ਇਕ ਦਿਨ ਬੋਲਜੋ ਸ਼੍ਰੀ ਗੁਰੁ ਨਾਲਿ।
'ਬਹੁਤ ਦਿਵਸ ਕੋ ਮੈਂ ਅਭਿਲਾਖੀ।
ਨਿਜ ਮੁਖ ਤੇ ਕਛੁ ਸੇਵ ਨ ਭਾਖੀ' ॥੪੦॥
ਕਰਜੋ ਬਾਕ ਤਬ ਬੇਪਰਵਾਹਿ।
'ਅਗਨਿ ਜਰਹੁ, ਇਹੁ ਸੇਵਾ ਆਹਿ।'
ਸੁਨਿ ਤਬਿ ਗਮਨਜੋ ਬਨ ਕੇ ਮਾਂਹੀ।

[1]ਭਾਵ ਦੇਹ ਨੂੰ ਕੋਈ ਨਹੀਂ ਛੁੰਹਦਾ।

ਲਕਰੀ ਕਰੀ ਬਟੋਰਨਿ[1] ਤਾਂਹੀ ॥੪੧॥ — [1]ਇਕੱਠੀ।
ਅਗਨਿ ਪ੍ਰਜੁਲਤ[1] ਹੇਰਿ ਕਰਿ ਡਰਯੋ। — [1]ਜਲਦੀ ਹੋਈ।
ਗੁਰ ਬਚ ਪਰਿ ਨਹਿਂ ਟਿਕਬੋ ਕਰਯੋ।
ਇਕ ਤਸਕਰ[1] ਚੋਰੀ ਕੋ ਮਾਲ। — [1]ਚੋਰ।
ਲੀਯੇ ਜਾਤ ਆਯੋ ਤਿਸ ਕਾਲ ॥੪੨॥
ਪਿਖਿ ਅਚਰਜ ਕੋ ਪੂਛਨ ਕਰਯੋ।
'ਇਹ ਕਯਾ ਕਰਤਿ ਇਹਾਂ ਤੈ ਖਰਯੋ?'
'ਗੁਰ ਕੋ ਬਚ ਮੋ ਕਹੁ' ਤਿਨ ਕਹਯੋ।
'-ਜਰੋ ਅਗਨਿ- ਅਬ ਜਾਇ ਨ ਦਹਯੋ[1]' — [1]ਸੜਿਆ ਨਹੀਂ ਜਾਂਦਾ।
॥੪੩॥
ਤਿਸ ਕੋ ਗਰਬ ਬਿਨਾਸ਼ਨਿ ਹੇਤ।
ਬੋਲਯੋ ਤਸਕਰ ਹੋਇ ਸੁਚੇਤ।
'ਮੈਂ ਕਲਮਲ ਕੀਨੇ ਸੁਮਦਾਇ।
ਇਹਾਂ ਜਰੇ ਤੇ ਸਭਿ ਮਿਟ ਜਾਇਂ ॥੪੪॥
ਮੋ ਤੇ ਦਰਬ ਸਰਬ ਅਬ ਲੇਵੋ।
ਸ਼੍ਰੀ ਗੁਰ ਬਾਕ ਮੋਲ ਮੁਝ ਦੇਵੋ।'
ਸੁਨਿ ਕੈ ਧਨ ਲੀਨਸਿ ਲਲਚਾਇ।
ਤਬ ਤਸਕਰ ਤਨ ਦੀਨ ਜਲਾਇ ॥੪੫॥
ਸੁਰ ਪੁਰਿ[1] ਤੇ ਬਿਬਾਨ ਚਲਿ ਆਵਾ। — [1]ਦੇਵਤਿਆਂ ਦੀ ਪੁਰੀ।
ਸਾਦਰ ਕਹਿ ਕੈ ਤੁਰਤ ਚਢਾਵਾ।
ਸੁਖ ਅਨੰਤ ਮਹਿਂ ਜਾਇ ਰਹਯੋ ਹੈ।
ਗੁਰ ਬਚ ਤੇ ਅਘ ਦੇਹਿ[1] ਦਹਯੋ ਹੈ — [1]ਪਾਪੀ ਦੇਹ।
॥੪੬॥
ਲੋਭ ਧਾਰਿ ਸਿਖ ਗਮਨਯੋ ਘਰ ਕੋ।
ਗਹਯੋ ਨਰਨ ਤਿਸ ਲਖਿ ਤਸਕਰ ਕੋ[1]। — [1]ਕੋਈ ਚੋਰ ਜਾਣ ਕੇ।
ਕੋਟਵਾਰ[1] ਕੇ ਕਰਯੋ ਅਗਾਰੀ। — [1]ਕੋਤਵਾਲ।
ਤਿਨ ਦੇਖਤਿ ਹੀ ਗਿਰਾ ਉਚਾਰੀ ॥੪੭॥
'ਛੀਨ ਲੇਹੁ ਤਿਸ ਕੋ ਸਭਿ ਮਾਲ।
ਫਾਂਸੀ ਦੇਹੁ ਜਾਇ ਤਤਕਾਲ।'
ਹੁਕਮ ਮਾਨਿ ਫਾਂਸੀ ਤਿਸ ਦੀਨਾ।
ਮੂਰਖ ਮਰਯੋ ਧਰਮ ਤੇ ਹੀਨਾ ॥੪੮॥
ਗੁਰੂ ਬਚਨ ਪਰ ਜਿਹ ਪਰਤੀਤਿ।

ਤਿਸਹਿ ਮਿਲਹਿ ਊਚੋ ਪਦ ਨੀਤਿ।
ਤਜਹਿ ਬਾਕ ਧਰਿ ਲੋਭ ਬਿਸਾਲਾ।
ਪਾਵਹਿ ਨਰਕ ਤੁਰਤ ਹੁਇ ਕਾਲਾ[1] [1]ਮੌਤ।
॥੪੯॥

ਦੋਹਰਾ:
ਗੁਰੂ ਸੰਤ ਤੇ ਲਾਭ ਤਿਹ, ਗੁਰਮੁਖ ਦ੍ਰਿੜ
ਮਤਿ ਜੋਇ।
ਮਨਮੁਖ ਚੰਚਲ ਸਿੱਖ ਕੋ, ਸਿੱਖੀ ਉਲਟੀ
ਹੋਇ ॥੫੦॥
ਮਹਿਮਾ ਸਤਿਗੁਰ ਬਚਨ ਕੀ, ਦੇਖਹੁ ਪੁੰਨ [1]ਭਾਵ ਪ੍ਰਤੱਖਜ।
ਪ੍ਰਮਾਨ[1]।
ਬਿਮੁਖ ਭਯੋ ਸਿਖ ਫਾਂਸ ਤਿਸ, ਤਸਕਰ
ਸ੍ਵਰਗ ਮਹਾਨ ॥੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿੱਖ ਤਸਕਰ' ਪ੍ਰਸੰਗ ਬਰਨਨੰ ਨਾਮ ਤ੍ਰੌਦਸ਼ਮੋਂ ਅੰਸੂ ॥੧੩॥

## ੧੪. [ਸ਼੍ਰੀ ਗੁਰ ਅਮਰ ਦਾਸ ਜੀ ਦੀ ਮੁੱਢਲੀ ਕਥਾ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਨਿਸਾਨੀ ਛੰਦ:

ਸੰਗ ਬਾਲਿਕਨਿ ਖੇਲਹੀਂ, ਨਿਤਿ ਗੁਰੂ ਕ੍ਰਿਪਾਲਾ।
ਹਰਖ ਸ਼ੋਕ ਨਹਿਂ ਜਿਨਹੁਂ ਕੇ, ਇਕ ਰਸ ਸਭਿ ਕਾਲਾ।
ਦੀਨ ਬੰਧੁ ਤਾਰਨ ਤਰਨ, ਸਿੱਖੀ ਬਿਦਤਾਏ।
ਜਗੇ ਭਾਗ ਜਿਨ ਨਰਨਿ ਕੇ, ਚਰਨੀ ਲਪਟਾਏ ॥੧॥
ਕਰੋਂ ਨਿਰੂਪਨ ਅਬਿ ਕਥਾ, ਭੱਲਜਨ ਕੁਲ ਟੀਕਾ[1]।
ਆਇ ਮਿਲੇ ਜਿਸ ਰੀਤਿ ਸੋਂ, ਸੇਵਨ ਕਿਯ ਨੀਕਾ।
ਇਕ ਬਾਸੁਰਕੇ[†] ਗ੍ਰਾਮ ਹੈ, ਤਹਿਂ ਬਸਹਿ ਨਿਕੇਤੰ।
ਤੇਜੋ ਛੱਤ੍ਰੀ[†] ਭਾਗ ਬਡ, ਨਿਸ ਦਿਨ ਪ੍ਰਭੁ ਚੇਤੰ[1] ॥੨॥
ਭਲੇ ਕਰਮ ਮਹਿਂ ਪ੍ਰੀਤਿ ਉਰ, ਭੱਲਜਨ[1] ਕੁਲ ਮਾਂਹੀ।
ਧੀਰਜ ਧਰਮ ਬਿਸ਼ਾਲ ਜਿਹ, ਅਵਗੁਨ ਚਿਤ ਨਾਂਹੀ।
ਤਿਨ ਕੇ ਸੁਤ ਉਤਪਤਿ ਭਏ, ਸ਼੍ਰੀ ਅਮਰ ਬਡੇਰੇ।
ਅਪਰ ਭਏ ਪੁਨ ਤੀਨ ਸੁਤ, ਹਰਖਤਿ ਭਾ ਹੇਰੇ ॥੩॥
ਖੇਤੀ ਕ੍ਰਿਤਿ ਕੋ ਸੁਤ ਕਰਹਿਂ, ਤੇਜੋ ਸੁਖ ਪਾਵੈ।
ਬੈਠਿ ਰਹਹਿ ਸਿਮਰਹਿ ਪ੍ਰਭੂ, ਭਗਤੀ ਚਿਤ ਲਾਵੈਂ।
ਬਜਾਹ ਕਰੇ ਸਭਿ ਸੁਤਨਿ ਕੇ[1], ਪਿਖਿ

[1]ਭਾਵ ਗੁਰੂ ਅਮਰ ਦਾਸ ਜੀ ਦੀ।

[†]ਸ੍ਰੀ ਅੰਮ੍ਰਿਤਸਰ ਜੀ ਤੋਂ ਪੰਜ ਛੇ ਮੀਲ ਤੇ ਹੈ।

[1]ਸਿਮਰਦੇ। [†]ਪਾ:-ਖੱਤ੍ਰੀ।

[1]ਭੱਲੇ, ਖੱਤ੍ਰੀਆਂ ਦੀ ਇਕ ਜਾਤ ਹੈ।

[1]ਸਪੁੱਤ੍ਰਾਂ ਦੇ। [2]ਨੂੰਹਾਂ ਦੇ।

ਸਹਿਜ ਸੁਨੁਖਾ[2]।
ਉਰ ਮਹਿਂ ਅਧਿਕ ਪ੍ਰਮੋਦ[1] ਹੀ, ਬਡ ਭਾਗ ਅਦੂਖਾ[2] ॥੪॥

[1]ਅਨੰਦ ਹੁੰਦਾ ਹੈ। [2]ਦੁਖਾਂ ਤੋਂ ਰਹਿਤ ਹੈ।

ਆਪੋ ਅਪਨੇ ਕਾਜ ਮਹਿਂ, ਚਾਰਹੁਂ ਸੁਤ ਲਾਗੇ।
ਬੀਤ ਗਯੋ ਚਿਰ ਕਾਲ ਹੀ, ਪੌਤ੍ਰੇ ਪਿਖਿ ਆਗੇ।
ਅਮਰਦਾਸ ਨਿਜ ਬਾਸ[1] ਮਹਿਂ,
ਚਿਰਕਾਲ ਬਿਤਾਵਾ।
ਇਕ ਦਿਨ ਰਿਦੈ ਬਿਚਾਰਿਓ
-ਹੁਇ ਬੈਸ ਬਿਹਾਵਾ ॥੫॥

[1]ਘਰ।

ਦੋਹਰਾ:
ਕਰਤਿ ਬਨਜ ਫੇਰੋ ਫਿਰਹਿਂ,
ਧਰਮ ਸਹਿਤ ਕ੍ਰਿਤਿ ਠਾਨਿ।
ਹੁਇ ਅਦੋਸ਼ ਜਿਮਿ ਜੀਵਕਾ[1],
ਨਿਰਬਾਹਤਿ ਗੁਜ਼ਰਾਨ ॥੬॥

[1]ਜਿਵੇਂ ਪਾਪ ਤੋਂ ਬਿਨਾਂ ਰੋਜ਼ੀ ਤੁਰੇ।

ਨਿਸਾਨੀ ਛੰਦ:
ਕਰਹਿਂ ਅਬਹਿ ਸ਼ੁਭ ਕਰਮ ਕੋ,
ਸੁਖ ਹੁਇ ਪਰਲੋਕੰ।
ਨਾਂਹਿਤ ਰਾਗ ਰੁ ਦ੍ਵੈਸ਼[1]† ਮਹਿਂ,
ਲਹਿਂ ਹਰਖ ਰੁ ਸ਼ੋਕੰ[1]।

[1]ਮਿੱਤ੍ਰਾਈ ਅਰ ਵੈਰ। †ਪਾ:-ਦ੍ਵੈਖ।

[1]ਪ੍ਰਸੰਨਤਾ ਤੇ ਅਫਸੋਸ।

ਦੇਯ ਦਮਾਮਾ ਆਨਿ ਜਮ, ਕਛੁ ਹ੍ਵੈ ਨ ਉਪਾਈ।
ਪਛੁਤਾਵਹਿਂ ਨਿਜ ਸਿਰ ਧੁਨਹਿਂ, ਬਯ ਬਾਦ[1] ਬਿਤਾਈ ॥੭॥

[1]ਵਿਅਰਥ ਆਯੂ ਗੁਆਈ।

ਤੀਰਥ ਕੈ ਤਪਸਾ ਕਰਹਿਂ, ਅਬ ਸਮੋ ਹਮਾਰਾ।
ਤਰੁਨ[1] ਅਵਸਥਾ ਇਹ ਬਨਹਿ, ਬ੍ਰਿਧ ਤਨ ਬਲ ਹਾਰਾ-।

[1]ਜਵਾਨੀ।

ਇਤਯਾਦਿਕ ਤਰਕਤਿ[1] ਰਿਦੈ, ਪੁਨ ਨਿਸ਼ਚੈ ਕੀਨਾ।
-ਸੇਵਨਿ ਗੰਗਾ ਕੋ ਕਰਹਿਂ, ਕਲਿ ਮਹਿਂ

[1]ਦਲੀਲਾਂ ਕਰਦਿਆਂ।

ਅਘ ਛੀਨਾ ॥੮॥
ਖਸ਼ਟ ਮਾਸ ਕੋ ਪੂਨ ਕਰਜੋ, ਬਾਹਨ ਬਿਨੁ ਚਾਲੇ[1]।
ਸੁਰਸਰਿ[1] ਨੀਰ ਸ੍ਰਨਾਨਹੀ, ਧਰਿ ਹਰਖ ਬਿਸਾਲੇ[2]।
ਰਿਦੇ ਕਾਮਨਾ ਹੀਨ ਹੁਇ, ਪੂਜਹਿਂ ਥਿਤ ਤੀਰਾ।
ਚੰਦਨ ਚਰਚਤਿ[1] ਕੁਸਮ[2] ਗਨ, ਅਰਪਹਿਂ ਉਰ ਧੀਰਾ ॥੯॥
ਦੇਵਹਿਂ[†] ਧੂਪ ਸੁ ਨੰਮ੍ਰਿ ਹੁਇ, ਜਲ ਡਾਲਿ ਪਤਾਸੇ।
ਬਰਤ ਕਰਹਿਂ ਤਿਸ ਕੂਲ[1] ਪਰ, ਰਹਿ ਕਰ ਉਪਵਾਸੇ[2]।
ਅਧਿਕ ਭਾਉ ਧਰਿ ਜਾਤਿ ਹੈਂ, ਜੈਕਾਰ ਉਚਾਰੇ।
ਇਸੀ ਰੀਤਿ ਨਿਸ਼ਕਾਮ ਹੀ, ਬਹੁ ਬਾਰ ਪਧਾਰੇ[1] ॥੧੦॥

[1]ਸਵਾਰੀ ਬਿਨਾਂ ਭਾਵ ਪੈਦਲ ਜਾਵੇ।
[1]ਗੰਗਾ। [2]ਬੜੇ ਖੁਸ਼ ਹੋ ਕੇ ਨ੍ਹਾਉਂਦੇ ਹਨ।
[1]ਛਿੜਕਦੇ ਹਨ। [2]ਫੁੱਲ।
[†]ਪਾ:-ਖੇਵਹਿਂ। ਧੁਖਵਹਿਂ।
[1]ਕੰਢੇ। [2]ਨਿਰਾਹਾਰ।
[1]ਕਈ ਵੇਰ ਗਏ।

ਚੌਪਈ:
ਅਤਿ ਪਵਿੱਤ੍ਰ ਜਾਤ੍ਰਾ ਕੋ ਕਰੈਂ।
ਸਰਬ ਬਿਕਾਰ ਰਿਦੈ ਪਰਿਹਰੈਂ।
ਕਾਮ ਨ ਕ੍ਰੋਧ ਨ ਲੋਭ ਨ ਧਾਰੈਂ।
ਸੁਚ ਸੰਜਮ ਕੇ ਸਾਥ ਸਿਧਾਰੈਂ ॥੧੧॥
ਖਸ਼ਟ ਮਾਸ ਬੀਤੇ ਜਬਿ ਜਾਵੈਂ।
ਗ੍ਰਿਹ ਭੀ ਬੈਠੇ ਸੁਰਸਰਿ ਧਜਾਵੈਂ।
ਊਨਬਿੰਸਤੀ ਬਾਰ[1] ਗਏ ਜਬਿ।
ਦੇਹ ਜਰਜਰੀ ਭੂਤ[1] ਭਈ ਤਬਿ ॥੧੨॥
ਚਲਹਿਂ ਚਰਨ[1] ਸਿਮਰਨ ਕੋ ਕਰਿਤੇ।
ਉਚੇ ਜਯ ਜਯਕਾਰ ਉਚਰਿਤੇ।
ਬਹੁਰ ਬੀਸਵੀਂ ਬਾਰਿ ਪਧਾਰੇ।
ਮਿਹੜਾ[1] ਗ੍ਰਾਮਿਕ ਪੰਥ ਮਝਾਰੇ ॥੧੩॥
ਬਸਹਿ ਬਿੱਪ੍ਰ ਇਕ ਤਹਿਂ ਅਵਿਦਾਤਿ[1]।
ਹੁਤੋ ਸਾਰਸੁਤ ਭੰਬੀ ਜਾਤਿ[1]।

[1]ਉਨੀਵੀਂ ਵਾਰ।
[1]ਭਾਵ ਬ੍ਰਿੱਧ।
[1]ਪੈਰੀਂ ਤੁਰਕੇ ਜਾਣ।
[1]ਇਕ ਪਿੰਡ ਦਾ ਨਾਮ।
[1]ਸ੍ਰੇਸ਼ਟ, ਮਸ਼ਾਹੂਰ।
[1]ਬ੍ਰਾਹਮਣਾਂ ਦਾ ਇਕ ਗੋਤ੍ਰ, ਸੰਭਾਵਨਾ ਹੈ ਕਿ ਜਿਨ੍ਹਾਂ ਦੇ

ਵਡੇ ਸਰਸ੍ਵਤੀ ਨਦੀ ਦੇ ਕਿਨਾਰੇ ਕਦੇ ਵਸਦੇ ਸਨ ਸੋ ਸਾਰਸ੍ਵਤ।

ਦੁਰਗਾ ਨਾਮ ਭਨਹਿਂ ਤਿਸ ਕੇਰਾ।
ਕਰਹਿਂ ਜਾਤਰੀ ਤਹਾਂ ਬਸੇਰਾ ॥੧੪॥
ਆਵਤਿ ਜਾਤਿ ਪਾਇਂ ਬਿਸਰਾਮਾ।
ਸਾਦਰ ਕਰਹਿ ਉਤਾਰਨ ਧਾਮਾ[1]।
ਤਹਾਂ ਗਏ ਸ਼੍ਰੀ ਅਮਰ ਸੁਜਾਨਾ।
ਪੰਥ ਤਪਤ ਭਾਨੁਜ ਮੱਧਜਾਨਾ[1] ॥੧੫॥
ਥਿਰੇ[1] ਦੁਪਹਿਰਾ ਹੇਤ ਬਿਤਾਵਨਿ।
ਪੌਢਿ ਰਹੇ ਜਿਨ ਕੀਰਤਿ ਪਾਵਨ।
ਬਿੱਦਜਾ ਪਠਯੋ ਸੁ ਬਿੱਪ੍ਰ ਬਿਸ਼ੇਖ਼ਾ।
ਸਾਮੁੰਦ੍ਰਿਕ[1] ਭੀ ਤਿਸਨੇ ਦੇਖਾ ॥੧੬॥
ਸੁੰਦਰ ਪਦ ਅਰਬਿੰਦ ਨਿਹਾਰਾ[1]।
ਜਿਨ ਕੇ ਹੁਤੋ[†] ਸੁ ਪਦਮ ਅਕਾਰਾ[1]।

[1]ਘਰ ਉਤਾਰਾ ਦੇਵੇ।
[1]ਦੁਪਹਿਰ ਦੇ ਸੂਰਜ ਦੀ ਧੁੱਪ ਕਰਕੇ ਰਾਹ ਤਪ ਰਿਹਾ ਸੀ।
[1]ਟਿਕੇ।
[1]ਸਰੀਰ ਦੇ ਚਿਨ੍ਹਾਂ ਤੋਂ ਮਨੁੱਖ ਦੇ ਸ਼ੁਭ ਅਸ਼ੁਭ ਦੀ ਵਿਚਾਰ ਦੱਸਣ ਵਾਲੀ ਵਿਦਯਾ।
[1]ਚਰਨ ਕਮਲ ਤੱਕਿਆ।
[1]ਜਿਨ੍ਹਾਂ ਦੇ (ਚਰਨਾਂ ਵਿਚ) ਕਵਲ ਦਾ ਚਿੰਨ੍ਹ ਸੀ।

[†]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਦੇ ਸਜੇ ਹੱਥ ਵਿਚ ਭੀ ਕੰਵਲ ਦਾ ਚਿੰਨ੍ਹ ਲਿਖਿਆ ਹੈ, ਯਥਾ- 'ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥' (ਸਵਃ ਮਃ੩ ਕੇ) ਇਸੇ ਤਰ੍ਹਾਂ ਪੰਚਮ ਸਤਿਗੁਰੂ ਜੀ ਭੀ ਉਚਾਰਦੇ ਹਨ 'ਮੇਰੇ ਹਾਥਿ ਪਦਮੁ ਆਗਨਿ ਸੁਖ ਬਾਸਨਾ॥ (ਫੁਨਹੇ ਮਃ ੫)। ਇਥੇ ਚਰਨਾਂ ਵਿਚ ਭੀ ਪਦਮ ਕਿਹਾ ਹੈ ਸੋ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਅਮਰ ਦੇਵ ਜੀ ਦੇ ਸਫਲ ਸ਼ਰੀਰ ਵਿਚ ਦੋਨੋਂ ਥਾਂ ਪਦਮ ਸੀ, ਇਸੇ ਲਈ ਆਪ ਗੁਰ ਅਵਤਾਰ ਹੈਨ। ਸ੍ਰੀ ਕ੍ਰਿਸ਼ਨ ਜੀ ਦੇ ਕੇਵਲ ਚਰਨਾਂ ਵਿਚ ਹੀ ਪਦਮ ਸੀ ਯਥਾ- 'ਚਰਣ ਕਮਲ ਵਿਚ ਪਦਮ ਹੈ ਝਿਲਮਿਲ ਝਲਕੇ ਵਾਂਗੀ ਤਾਰੇ।' ਵਾਰ ਭਾਃ ਗੁਃ ੧੦-੨੩

ਪਿਖਯੋ ਦੂਰ ਤੇ ਪੁਨ ਢਿਗ ਆਯੋ।
ਨੀਕੀ ਰੀਤਿ ਬਹੁਰ ਦਰਸਾਯੋ ॥੧੭॥
ਰਿਦੇ ਬਿਚਾਰਹਿ ਤਰਕ[1] ਅਨੇਕਾ।
-ਇਹ ਉੱਤਮ ਲੱਛਨ ਪਗ ਏਕਾ।
ਸ੍ਰੀਪਤਿ ਬਿਸ਼ਨੁ ਭਏ ਅਵਤਾਰਾ[1]।
ਕਿਧੌਂ ਚੱਕ੍ਰਵਰਤੀ ਨ੍ਰਿਪ ਭਾਰਾ ॥੧੮॥
ਇਨ ਦੋਇਨ ਬਿਨ ਅਪਰ ਨ ਕੋਊ।
ਪਦਮ ਰੇਖ ਇਮਿ ਧਾਰਹਿ ਦੋਊ-।
ਪੌਢੇ ਸੁਪਤ ਰਹੇ ਤਹਿਂ ਜਾਵਦਿ।
ਰਹਯੋ ਬਿਚਾਰਤਿ ਦਿਜਬਰ ਤਾਵਦਿ ॥੧੯॥

[1]ਦਲੀਲਾਂ।
[1]ਵਿਸ਼ਨੂੰ ਦਾ ਅਵਤਾਰ ਹੈਨ ਏਹ।

ਨਿਸਾਨੀ ਛੰਦ:

ਜਾਗਿ ਉਠੇ ਸ਼੍ਰੀ ਅਮਰ ਜੀ, ਚਲਿਬੇ[1] ਕਰਿ

[1]ਚਲਣੇ।

ਤਜਾਰੀ।
ਬਿੱਪ੍ਰ ਨਿਕਟ ਬੈਠਤਿ ਭਯੋ, ਦੇਖਤਿ ਹਿਤ ਧਾਰੀ।
ਲਗੇ ਦੇਨਿ ਤਬ ਦੱਛਨਾ[1], 'ਦਿਜ ਜੂ! ਇਹ ਲੀਜੈ।
ਸਾਧ! ਸਾਧ!! ਤੁਝ ਕੋ ਅਹੈ, ਇਮਿ ਹੀ ਨਿਤਿ ਕੀਜੈ ॥੨੦॥

[1]ਭੇਟ।

ਉਤਰਹਿਂ ਸੰਗੀ ਗੰਗ ਕੇ, ਪਾਵੈਂ ਬਿਸਰਾਮਾ।
ਪਾਵਨ ਕੋ ਪਾਵਨ ਕਰਹਿਂ, ਪਾਵਨ ਹੁਇ ਧਾਮਾ[1]'।

[1]ਚਰਨਾਂ ਨੂੰ ਪਾਉਣਾ ਕਰਦੇ ਹਨ (ਯਾਤ੍ਰੀ ਤਾਂਤੇ) ਪਵਿੱਤ੍ਰ ਹੋ ਜਾਂਦਾ ਹੈ ਘਰ (ਤੁਸਾਡਾ)।

ਬਿੱਪ੍ਰ ਦੀਨ ਬਨਿ ਬਿਨੈ ਭਨਿ[1], 'ਮੈਂ ਅਬਿ ਨਹਿਂ ਲੇਊਂ।
ਜਬਿ ਸਮ੍ਰੱਥ ਹੋਵਹੁ ਮਹਾਂ, ਤਬਿ ਲੇਨਿ ਕਰੇਊਂ ॥੨੧॥

[1]ਬੇਨਤੀ ਕੀਤੀ।

ਅਬਿ ਮੁਝ ਸੋਂ ਕਹਿ ਦੀਜੀਅਹਿ, -ਬਾਂਛਤ ਹਮ ਦੈ ਹੈਂ-।
ਤਬਿ ਚੇਤਹੁ ਇਸ ਸਮੈਂ ਕੋ, ਹਮ ਆਨਿ ਮਿਲੈ ਹੈਂ।'
ਸੁਨਿ ਸ਼੍ਰੀ ਅਮਰ ਬਖਾਨਿਓਂ, 'ਕੈਸੇ ਤੁਵ ਜਾਨੀ।
ਕੈਸੇ ਐਸ਼੍ਵਰਜ ਹੋਇ ਹੈ, ਕਰਿ ਸਕਲ ਬਖਾਨੀ' ॥੨੨॥
ਦਿਜ ਭਾਖਯੋ 'ਤੁਮ ਪਦ ਪਦਮ, ਪਦਮਾਪਤਿ ਜੈਸੇ[1]।
ਅਤਿ ਉੱਤਮ ਲੱਛਨ ਇਹੀ, ਫਲ ਭਯੋ ਨ ਕੈਸੇ!
ਤਊ ਅਗਾਰੀ ਹੋਹਿਗੋ, ਪ੍ਰਭੁ ਜੋਤਿ ਮਿਲੈਹੈ।
ਚੱਕ੍ਰਵਰਤਿ ਰਾਜਾ ਕਿਧੌਂ, ਕਿਸ ਕਾਲ ਬਨੈ ਹੈ ॥੨੩॥

[1]ਵਿਸ਼ਨੂੰ ਵਰਗਾ ਕਮਲ (ਚਿੰਨ੍ਹ) ਤੁਸਾਡੇ ਚਰਨਾਂ ਵਿਚ ਹੈ।

ਨਿਰਸੰਸੈ ਮਮ ਬਾਰਤਾ, ਨਿਸ਼ਚੈ ਕਰਿ ਲੀਜੈ।

ਐਸ਼੍ਵਰਜ ਹੋਇ ਤ ਜਾਚਿਹੌਂ†, ਤਬਹੂੰ ਤੁਮ ਦੀਜੈ।'
ਸੁਨਿ ਪ੍ਰਸੰਨ ਚਿਤ ਅਤਿ ਭਏ, 'ਹੋਵਹੁ ਬਚ ਸਾਚਾ।
ਮਿਲਹੁ ਹਮੈਂ ਤਬਿ ਆਨਿ ਕੈ, ਲਿਹੁ ਜੋ ਕਰਿ ਜਾਚਾ' ॥੨੪॥
ਕਹਿ ਦਿਜ ਸੋਂ ਮਾਰਗ ਚਲੇ, ਆਵਨਿ ਕੋ ਧਾਮਾ।
ਇਕ ਬ੍ਰਹਮਚਾਰੀ ਬੇਸ ਮਹਿਂ, ਜਿਹ ਮਤਿ ਅਭਿਰਾਮਾ।
ਮਿਲੵੋ ਸੰਗ ਸ਼੍ਰੀ ਅਮਰ ਕੇ, ਕਿਯ ਬਚਨ ਬਿਲਾਸਾ।
ਚਲਤਿ ਪੰਥ ਸ਼ੁਭ ਕਥਾ ਪ੍ਰਭੁ, ਬਹੁ ਭਾਂਤਿ ਪ੍ਰਕਾਸ਼ਾ ॥੨੫॥
ਸਰਬ ਦਿਵਸ ਸੰਗੀ ਰਹੇ, ਉਤਰੇ ਇਕ ਥਾਨਾ।
ਗਮਨੇ ਬਹੁਰ ਪ੍ਰਭਾਤਿ ਕੋ, ਹਿਤ ਦੁਹੂੰਅਨਿ† ਠਾਨਾ।
ਜਾਵਦਿ ਆਏ ਸਦਨ ਨਿਜ, ਤਾਵਦਿ ਰਹਿ ਸੰਗਾ[1]।
ਖਾਨ ਪਾਨ ਇਕਠੋ ਕਰਹਿਂ, ਸਿਮਰਤਿ ਉਰ ਗੰਗਾ ॥੨੬॥
ਘਰ ਅਪਨ ਸ਼੍ਰੀ ਅਮਰ ਜੂ, ਆਨਯੋ ਬ੍ਰਹਮਚਾਰੀ।
ਸਾਦਨ ਖਾਨ ਰੁ ਪਾਨ ਕੋ, ਦੀਨਸਿ ਹਿਤ ਧਾਰੀ।
ਭਈ ਨਿਸਾ ਹਿਤ ਸੈਨ ਕੇ, ਊਪਰ ਆਰੂਢੇ।
ਕਰਹਿਂ ਪਰਸਪਰ ਬਾਰਤਾ, ਅੰਤਰਗਤਿ ਗੂਢੇ[1] ॥੨੭॥
ਕਿਸ ਪ੍ਰਸੰਗ ਪਰ ਬਾਰਤਾ, ਬੋਲਯੋ ਬ੍ਰਹਮਚਾਰੀ।
'ਗੁਰੂ ਤੁਮਾਰੋ ਕਵਨ ਹੈ, ਕਿਮ ਦੀਖਯਾ

†ਪਾ:-ਤਬ ਹੀ ਚਹੌ।
†ਪਾ:-ਦੁਲਹਨ।
[1]ਭਾਵ ਘਰ ਪਹੁੰਚਦੇ ਤਕ ਨਾਲ ਰਿਹਾ।
[1]ਭਾਵ, ਦਿਲ ਦੀਆਂ ਗੂੜ੍ਹੀਆਂ ਗੱਲਾਂ।
[1]ਤੇ ਕਿਵੇਂ ਗੁਰ ਮੰਤ੍ਰ ਲਿਆ ਹੈ?

ਧਾਰੀ[1]?'
ਸੁਨਿ ਸ਼੍ਰੀ ਅਮਰ ਬਖਾਨਿਓ, 'ਗੁਰੁ ਮੋਹਿ ਨ ਪਾਯੋ।
ਖੋਜ ਰਹ੍ਯੋ ਅਭਿਲਾਖ ਸੋਂ, ਕੋ ਦ੍ਰਿਸ਼ਟਿ ਨ ਆਯੋ ॥੨੮॥
ਨਹਿਂ ਦੀਖ੍ਯਾ ਕਿਸ ਕੀ ਲਈ, ਮੈਂ ਕਰੀ ਨ ਸੇਵਾ।
ਅਬਿ ਲਗ ਬਾਂਛਤ ਹੌਂ ਰਿਦੈ, ਕਰਿਹੌਂ ਗੁਰਦੇਵਾ।'
ਸੁਨਤਿ ਦੁਖ੍ਯੋ ਅਤਿ ਚਿਤ ਬਿਖੈ, ਬੋਲ੍ਯੋ ਬ੍ਰਹਮਚਾਰੀ।
'ਤਪ ਤੀਰਥ ਬ੍ਰਤਿ ਘਾਲ ਬਡ, ਭੀ ਬਿਫਲ[1] ਹਮਾਰੀ ॥੨੯॥

[1]ਬਿਅਰਥ।

ਮਹਾਂ ਸ਼੍ਰਮਤਿ[1] ਹੁਇ ਮੈਂ ਕਰੇ, ਸਭਿ ਬਾਦਿ ਗਵਾਏ।
ਭਯੋ ਅਚਾਨਕ ਸਾਥ ਤੁਮ', ਇਮਿ ਕਹਿ ਪਛੁਤਾਏ।

[1]ਮੇਹਨਤ ਨਾਲ।

'ਨਿਗੁਰੇ ਕੋ ਸੰਗੀ ਭਯੋ, ਕਿਯ ਖਾਨ ਰੁ ਪਾਨਾ।
ਪੁੰਨ ਅਕਾਰਥ ਸਭਿ ਭਏ, ਮੁਝ ਚਿੰਤ ਮਹਾਂਨਾ ॥੩੦॥
ਬ੍ਰਿੱਧ ਹੋਤਿ ਲੌ ਇਮ ਰਹੇ[1], ਨਹਿਂ ਗੁਰੂ ਬਨਾਯੋ?
ਮਹਾਂ ਕਰਮ ਖੋਟਾ ਕਿਯੋ, ਮਨਮਤਿ ਬਿਰਮਾਯੋ।'

[1]ਭਾਵ ਗੁਰੂ ਹੀਨ ਰਿਹਾ।

ਚਿਤ ਮਹਿਂ ਅਤਿ ਰਿਸ ਕਰਤਿ ਹੀ, ਉਠਿ ਮਾਰਗ ਲੀਨਾ।
ਅਮਰਦਾਸ ਪਸ਼ਚਾਤਿ ਤਿਸੁ, ਪਛੁਤਾਵਨਿ ਕੀਨਾ ॥੩੧॥
ਅਪਰ ਸਰਬ ਹੀ ਸੁਧ ਗਈ, ਇਕ ਹੀ ਲਿਵ ਲਾਗੀ।
-ਗੁਰੂ ਮਿਲਹਿਂ, ਕਰਿ ਲੇਇ ਹੌਂ- ਇੱਛਾ

ਬਹੁ ਜਾਗੀ।
ਪ੍ਰਭੁ ਆਗੈ ਬਿਨਤੀ ਕਰੀ -ਪੂਰਹੁ ਮਮ ਆਸਾ।
ਦੀਨਬੰਧੁ ਹਰਿ ਦਯਾਨਿਧਿ! ਲਖਿ ਦਾਸਨ ਦਾਸਾ ॥੩੨॥
ਰਾਵਰ ਕੇ ਪਦ ਪਦਮ ਤੇ, ਨਿਕਸੀ ਸ਼ੁਭ ਗੰਗਾ।
ਸੇਵੀ ਮੈਂ ਬਹੁ ਕਾਲ ਲਗ, ਨਿਸ਼ਕਾਮ ਉਮੰਗਾ।
ਅਬਿ ਸਤਿਗੁਰ ਮੁਝ ਕੋ ਮਿਲੈ, ਸਭਿ ਹੂੰ ਫਲ ਪਾਊਂ।
ਅੰਤਰਜਾਮੀ ਸਰਬ ਕੇ, ਕਹਿ ਕਿਸਹਿ ਸੁਨਾਊਂ- ॥੩੩॥
ਚਿੰਤਾ ਚਿਤ ਤੇ ਦੀਨ ਹੁਇ, ਬਿਨਤੀ ਬਹੁ ਭਾਖੇ।
ਦਿਵਸ ਨ ਬੀਤੇ ਦੁਖਦ ਬਹੁ, ਉਰ ਗੁਰੁ ਅਭਿਲਾਖੇ।
ਗੰਗਾ ਰਿਦੇ ਅਰਾਧਤੋ† -ਹੇ ਭੀਸ਼ਮ ਮਾਤਾ[1]!

[1]ਗੰਗਾ ਦਾ ਇਕ ਨਾਮ ਹੈ, ਰਾਜਾ ਸ਼ਾਂਤਨੁ ਤੋਂ ਗੰਗਾ ਦੇ ਪੇਟੋਂ ਭੀਸ਼ਮ ਦਾ ਜਨਮ ਹੋਇਆ ਸੀ। †ਇਹ ਗੰਗਾ ਆਦਿ ਦੀ ਉਸਤਤੀਆਂ ਪਹਿਲੇ ਖਿਆਲਾਂ ਅਨੁਸਾਰ ਹਨ, ਜਦੋਂ ਅਜੇ ਸਤਿਗੁਰੂ ਅੰਗਦ ਦੇਵ ਜੀ ਦੀ ਸ਼ਰਨ ਨੂੰ ਪ੍ਰਾਪਤਿ ਨਹੀਂ ਹੋਏ ਸਨ।

ਉੱਤਮ ਤੀਰਥ ਸਭਿਨਿ ਮਹਿਂ, ਬਾਂਛਤ ਕੀ ਦਾਤਾ[1] ॥੩੪॥

[1]ਭਾਵ ਮਨ ਮੰਗੀ ਮੁਰਾਦ ਦੀ ਦਾਤੀ ਹੈਂ ਤੂੰ।

ਬ੍ਰਹਮਲੋਕ ਤੇ ਜਤਨ ਕਰਿ, ਭਾਗੀਰਥ ਆਨੀ[1]।

[1]ਕਥਾ ਹੈ ਕਿ ਸੂਰਜਵੰਸੀ ਰਾਜਾ ਦਲੀਪ ਦੇ ਪੁੱਤ੍ਰ ਭਗੀਰਥ ਨੇ ਤਪੱਸਜਾ ਕਰਕੇ ਵੱਡਿਆਂ ਦੇ ਉਧਾਰ ਵਾਸਤੇ ਗੰਗਾ ਪ੍ਰਿਥਵੀ ਤੇ ਆਂਦੀ ਸੀ।

ਸਾਠ ਹਜ਼ਾਰ ਉਧਾਰ ਕਰਿ, ਇਹ ਕਥਾ ਮਹਾਂਨੀ।
ਸੁਰਮਾਨੀ, ਹਾਨੀ ਅਘਨਿ, ਜਾਨੀ ਤ੍ਰਿਹੁ ਲੋਕਾ[1]।

[1]ਦੇਵਤਿਆਂ ਦੀ ਮੰਨੀ ਹੋਈ, ਨਾਸ਼ ਕਰਤਾ ਪਾਪਾਂ ਦੀ ਤੇ ਤਿੰਨਾਂ ਲੋਕਾਂ ਵਿਖੇ ਜਾਣੀ ਹੋਈ।

ਸੁਖਦਾਨੀ, ਰਾਨੀ ਜਗਤਿ, ਤੁਵ ਬੇਗ ਅਰੋਕਾ[1] ॥੩੫॥

[1]ਤੇਰਾ ਪ੍ਰਵਾਹ ਰੋਕਿਆ ਨਹੀਂ ਜਾਂਦਾ।

ਕਰਹੁ ਸਫਲ ਮਮ ਕਾਮਨਾ, ਗੁਰੁ ਦੇਹੁ

ਮਿਲਾਈ-।
ਇਸ ਪ੍ਰਕਾਰ ਬਿਨਤੀ ਭਨਹਿ,
ਬਹੁ ਬਿਧਿ ਬਡਿਆਈ।
ਨਿਸਾ ਬਿਤੀ ਦਿਨ ਆਗਲੋ, ਦੁਖ ਸਾਥ
ਬਿਤਾਵਾ।
ਖਾਨ ਪਾਨ ਕੁਛ ਨਹਿਂ ਰੁਚੀ, ਬੈਰਾਗ
ਉਪਾਵਾ ॥੩੬॥
ਬਹੁਰੁ ਭਈ ਜਬਿ ਜਾਮਨੀ, ਸੋਚਤਿ ਚਿਤ
ਜਾਗਾ।
ਲਿਵ ਲਾਗਹਿ ਨਹਿਂ ਨੀਂਦ ਹੁਇ, ਜਿਨ
ਮਨ ਅਨੁਰਾਗਾ।
ਸ਼੍ਰੀ ਪਰਮੇਸ਼ੁਰ ਸੁਰਸੁਰੀ, ਪਰਸੰਸਤਿ[1]
ਦੋਊ।

[1]ਉਸਤਤਿ ਕਰਦੇ ਹਨ।

ਬਿਨੈ ਭਨਤਿ ਮਨ ਦੀਨ ਬਨਿ, ਗੁਨ ਗਨ
ਗਿਨਿ ਸੋਊ[1] ॥੩੭॥

[1]ਸਾਰੇ ਗੁਣ ਗਿਣਕੇ।

ਨਾਉਂ ਥਾਉਂ ਬਿਨ ਰੂਪ ਕੇ, ਸਤਿਗੁਰ ਕੋ
ਧਜਾਵੈ।
-ਪੂਰਹੁ ਮੇਰੀ ਆਸ ਕੋ-, ਐਸੇ ਉਰ ਭਾਵੈ।
-ਸਰਬ ਥਾਨ ਸਭਿ ਕਾਲ ਮਹਿਂ, ਸਤਿਗੁਰ
ਹੈ ਬਜਾਪੇ।
ਬਿਨਤੀ ਸੁਨਿ ਕੈ ਸ਼੍ਰੋਨ ਮੈਂ, ਦਿਹੁ ਦਰਸ਼ਨ
ਆਪੇ ॥੩੮॥
ਮੈਂ ਪਰਖਨ ਜਾਨਹੁ ਨਹੀਂ, ਗੁਰ ਪੂਰਨ
ਕੇਹੁ[1]।

[1]ਕੌਣ ਹੈ।

ਅਪਨੋ ਬਿਰਦ ਪਛਾਨਿ ਕੈ, ਨਿਜ ਦਰਸ਼ਨ
ਦੇਹੁ।'
ਇਮਿ ਇਕ ਲਿਵ ਲਾਗੀ ਰਿਦੈ, ਤਜਿ
ਕਾਰਜ ਆਨਾ।
ਖਾਨ ਪਾਨ ਨਿੰਦ੍ਰਾ ਨਹੀਂ, ਦ੍ਰਿਗ ਨੀਰ
ਚਲਾਨਾ ॥੩੯॥
ਦੀਰਘ ਸ੍ਵਾਸ ਉਸਾਰਿਤੋ[1], ਇਕ ਤੌ ਬ੍ਰਿਧ
ਦੇਹੀ।

[1]ਲੰਮੇ ਸਾਹ ਭਰਕੇ।

ਗੰਗਾ ਆਵਤਿ ਜਾਤ ਮਗ, ਬਲ ਬਿਨਾ ਅਛੇਹੀ[1]।
ਪ੍ਰੇਮ ਅਧਿਕ ਚਿੰਤਾ ਬਹੁਤ, ਉਰ ਮਹਿਦ ਬਿਸੂਰਾ[1]।
'ਕੈ ਮਰਿਹੋਂ ਕੈ ਮਿਲਹਿ ਅਬਿ, ਸ੍ਰੀ ਸਤਿਗੁਰ ਪੂਰਾ ॥੪੦॥
ਧਿਕ ਜੀਵਨਿ ਸਤਿਗੁਰੁ ਬਿਨਾ, ਕੁਛ ਸਰੈ ਨ ਕਾਜੂ।
ਗੁਰ ਬਿਨ ਛਿਤਿ ਕੋ ਰਾਜ ਕਜਾ, ਧਿਕ ਸੁਰਪੁਰਿ[1] ਰਾਜੂ।
ਤਪ, ਤੀਰਥ, ਬਰਤ ਰੁ ਧਰਮ, ਬਿਨ ਗੁਰ ਨਿਫਲਾਵੈਂ।
ਗੁਰ ਬਿਨ ਲੋਕ ਪ੍ਰਲੋਕ ਕੇ, ਸੁਖ ਸਕਲ ਨਸਾਵੈਂ ॥੪੧॥
ਸਤਿਗੁਰ ਪੂਰਾ ਜੇ ਮਿਲਹਿ, ਦੇ ਨਿਜ ਉਪਦੇਸ਼ੂ।
ਸਫਲ ਤਪਾਦਿਕ ਹੋਤਿ ਹੈਂ, ਮਿਟ ਜਾਤਿ ਕਲੇਸ਼ੂ।
ਕਰਮ ਹੀਨ ਇਮ ਮੈਂ ਰਹ੍ਯੋ, ਅਬਿ ਸਤਿਗੁਰ ਪਾਊਂ।
ਨਾਤੁਰ ਤਜਿ ਕੈ ਅੰਨ ਜਲ, ਨਿਜ ਤਨ ਬਿਨਸਾਊਂ- ॥੪੨॥

[1]ਨਿਰੰਤਰ।
[1]ਬੜਾ ਝੂਰਦੇ ਹਨ।
[1]ਸ੍ਵਰਗ ਦਾ।

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅਮਰ' ਪ੍ਰਸੰਗ ਬਰਨਨੰ ਨਾਮ ਚੌਦਸ਼ਮੋਂ ਅੰਸੂ ॥੧੪॥

## ੧੫. [ਸ੍ਰੀ ਅਮਰਦਾਸ ਜੀ ਦਾ ਗੁਰ ਅੰਗਦ ਜੀ ਨਾਲ ਮਿਲਾਪ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਸ੍ਰੀ ਗੁਰ ਅੰਗਦ ਕੀ ਸੁਤਾ, ਬੀਬੀ ਅਮਰੋ ਨਾਮ।
ਭਗਤਿ ਧਾਰ ਬਪੁ ਆਪਨੋਂ[1], ਉਪਜੀ ਸਤਿਗੁਰ ਧਾਮ ॥੧॥

[1]ਮਾਨੋ) ਭਗਤੀ ਆਪਣਾ ਸਰੀਰ ਧਾਰਕੇ।

ਨਿਸਾਨੀ ਛੰਦ:

ਅਨੁਜ[1] ਹੁਤੋ ਸ੍ਰੀ ਅਮਰ ਕੋ, ਤੇਜੋ ਕੇ ਤਾਤਾ[2]।
ਤਿਸ ਕੇ ਨੰਦਨ ਸੰਗ ਇਹੁ, ਬਜਾਹੀ ਬਡਿ ਗਜਾਤਾ।
ਬਿਦਾ ਹੋਇ ਪਿਤ ਪਾਸ ਤੇ, ਸਸੁਰਾਰ ਬਸੰਤੀ[1]।
ਬਹੁਤ ਬਰਖ ਤਿਨ ਘਰ ਰਹੀ, ਅਮਰੋ ਮਤਿਵੰਤੀ[1] ॥੨॥

[1]ਛੋਟਾ ਭਾਈ। [2]ਪੁੱਤਰ।

[1]ਸਹੁਰੇ ਵੱਸਦੀ ਸੀ।

[1]ਬੁਧਿਵਾਨ।

ਮਹਿਮਾ ਲਖੀ ਨ ਕਿਨਹੁ ਤਿਹ, ਨਿਤਪ੍ਰਤਿ ਇਮ ਠਾਨੈ।
ਗ੍ਰਹਿ[1] ਧੰਧਾ ਸਭਿ ਦਿਨ ਕਰਹਿ, ਤਿਨ ਆਇਸੁ ਮਾਨੈ।
ਜਾਗਹਿ ਪਾਛਲ ਰਾਤਿ ਕੌ, ਕਰਿ ਸ਼ੌਚ ਸ਼ਨਾਨਾ।
ਸ਼੍ਰੀ ਨਾਨਕ ਬਾਨੀ ਪਠਹਿ, ਕਰਿ ਪ੍ਰੇਮ ਮਹਾਨਾ ॥੩॥

[1]ਘਰ ਦਾ।

ਤਿਸ ਨਿਸ ਉਠਿ ਸਤਿਗੁਰ ਸਿਮਰ, ਮੱਜਨ ਕੌ ਠਾਨਾ।
ਪਠਹਿ ਗੁਰੂ ਕੇ ਸ਼ਬਦ ਸ਼ੁਭ, ਫਲ ਜਿਨਹੁ ਮਹਾਨਾ।
ਦਧੀ[1] ਬਿਲੋਵਤਿ[2] ਸਹਜਿ ਸੋਂ, ਮੁਖ ਬੋਲਤਿ ਬਾਨੀ।
ਹੁਇ ਪ੍ਰਸੰਨ ਕਰਿ ਪ੍ਰੇਮ ਸੋਂ, ਨਿਜ ਬ੍ਰਿਤੀ ਟਿਕਾਨੀ ॥੪॥

[1]ਦਹੀਂ। [2]ਰਿੜਕਦੀ ਹੋਈ।

ਨਿਜ ਘਰ ਪਰ ਸ਼੍ਰੀ ਅਮਰ ਜੀ, ਚਿੰਤਾ ਗ਼ਲਤਾਨੇ।
ਜਾਗੇ ਸਗਲੀ ਜਾਮਨੀ, ਪੁਨ ਪੁਨ ਪਛੁਤਾਨੇ।
ਸਤਿਗੁਰ ਦਰਸ਼ਨ ਚਿਤਵਨੇ, ਬਿਨਤੀ ਬਹੁ ਭਾਖੇ।
ਜਾਮ ਨਿਸਾ ਤੇ ਧੁਨਿ[1] ਪਰੀ, ਸੁਨਿ ਮਨ ਅਭਿਲਾਖੇ ॥੫॥

[1]ਭਾਵ ਬੀਬੀ ਦੇ ਸ਼ਬਦ ਪੜ੍ਹਨ ਦੀ ਧੁਨ।

ਸੁਨਨਿ ਲਗੇ ਮਨ ਰੋਕਿ ਕੈ, ਸੁੰਦਰ ਗੁਰਬਾਨੀ।
ਚੁਭਤਿ ਚੀਤ ਦਰਵਤਿ ਰਿਦਾ[1], ਰੁਚਿ ਜਗੀ ਮਹਾਨੀ।

[1]ਪੰਘਰਦਾ ਹੈ ਦਿਲ।

ਤਹਿਂ ਤੇ ਉਠਿ ਹੁਇ ਨਿਕਟ ਤਿਹ, ਓਟਾ[1] ਇਕ ਲੀਨਾ।

[1]ਓਹਲਾ।

-ਦੇਖਿ ਨ ਸੁਕਚਹਿ[1] ਮੋਹਿ ਕੋ, ਸ਼ੁਭ ਮਤੀ ਪ੍ਰਬੀਨਾ[2]- ॥੬॥

[1]ਸੰਕੋਚ ਨਾ ਕਰੇ (ਅ) ਸ਼ਰਮਾਵੇ ਨਾ। [2]ਭਾਵ ਬੀਬੀ ਅਮਰੋ।

ਛਪੇ ਸੁਨਤਿ ਗੁਰ ਸਬਦ ਕੋ, ਥਿਤ[1] ਕੇਤਿਕ ਕਾਲਾ।
ਪਢਤਿ ਰਹੀ ਅਮਰੋ ਤਬਹਿ, ਪੁਨ ਭਯੋ ਉਜਾਲਾ।
ਜਬਿ ਪ੍ਰਭਾਤਿ ਹੋਈ ਪਿਖਿ, ਤਬਿ ਨਿਕਟ ਸਿਧਾਰਾ।
ਬੂਝਨ ਲਾਗਜੋ 'ਸ਼ਬਦ ਇਹ, ਕਿਸ ਭਾਂਤਿ ਉਚਾਰਾ? ॥੭॥

[1]ਖੜੋਕੇ।

ਹੇ ਪੁੱਤ੍ਰੀ! ਅਬਿ ਫੇਰ ਪਢਿ, ਮੁਝ ਦੇਹੁ ਸੁਨਾਈ।
ਮਰਜੋ ਹੁਤੋ ਮੈਂ, ਸੁਧਾ ਕੀ; ਬੂੰਦੈਂ ਮੁਖ ਪਾਈ[1]।
ਕਰਜੋ ਜਿਵਾਵਨ, ਸੁਖ ਦਿਯੋ, ਇਹ ਬਡ ਉਪਕਾਰਾ।'
ਸੁਨਿ ਅਮਰੋ ਸੁਕਚਤਿ[1] ਕੁਛਕ ਗੁਰ ਸ਼ਬਦ ਉਚਾਰਾ ॥੮॥

[1]ਤੂੰ) ਪਾਈਆਂ ਹਨ।

[1]ਸ਼ਰਮਾਕੇ।

ਸ੍ਰੀ ਮੁਖਵਾਕ:
ਮਾਰੂ ਮਹਲਾ ੧ ਘਰੁ ੧ ॥
ਕਰਣੀ ਕਾਗਦੁ ਮਨੁ ਮਸਵਾਣੀ[1] ਬੁਰਾ ਭਲਾ ਦੁਇ ਲੇਖ ਪਏ ॥ [1]ਦਵਾਤ।
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ[1] ॥ [1]ਕਮਲਿਆ।
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ[1] ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥ [1]ਭੱਠੀ।
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥
ਭਇਆ ਮਨੂਰੁ[1] ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥ [1]ਸੜਿਆ ਗਲਿਆ ਲੋਹਾ।
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ[1] ਦੇਹਾ ॥੪॥੩॥ [1]ਟਿਕੇ।

ਨਿਸ਼ਾਨੀ ਛੰਦ:

ਸੁਨਿ ਕੇ ਸਤਿਗੁਰ ਸਬਦ ਕੋ, ਮਨ ਭਯੋ ਹੁਲਾਸਾ।
-ਮੋਹਿ ਦਸ਼ਾ ਅਸ ਅਬਿ ਅਹੈ, ਜਿਮ ਸ਼ਬਦ ਪ੍ਰਕਾਸ਼ਾ[1]। [1]ਮੇਰੀ ਦਸ਼ਾ ਹੁਣ ਉਜੇਹੀ ਹੈ ਜੇਹੀ ਸ਼ਬਦ ਨੇ ਪ੍ਰਕਾਸ਼ ਕੀਤੀ ਹੈ।
ਤਰੁਨ ਅਵਸਥਾ ਬਿਤ ਗਈ, ਬਿਰਧਾਪਨ ਪਾਵਾ।
ਲੋਹਾ ਹੁਤੇ ਮਨੂਰ ਭਾ, ਕਿਤ ਕਾਜ ਨ ਆਵਾ ॥੯॥
ਲੋਹੇ ਕੋ ਪਾਰਸ ਛੁਵੈ, ਕੰਚਨ ਹੁਇ ਜਾਈ।
ਮਮ[†] ਮਨੂਰ ਕੋ ਗੁਰ ਮਿਲਹਿਂ, ਸੁਧ ਕਰਹਿਂ ਬਨਾਈ। [†]ਪਾ:-ਸਮ।
ਮਨਹੁ ਸਬਦ ਮੁਝ ਪਰ ਕਿਯੋ[1], ਅਸ ਦਸ਼ਾ ਸਰੀਰਾ-। [1]ਮੇਰੀ (ਹਾਲਤ) ਤੇ ਰਚਿਆ ਹੈ।
ਇਮ ਬਿਚਾਰਿ ਬੂਝਤਿ ਭਏ, ਆਸ਼ੈ ਗੰਭੀਰਾ[1] ॥੧੦॥ [1]ਭਾਵ ਸ੍ਰੀ ਅਮਰ ਜੀ।
'ਸ਼ਬਦ ਕਰਯੋ ਕਿਸ ਕੋ ਅਹੈ, ਕਿਤ ਤੇ ਤੁਮ ਪਾਵਾ?
ਕਰਨਹਾਰਿ[1] ਅਬਿ ਹੈ ਕਿ ਨਹਿਂ? ਜਿਨ ਸ਼ੁਭ ਪਦ ਗਾਵਾ। [1]ਰਚਣ ਵਾਲੇ।
ਸੁਨਤਿ ਰੋਮ ਹਰਖਨ ਭਯੋ[1], ਮਨ ਪ੍ਰੇਮ ਬੰਧਾਯੋ। [1]ਲੂੰ ਖਿੜ ਗਏ।

ਮੇਰੇ ਹੇਤ ਉਧਾਰਿਬੇ, ਇਹ ਰੁਚਿਰ ਬਨਾਯੋ'
॥੧੧॥
ਸੁਨਿ ਬੀਬੀ ਅਮਰੋ ਕਹਤੋ, 'ਸ੍ਰੀ ਨਾਨਕ
ਪੂਰੇ।
ਤਿਨਹੁ ਬਨਾਯੋ ਸ਼ਬਦ ਕੋ, ਜਿਸ ਮਹਿਂ ਫਲ
ਰੂਰੇ।
ਅਪਰ ਬਹੁਤ ਬਾਨੀ ਬਨੀ, ਤਿਨ ਕੇ ਮੁਖ
ਦ੍ਵਾਰਾ।
ਜਿਸ ਕੇ ਪਠਿਬੇ ਪ੍ਰੇਮ ਤੇ, ਭਉਜਲ
ਨਿਸਤਾਰਾ ॥੧੨॥
ਸੁਨਹਿਂ ਪਠਹਿਂ ਮੇਰੋ ਪਿਤਾ ਮਨ† ਪ੍ਰੇਮ
ਬਿਸਾਲਾ।
ਗਾਇਂ ਰਬਾਬੀ ਤਿਨਹੁ ਢਿਗ, ਥਿਤ ਦੋਨਹੁ
ਕਾਲਾ।
ਸ੍ਰੀ ਸਤਿਗੁਰੁ ਨਾਨਕ ਅਬੈ, ਬੈਕੁੰਠ
ਪਧਾਰੇ।
ਨਿਜ ਸਥਾਨ ਨਿਜ ਜੋਤਿ ਦੇ, ਮਮ ਪਿਤਾ
ਬਿਠਾਰੇ ॥੧੩॥
ਤਿਨਹੁਂ ਨਿਕਟ ਤੇ ਕੰਠ ਕਰਿ, ਬਹੁ
ਸੁਨਤਿ ਰਹੰਤੀ[1]।
ਸਤਿਗੁਰ ਗਿਰਾ ਪ੍ਰਚਾਰ ਤਹਿਂ, ਗਨ
ਕਿਲਵਿਖ ਹੰਤੀ।
ਸੇਵਤਿ ਸਿੱਖ ਅਨੇਕ ਹੈਂ, ਜਿਨ ਕੇ
ਵਡਭਾਗਾ।
ਸਰਬ ਬਿਕਾਰਨਿ ਤਯਾਗਿ ਕੈ, ਮਨ
ਸਿਮਰਨ ਜਾਗਾ' ॥੧੪॥
ਸੁਨਤਿ ਅਮਰ ਬੋਲੇ ਬਹੁਰ, 'ਦੁਹਿਤਾ[1]!
ਸੁਨਿ ਲੀਜੈ।
ਮੇਰੇ ਪਰ ਉਪਕਾਰ ਇਹੁ, ਕਰੁਨਾ ਕਰਿ
ਕੀਜੈ।
ਲੇਹੁ ਸੰਗ ਤਹਿਂ ਕੋ ਚਲਹੁ, ਦਿਹੁ ਮੋਹਿ
ਮਿਲਾਈ।

†ਪਾ-ਨਿਤ।

[1]ਭਾਵ ਮੈਂ ਆਪਣੇ ਪਿਤਾ ਗੁਰੂ ਜੀ ਪਾਸੋਂ ਬਹੁਤ ਸੁਣਦੀ ਰਹਿੰਦੀ ਹਾਂ ਓਥੋਂ ਹੀ ਕੰਠ ਕੀਤਾ ਹੈ।

[1]ਹੇ ਬੇਟੀ!

ਦਰਸ਼ਨ ਕੀ ਪਜਾਸਾ ਲਗੀ, ਅਬ ਰਹਜੋ ਨ ਜਾਈ ॥੧੫॥
ਬ੍ਰਿੱਧ ਅਨਾਥ ਅਜਾਨ ਮੈਂ, ਸਮਰਥ ਤੇ ਹੀਨਾ।
ਮਰਤਿ ਮੋਹਿ ਜੀਵਾਇ ਹੈਂ, ਹੇ ਸੁਤਾ ਪ੍ਰਬੀਨਾ'![1]।
ਸੁਨਿ ਅਮਰੋ ਨੇ ਪੁਨ ਭਨਜੋ 'ਤੁਮ ਬ੍ਰਿੱਧ[1] ਹਮਾਰੇ।
ਕਜੋਂ ਨਹਿਂ ਮਾਨੌਂ ਬੈਨ ਕੋ, ਮੈਂ ਬਿਨਾ ਬਿਚਾਰੇ ॥੧੬॥
ਮੋ ਕਹੁ ਸਸੁਰ ਸਥਾਨ ਹੋ[1], ਸਮ ਪਿਤਾ ਬਿਚਾਰੌਂ।
ਇਕ ਪਰੰਤੁ ਮੈਂ ਡਰਤਿ ਹੌਂ, ਬਿਨ ਕਹੇ ਪਧਾਰੌਂ।
ਪਿਤ ਸਤਿਗੁਰੁ ਕੋ ਅਦਬ ਸੋਂ, ਦਰਸੋਂ ਦਰਸੰਨਾ[1]।
ਤਿਨ ਰਜਾਇ ਮੈਂ ਨਿਤ ਰਹੌਂ, ਬਹੁ ਕਰੌਂ ਪ੍ਰਸੰਨਾ ॥੧੭॥
ਜਾਵੌਂ ਨਿਕਟ ਨ ਬਿਨ ਕਹੇ, ਬਿਨ ਬਿਦਾ ਨ ਆਵੌਂ।
ਰਿਸਿ ਕਰਿ ਕੁਛ ਨਹਿਂ ਕਬਿ ਕਹੈਂ, ਜਾਂ ਤੇ ਡਰ ਪਾਵੌਂ।'
ਸੁਨਿ ਬੋਲੇ ਸ਼੍ਰੀ ਅਮਰ ਜੀ 'ਤੂੰ ਮਤਿ ਕਰਿ ਚਿੰਤਾ[†]।
ਅੰਤਰਜਾਮੀ ਘਟਨ ਕੇ, ਹੁਇਂ ਜੇ ਭਗਵੰਤਾ ॥੧੮॥
ਤੌ ਨ ਕਰਹਿਂ ਮਨ ਭੰਗ ਕੋ, ਹੇਰਹਿਂ ਮਨ ਪ੍ਰੇਮਾ[†]।
ਦਾਸ ਜਾਨਿ ਢਿਗ ਰਾਖਿ ਹੈਂ, ਦੈ ਹੈਂ ਮਗ ਛੇਮਾ[1]।
ਬ੍ਰਿੱਧ ਬਿਨੈ ਸੁਨਿ ਦੀਨ ਕੀ, ਅਮਰੋ ਕਰਿ ਤਜਾਰੀ।

[1]ਸਿਆਣੀ।
[1]ਵਡੇ।
[1]ਸਹੁਰੇ ਦੀ ਥਾਂ।
[1]ਦਰਸ਼ਨ ਦੇਖਦੀ ਹਾਂ।
[†]ਪਾ:-ਮਤ ਕਰ ਚਿਤ ਚਿੰਤਾ।
[†]ਪਾ:-ਮਮ ਪ੍ਰੇਮਾ = ਮੇਰੇ ਪ੍ਰੇਮ ਨੂੰ।
[1]ਕਲਜਾਨ ਦਾ ਰਾਹ।

ਝੀਵਰ ਲੀਏ ਹਕਾਰਿ[1] ਕੈ, ਚਢਿ ਕਰਿ ਅਸਵਾਰੀ[2] ॥੧੯॥

[1]ਬੁਲਾਇ ਲਏ। [2]ਭਾਵ ਡੋਲੇ ਤੋਂ ਹੈ।

ਚਲੇ ਪੰਥ ਸੁਭ ਸ਼ਗੁਨ ਤੇ, ਸ਼ੁਭ ਬਹੀ ਸਮੀਰਾ[1]।

[1]ਪੌਣ।

ਪਰਖਤਿ, ਹਰਖਤਿ ਚਿੱਤ ਮਹਿਂ, ਹੁਇ ਕਾਜ ਗਹੀਰਾ।
ਸਨੇ ਸਨੇ ਮਾਰਗ ਚਲੇ, ਪਿਖਿ ਗ੍ਰਾਮ ਖਡੂਰਾ।
ਬੀਬੀ ਅਮਰੋ ਤਬਿ ਕਹ੍ਯੋ, 'ਪਿਤ ਸਤਿਗੁਰ ਪੂਰਾ ॥੨੦॥
ਗ੍ਰਾਮ ਨਿਕਟਿ ਤੁਮ ਬੈਠੀਏ, ਮੈਂ ਜਾਉਂ ਅਗਾਰੀ।
ਪਿਖਿ ਸੁਭਾਵ ਸਤਿਗੁਰੂ ਕੋ, ਪੁਨ ਲੇਹੁਂ ਹਕਾਰੀ[1]।

[1]ਸੱਦ ਲਵਾਂਗੀ (ਤੁਸਾਂ ਨੂੰ)।

ਆਗਜਾ ਕਰਹਿਂ ਪ੍ਰਸੰਨ ਹੁਇ, ਪੂਛੌਂ ਜਬਿ ਜਾਈ।
ਮਿਲਹੁ ਬਹੁਰ, ਢਿਗ ਰਹਹੁ ਤਿਨ; ਲਖਿ ਚਲਹ ਰਜਾਈ' ॥੨੧॥
ਇਮਿ ਧੀਰਜ ਦੇ ਕਰਿ ਭਲੇ, ਚਲਿ ਗਈ ਅਗਾਰੇ।
ਪਿਤਾ ਸਾਥ ਹਿਤ ਕਰਿ ਮਿਲੀ, ਬਡ ਸ਼ਰਧਾ ਧਾਰੇ।
ਘਰ ਅੰਤਰ ਬੈਠੀ ਨਿਕਟ, ਗੁਰੁ ਅੰਤਰਜਾਮੀ।
ਕਹ੍ਯੋ 'ਬੁਲਾਯੋ ਤੁਝ ਨਹੀਂ, ਆਈ ਕਿਸ ਕਾਮੀ? ॥੨੨॥
ਬਨਹਿ ਨ ਆਵਨਿ ਬਿਨ ਭਨੇ, ਕ੍ਯੋਂ ਚਲਿ ਕਰਿ ਆਏ?
ਜਿਨਹੁ[1] ਸੰਗ ਆਨ੍ਯੋ ਹੁਤੋ, ਤਿਸ ਕ੍ਯੋਂ ਨਹਿਂ ਲਜਾਏ।'

[1]ਜਿਸ ਨੂੰ।

ਕਹ੍ਯੋ ਜੋਰਿ ਕਰ 'ਜਾਇ ਮੈਂ, ਆਨਹੁਂ ਅਬਿ ਪਾਸਾ।

ਆਇਸੁ[1] ਬਿਨੁ ਨਹਿਂ ਮਿਲਿ ਸਕਹਿਂ, ਬਹੁ ਧਰੇ ਹੁਲਾਸਾ[2]' ॥੨੩॥
ਗਈ ਆਪ ਹੀ ਉਠਿ ਬਹੁਰ, ਤਿਸ ਜਾਇ ਹਕਾਰਾ।
ਰਿਦੇ ਅਨੰਦ ਬਿਲੰਦ ਧਰਿ, ਪਹੁੰਚਜੋ ਦਰਬਾਰਾ।
ਦਰਸ਼ਨ ਕੀਨਸਿ ਜਾਇ ਕੈ, ਮੁਖ ਕਮਲ ਬਿਕਾਸ਼ਾ[1]।
ਰਾਗ ਦ੍ਵੈਸ਼ ਸੁਖ ਦੁਖ ਬਿਖੈ, ਬ੍ਰਿਤਿ ਜਿਨਹੁ[†] ਉਦਾਸਾ ॥੨੪॥
ਲਖਿ ਸੰਸਾਰ ਸੰਬੰਧ ਕੇ, ਹੁਇ ਸਤਿਗੁਰ ਠਾਂਢੇ।
ਗਲ ਮਿਲਿਬੇ ਕਹੁ ਤਜਾਰ ਭੇ, ਪਟ ਤੇ ਕਰ ਕਾਢੇ[1]।
ਚਰਨ ਗਹੇ ਸ਼੍ਰੀ ਅਮਰ ਤਬਿ, ਬੰਦਨ ਕੋ ਠਾਨੀ।
'ਉਚਿਤ ਨਹੀਂ[1] ਗਰ ਮਿਲਨ ਕੇ, ਲਿਹੁ ਦਾਸ ਪਛਾਨੀ' ॥੨੫॥
ਕੁਸ਼ਲ ਛੇਮ[1] ਸਭਿ ਪੂਛ ਕੈ, ਨਿਜ ਨਿਕਟ ਬਿਠਾਯੋ।
ਅਪਰ ਬਾਤ ਕੁਛ ਜਗਤ ਕੀ, ਬੂਝਤਿ ਹਰਖਾਯੋ[1]।
ਕਿਤਿਕ ਸਮੋ ਬੀਤਜੋ ਜਬਹਿ, ਬੈਠੇ ਗੁਰ ਪਾਸੂ।
ਆਇ ਰਸੋਈਆ ਥਿਤਿ ਭਯੋ, ਕੀਨਸਿ ਅਰਦਾਸੂ ॥੨੬॥
'ਪ੍ਰਭੁ ਜੀ! ਸਿੱਧ[1] ਅਹਾਰ ਹਹਿ' ਸੁਨਿ ਉਠੇ ਕ੍ਰਿਪਾਲਾ।
ਬੁੱਢੇ ਆਦਿਕ ਸਿੱਖ ਸਭਿ, ਆਏ ਤਿਸ ਕਾਲਾ।
ਪੰਕਤਿ ਬੈਠੀ ਮਿਲਿ ਤਬਹਿ, ਗੁਰ ਬੀਚ ਸੁਹਾਏ।

[1]ਆਗਜਾ। [2]ਭਾਵ ਸ੍ਰੀ ਅਮਰ ਦਾਸ ਜੀ ਮਿਲਨ ਦਾ ਹੁਲਾਸ ਬਹੁਤ ਰਖਦੇ ਹਨ।

[1]ਖਿੜ ਰਿਹਾ ਹੈ।

[†]ਪਾ:-ਇਨਹੁ।

[1]ਕਪੜੇ ਦੀ (ਬੁੱਕਲ) ਤੋਂ ਹੱਥ ਬਾਹਰ ਕੱਢੇ।

[1]ਮੈਂ) ਜੋਗ ਨਹੀਂ।

[1]ਅਨੰਦ ਪ੍ਰਸੰਨਤਾ।

[1]ਪੁੱਛਦੇ ਹਨ ਪ੍ਰਸੰਨ ਹੋ ਕੇ।

[1]ਤਿਆਰ।

ਮਿਲਿ ਸੰਗਤਿ ਮਹਿਂ ਅਮਰ ਜੀ, ਬੈਠੇ ਤਿਸ ਥਾਏਂ ॥੨੭॥

ਪਹਿਤ ਭਾਤ[1] ਬਰਤਜੋ ਪ੍ਰਥਮ, ਪੁਨ ਆਮਿਖ[2] ਆਵਾ।

[1]ਦਾਲ ਚਾਵਲ। [2]ਮਾਸ = ਮਹਾਂ ਪ੍ਰਸ਼ਾਦਿ।

ਇਕ ਦਿਸ਼ ਪੰਕਤਿ ਮਹਿਂ ਦਯੋ, ਤਬ ਇਨ ਦਰਸਾਵਾ[1]।

[1]ਭਾਵ ਸ਼੍ਰੀ ਅਮਰ ਜੀ ਨੇ ਦੇਖਿਆ।

ਬਹੁ ਗਿਲਾਨ[1] ਠਾਨੀ ਰਿਦੈ, ਇਮਿ ਕਰਤਿ ਬਿਚਾਰਾ।

[1]ਸੂਗ।

-ਮੈਂ ਆਮਿਖ ਖਾਯੋ ਨ ਕਬਿ, ਕਰਿ ਅੰਨ[1] ਅਹਾਰਾ ॥੨੮॥

[1]ਤੇ) ਕਰਦਾ ਹਾਂ ਅੰਨ ਦਾ ਅਹਾਰ।

ਪੰਕਤਿ ਮੈਂ ਅਬਿ ਬੈਠਗਾ, ਕਿਮਿ ਹੋਹਿ ਬਚਾਉ।

ਨਹਿਂ ਲੇਵੋਂ ਅਪਮਾਨ ਹੀ, ਕਸੋਂ ਬੈਠਜੋ ਆਊ[1]।

[1]ਨਾ ਲਵਾਂ ਤਾਂ ਅਪਮਾਨ ਹੋਵੇਗਾ, ਮੈਂ ਕਿਉਂ ਆ ਬੈਠਾ (ਪੰਕਤ ਵਿਚ)। (ਅ) ਭਾਵ ਰਸੋਈਏ ਕਹਿਣਗੇ ਕਿ ਜੇ ਇਨ ਲੈਣਾ ਨਹੀਂ ਸੀ ਤਾਂ ਪੰਕਤ ਵਿਚ ਆ ਕਿਉਂ ਬੈਠਾ।

ਆਯੋ ਸਤਿਗੁਰ ਕਰਨ ਕੋ, ਬਿਗਰਹਿ ਇਮਿ ਬਾਤੀ।

ਸਿੱਖਜ ਨ ਕਰਿ ਹੈਂ ਮੋਹਿ ਕੋ, ਮਨ ਹਟਿ ਇਸ ਭਾਂਤੀ[1] ॥੨੯॥

[1]ਇਸ ਤਰ੍ਹਾਂ ਗੁਰੂ ਜੀ ਦਾ ਮਨ ਪਰੇ ਹਟ ਜਾਏਗਾ।

ਅਪਰ ਜਤਨ ਅਬਿ ਕੋ ਨਹੀਂ, ਜੇ ਅੰਤਰਜਾਮੀ।

ਸੂਪਕਾਰ ਕੋ[1] ਬਰਜ ਹੈਂ, ਆਪਹਿ ਗੁਰੁ ਸ੍ਵਾਮੀ।

[1]ਰਸੋਈਏ ਨੂੰ।

ਇਕ ਤੋ ਮੇਰੋ ਧਰਮ ਰਹਿ, ਪੁਨ ਹੁਇ ਪਰਤੀਤਾ।

ਜਗ ਤੇ ਕਰਹਿਂ ਉਧਾਰ ਮਮ, ਸਰਬੱਗਜ ਪੁਨੀਤਾ[1]- ॥੩੦॥

[1]ਭਾਵ ਗੁਰੂ ਅੰਗਦ ਜੀ।

ਇਮਿ ਕੀਨੋ ਸੰਕਲਪ ਕੋ, ਸ਼੍ਰੀ ਗੁਰੁ ਨੈ ਜਾਨਾ।

ਸੂਪਕਾਰ ਕੋ ਬਰਜਿਓ, ਮੁਖ ਬਾਕ ਬਖਾਨਾ।

'ਪੰਕਤ ਮਹਿਂ ਜੋ ਨਵੋ ਨਰ, ਤਿਸ ਦੇਹੁ ਅਹਾਰਾ।

ਆਮਿਖ ਨਾਂਹਿ ਪਰੋਸੀਏ, ਤਿਨ ਧਰਮ ਬਿਚਾਰਾ[1]' ॥੩੧॥
ਨਹੀਂ ਦਯੋ ਤਬਿ ਮਾਸ ਕੋ, ਸਭਿ ਸੰਗਤਿ ਖਾਯੋ।
ਤ੍ਰਿਪਤ ਭਏ ਪੰਕਤਿ ਉਠੀ, ਜਲ ਪਾਨ ਕਰਾਯੋ।
-ਮਮ ਮਨ ਕੀ ਗਤਿ ਗੁਰ ਲਖੀ-, ਹਰਖ੍ਯੋ ਉਰ ਭਾਰੀ।
-ਭਏ ਪੁੰਨ ਮੇਰੇ ਉਦੇ-, ਬਹੁ ਕਰਤਿ ਬਿਚਾਰੀ ॥੩੨॥
-ਅਬ ਇਨ ਤੇ ਆਛੋ ਗੁਰੂ, ਕਤਹੁਂ ਨ ਦਰਸਾਵੋਂ।
ਧੰਨ ਭਾਗ ਇਹੁ ਜੇ ਮਿਲੈਂ, ਸਮ ਔਰ ਨ ਪਾਵੌਂ।
ਸ਼੍ਰੀ ਪ੍ਰਭੁ ਸ਼੍ਰੀ ਗੰਗਾ ਸੁਨੀ, ਮੈਂ ਬਿਨੈ ਜੁ ਕੀਨੀ।
ਇਹੁ ਪੂਰਨ ਅਵਤਾਰ ਹੈਂ-, ਸ਼ਰਧਾ ਧਰਿ ਲੀਨੀ ॥੩੩॥
ਕਰਿ ਭੋਜਨ ਬੈਠਯੋ ਵਹਿਰ, ਏਕਾਕੀ ਹੋਵਾ।
ਚਿਤਵਤਿ ਚਿਤ ਮਹਿਮਾ ਗੁਰੂ, ਸੰਸੈ ਸਭਿ ਖੋਵਾ।
ਨਿਸਾ ਬਿਤਾਈ ਪੁਨ ਦਿਵਸ, ਭੋਜਨ ਭਾ ਤਯਾਰੀ।
ਮਿਲਿ ਪੰਕਤਿ ਬੈਠਯੋ ਤਹਾਂ, ਮਨ ਮੈਂ ਇਮ ਧਾਰੀ ॥੩੪॥
-ਸ਼੍ਰੀ ਗੁਰ ਸਦਾ ਸਰਬੱਗਜ ਹੈਂ, ਸੰਸੈ ਕਿਛੁ ਨਾਂਹੀ।
ਤਊ ਮੋਹਿ ਮਨ ਭਾਵਨੀ, ਲਖਿ ਨਿਜ ਉਰ ਮਾਂਹੀ।
ਸੀਤ ਪ੍ਰਸਾਦ ਸਰਬੋਤਮੰ, ਬਿਨ ਜਾਚੇ ਮੋਹੀ।

[1]ਉਸ ਨੇ ਮਾਸ ਨਾ ਖਾਣਾਂ) ਧਰਮ ਸਮਝਿਆ ਹੈ।

ਕ੍ਰਿਪਾ ਧਾਰਿ ਸੋ ਦੇਹਿਂ ਅਬਿ, ਉਰ ਮਮ ਸੁਧ ਹੋਹੀ- ॥੩੫॥
ਇਮਿ ਚਿਤਵਤਿ ਭੋਜਨ ਕਰਯੋ, ਸ਼੍ਰੀ ਗੁਰ ਨੈ ਜਾਨੀ[1]।
ਆਪ ਅਚਯੋ ਤ੍ਰਿਪਤਾਇ ਕੈ, ਪੁਨ ਪੀਵਤਿ ਪਾਨੀ।
ਪੀਛੈ ਉਚਰਯੋ ਦਾਸ ਕੋ, 'ਜੋ ਬਚਯੋ ਅਹਾਰਾ।
ਦੇਹੁ ਪੁਰਖੁ ਤਿਸ ਜਾਇ ਕਰਿ, ਚਹਿ ਰਿਦੈ ਉਦਾਰਾ ॥੩੬॥
ਸੁਨਤਿ ਅਨੰਦ ਬਿਲੰਦ ਭਾ, ਲੇ ਕਰਿ ਤਬ ਖਾਯੋ।
ਨਿਸ਼ਚਲ ਨਿਸ਼ਚੈ ਚਿਤ ਭਯੋ, ਸਮ ਮੇਰੁ ਥਿਰਾਯੋ।
ਭਈ ਸ਼ਾਂਤਿ, ਦੁਬਿਧਾ ਨਸੀ; ਮਨ ਤਹਾਂ ਟਿਕਾਵਾ।
ਪਾਨਿ ਕਰਯੋ ਜਲ ਧੋਇ ਕਰ, ਬਾਹਰ ਪੁਨ ਆਵਾ ॥੩੭॥
ਰਹਯੋ ਇਕੰਤ ਸੁ ਬੈਠਿ ਕਰਿ,
ਸਭਿ ਦਿਵਸ ਬਿਤਾਯੋ।
ਭੋਜਨ ਕੋ ਜਬਿ ਸਮੋ ਹੁਇ,
ਤਬਿ ਅੰਤਰ ਆਯੋ।
ਪੰਕਤਿ ਮਹਿਂ ਬੈਠਹਿ ਤਹਾਂ,
ਜੋ ਦੇਹਿਂ ਸੁ ਖਾਵੈ।
ਪੁਨਹਿ ਇਕਾਕੀ ਹੋਇ ਕਰਿ,
ਪ੍ਰਭੁ ਗੁਨ ਮਨ ਲਾਵੈ ॥੩੮॥

ਚੌਪਈ:

ਇਸ ਪ੍ਰਕਾਰ ਦਿਨ ਕਿਤਿਕ ਬਿਤਾਏ।
ਰਹਹਿ ਵਹਿਰ ਲੇ ਭੋਜਨ ਖਾਏ।
ਸ਼੍ਰੀ ਅੰਗਦ ਪੁਨ ਨਹੀਂ ਬੁਲਾਯੋ।
ਕਬਹੁਂ ਨ ਬਚ ਸ਼੍ਰੀ ਮੁਖ ਫੁਰਮਾਯੋ ॥੩੯॥

[1] ਸ਼੍ਰੀ ਅਮਰ ਦਾਸ ਜੀ ਦੇ (ਦਿਲ ਦੀ) ਜਾਣ ਲਈ।

ਨਹਿਂ ਸੰਗਤਿ ਮਹਿਂ ਮਿਲਹਿ ਲਜਾਵਹਿ[1†]।
ਮਿਲ ਕਰਿ ਤਹਿਂ ਅਹਾਰ ਕੋ ਖਾਵਹਿ।
ਸ਼੍ਰੀ ਪਰਮੇਸ਼ੁਰ ਨਾਮ ਬਖਾਨੈ।
-ਅਬਿ ਨ ਜਾਉਂ ਕਿਤ-, ਦ੍ਰਿੜ ਨਿਤੁ ਠਾਨੈ ॥੪੦॥

[1]ਭਾਵ ਸ਼ਰਮ ਕਰਕੇ ਸੰਗਤ ਵਿਚ ਫਿਰਦਾ ਟੁਰਦਾ ਨਹੀਂ (ਰੋਟੀ ਵੇਲੇ ਮਿਲਕੇ ਜਾ ਬੈਠਦਾ ਹੈ)। [†]ਪਾ:-ਸੰਗਤਿ ਮਹਿਂ ਮਿਲ ਕਰਿ ਤਬ ਜਾਵੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰਾਸੇ 'ਸ੍ਰੀ ਅਮਰ ਮਿਲਨ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋਂ ਅੰਸੂ ॥੧੫॥

## ੧੬. [ਸ੍ਰੀ ਅਮਰਦਾਸ ਜੀ ਦੇ ਸੇਵਾ ਕਰਨ ਦਾ ਪ੍ਰਸੰਗ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

ਕਿਤਿਕ ਦਯੋਸ ਬੀਤੇ ਜਬੈ, ਚਿਤ ਮਹਿਂ
ਚਿਤਵਨ ਕੀਨ।
-ਸੇਵਾ ਚਹੀਯੇ ਗੁਰੂ ਕੀ, ਜਿਸ ਤੇ ਹੋਇਂ
ਪ੍ਰਸੀਨ[1] ॥੧॥

[1]ਪ੍ਰਸੰਨ ਹੋਣ।

ਸ੍ਵੈਯਾ ਛੰਦ:

ਬੇ ਪਰਵਾਹ ਗੁਰੂ ਹੈ ਜੱਦਜਪਿ[1]
ਚਿੱਤ ਮੈਂ ਜਿਨ ਕੇ ਚਾਹ ਨ ਕੋਇ।
ਤਦਪਿ ਦਾਸ ਨਿਜ ਧਰਮ ਬਿਚਾਰਹਿ
ਸੇਵਾ ਕਰਹਿ ਭਾਉ ਮਨ ਭੋਇ[1]।
ਪ੍ਰਿਥਮ ਜੁਗਨ ਮਹਿਂ ਤਪ ਕੋ ਤਾਪਹਿਂ
ਛੁਧਾ ਪਿਪਾਸਾ ਸਹਿ ਕਰਿ ਸੋਇ।
ਪੰਚਾਗਨਿ ਤਾਪਹਿਂ[1], ਜਲ ਪੈਠਹਿਂ[2],
ਬਰਖਾ ਸਹਹਿਂ, ਨਗਨ ਤਨ ਹੋਇ ॥੨॥
ਏਕ ਚਰਨ ਪਰ ਠਾਂਢੇ ਹੋਵਤਿ,
ਊਰਧਿ ਬਾਹੁ[1] ਕਿਤੇ ਰਹੰਤਿ।
ਕੈ ਲਟਕਤਿ ਹੈਂ ਊਪਰ ਪਦ ਕਰਿ,
ਚਹੈਂ ਪ੍ਰਸੰਨ ਹੋਹਿ ਭਗਵੰਤਿ।
ਸੋ ਤਪ ਫਲ ਅਬ ਕਲੀ ਕਾਲ ਮਹਿਂ
ਸਤਿ ਸੰਗਤਿ ਸੇਵਨ ਕਰਿਯੰਤਿ।
ਜਲ ਢੋਵਨਿ ਅਰ ਲਕਰੀ ਲਯਾਵਨਿ,
ਕਰਨ ਬੀਜਨੋ[1] ਪ੍ਰਭੁ ਸਿਮਰੰਤਿ[2] ॥੩॥
ਚਰਨ ਪਖਾਰਨਿ ਅੰਨਿ ਪਕਾਵਨਿ
ਇੱਤਯਾਦਿ ਜੇਤਿਕ ਹੈਂ ਆਨਿ।
ਮਿਲਿ ਸਤਿਸੰਗ ਕਰਨ ਜੋ ਸੇਵਾ
ਅਧਿਕ ਤਪਨ[1] ਫਲ ਹੋਹਿ ਮਹਾਨ-।
ਇਮਿ ਬਿਚਾਰਿ ਸ਼੍ਰੀ ਅਮਰ ਕਰਯੋ ਉਰ
-ਆਨੌਂ ਨੀਰ ਆਪਨੇ ਪਾਨ।
ਨਿਤਿ ਸਤਿਸੰਗਤਿ ਦੇਵਨਿ ਠਾਨੌਂ[†]
ਅਰੁ ਸਤਿਗੁਰੁ ਤਨ ਕਰਹਿਂ ਸ਼ਨਾਨ-

[1]ਭਾਵੇਂ।

[1]ਪ੍ਰੇਮ ਮਿਲੇ ਮਨ ਨਾਲ।

[1]ਪੰਜ ਧੂਣੀਆਂ ਤਾਉਂਦੇ। [2]ਜਲ ਪ੍ਰਵੇਸ਼ ਕਰਦੇ।

[1]ਉੱਪਰ ਨੂੰ ਕਰਕੇ ਬਾਹਾਂ।

[1]ਪੱਖਾ ਝੱਲਣਾ। [2]ਸਿਮਰਦਿਆਂ।

[1]ਤਪਾਂ ਤੋਂ ਬੀ।

[†]ਪਾ:-ਨਿਤ ਸਤਿਸੰਗਤਿ ਸੇਵਾ ਠਾਨੌਂ।

॥੪॥
ਮਿਲਿ ਸਿੱਖਜਨ ਮਹਿਂ ਭਨਜੋਂ ਸਭਿਨਿ ਕੋ
'ਜਲ ਕੀ ਸੇਵਾ ਦਿਹੁ ਮੁਝ ਦਾਨ।'
ਆਇਸੁ ਲੇ ਕਰਿ ਕਲਸ[1] ਉਚਾਯਹੁ
ਸਿਰ ਧਰਿ ਲਜਾਵਤਿ ਹੈਂ ਤਿਸ ਥਾਨ।
ਦੇਤਿ ਰਸੋਈ ਮਹਿਂ ਚਹਿ ਜੇਤਿਕ
ਸਿੱਖਜਨ ਕੋ ਕਰਵਾਵਹਿਂ ਪਾਨ।
ਮਨ ਨੀਵੌਂ ਕਰਿ ਸਾਦਰ ਬੋਲਹਿਂ
ਨਹਿਂ ਡੋਲੈਂ ਬੁਧਿ ਕੋ ਦ੍ਰਿੜ ਠਾਨਿ ॥੫॥

[1]ਘੜਾ।

ਸ੍ਰੀ ਅੰਗਦ ਜਬ ਜਾਮ ਜਾਮਨੀ[1]
ਜਾਗਹਿਂ ਮੱਜਹਿਂ ਥਿਤ ਤਿਸੁ ਕਾਲ।
ਤਬਿ ਤੇ ਆਗੇ ਹੀ ਉਠਿ ਕਰਿ ਕੈ
ਜਲ ਆਨਹਿ ਭਰਿ ਕਲਸ ਬਿਸਾਲ।
ਅਧਿਕ ਪ੍ਰੀਤ ਕਰਿ ਸੇਵਾ ਠਾਨਹਿਂ
ਨਹਿਂ ਅਕੁਲਾਵਹਿਂ ਬਲਹਿ ਸੰਭਾਲ।
ਪ੍ਰਥਮ ਸ਼ਨਾਨਹਿਂ, ਬਸਤ੍ਰ ਪਖਾਲਹਿਂ,
ਪੁਨਹਿ ਸ਼ੁਸ਼ਕ ਕਰਿਬੇ ਹਿਤ ਡਾਲਿ ॥੬॥

[1]ਪਹਿਰ ਰਾਤ ਰਹਿੰਦੀ।

ਪੁਨ ਇਕੰਤ ਹੁਇ ਸਭਿ ਤੇ ਬੈਠਹਿਂ
ਕਹਹਿਂ ਨ ਸੁਨਹਿ ਬਚਨ ਕਿਸਿ ਨਾਲਿ।
ਸਤਿਗੁਰ ਮੂਰਤਿ ਰਿਦੇ ਸਮਾਲਹਿਂ
ਅਪਰ ਮਨੋਰਥ ਸਭਿ ਕੋ ਟਾਲਿ[1]।

[1]ਸਾਰੇ ਸੰਕਲਪ ਦੂਰ ਕਰਕੇ।

ਨਿਜ ਕੁਲ ਕੋ, ਨਿਜ ਗ੍ਰਿਹ ਕੋ ਤਜਿ ਕਰਿ
ਨਹੀਂ ਜਾਇ ਪੁਨ ਕੀਨਿ ਸੰਭਾਲ[1]।

[1]ਮੁੜ ਜਾ ਕੇ ਨਹੀਂ ਸੰਭਾਲਿਆ।

ਨਰ ਉਪਹਾਸ ਕਰਨਿ ਸਭਿ ਲਾਗੇ
-ਬ੍ਰਿੱਧ ਹੋਇ ਕਿਆ ਕੀਨੀ ਢਾਲਿ[1]-
॥੭॥

[1]ਚਾਲ।

ਸੰਮਤ ਗਯੋ ਬੀਤ ਜਬਿ ਇਸ ਬਿਧਿ,
ਜੀਰਣ[1] ਬਸਤ੍ਰ ਧਰੇ ਤਨ ਮਾਂਹਿ।

[1]ਪੁਰਾਣੇ।

ਸ੍ਰੀ ਅੰਗਦ ਸੇਵਾ ਕੇ ਤਤਪਰ
ਅਪਰ ਮਨੋਰਥ ਹੋਹਿ ਨ ਕਾਹਿ।
ਖਾਨ ਪਾਨ ਨਿਰਬਾਹ ਦੇਹਿ ਹਿਤ
ਛੁਧਾ ਪਿਪਾਸਾ ਬਹੁ ਬਿਰਧਾਹਿ[1]।

[1]ਜਦੋਂ) ਭੁਖ ਤੇਹ ਬਹੁਤ ਵਧੇ।

ਤਬਿ ਕੁਛ ਕਰਹਿਂ[1], ਪਹਿਰਬੇ ਪਟ ਕੀ
ਸੁਧਿ ਬੁਧਿ ਕੌਨ ਕਰਹਿ? ਹੁਇ ਨਾਂਹਿ[1]' ॥੮॥

[1]ਤਦੋਂ ਦੇਹ ਦੇ ਨਿਰਬਾਹ ਵਾਸਤੇ ਕੁਛ (ਅਹਾਰ) ਕਰਨ।

[1]ਕਪੜੇ ਪਹਿਨਣ ਦੀ ਹੋਸ਼ (ਆਪ ਨੂੰ) ਹੁੰਦੀ ਨਹੀਂ (ਤੇ ਹੋਰ) ਕੌਣ ਲਵੇ ਖਬਰ। (ਅ) ਕਪੜੇ ਪਹਿਨਣ ਦੀ ਸੁਧ ਬੁਧ (ਖਬਰ ਲੈਣੀ) ਕੌਣ ਕਰੇ, (ਆਪ ਨੂੰ ਤਾਂ) ਹੈ ਹੀ ਨਹੀਂ (ਲੋੜ ਕਪੜੇ ਦੀ)।

ਏਕ ਬਰਖ ਬੀਤਯੋ ਪਿਖਿ ਸਤਿਗੁਰ
ਗਜ ਡੇਢਿਕ ਤਬ ਦੀਨ ਰੁਮਾਲ।
ਸੋ ਲੇ ਕਰਿ ਨਿਜ ਸੀਸ ਚਢਾਯੋ
ਦ੍ਰਿਢ ਕਰਿ ਬਾਂਧਯੋ ਰਸਰੀ ਨਾਲ।
ਬਹੁਰ ਉਤਾਰਨਿ ਕੋ ਨਹਿਂ ਕੀਨਸਿ
ਲਖਿ ਕਰਿ ਗੁਰੂ ਪ੍ਰਸਾਦਿ ਬਿਸਾਲ।
ਸੇਵਾ ਕਰਹਿਂ ਤਿਸੀ ਬਿਧਿ ਨਿਸ ਦਿਨ,
ਜਲ ਆਨਹਿਂ ਚਹੀਅਹਿ ਜਿਸ ਕਾਲ ॥੯॥

ਬਰਖ ਬਹੱਤਰ† ਭਾਈ ਆਰਬਲ

†ਸ਼੍ਰੀ ਭੱਟਾਂ ਨੇ ਸਵਈਆਂ ਵਿਚ ਲਿਖਿਆ ਹੈ, 'ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨਖੀਣਉ' ਅਰਥਾਤ ਗੁਰੂ ਅਮਰਦੇਵ ਜੀ ੩੦+੧+੫+੩੫ = ੭੧ ਵਰਹੇ ਦੀ ਉਮਰ ਵਿਚ ਆਏ ਸਨ ਸੇਵਾ ਵਿਚ, ੧ ਵਰਹਾ ਬੀਤ ਗਿਆ ਹੈ ਹੁਣ, ਐਉਂ ੭੨ ਹੁੰਦੇ ਹਨ।

ਤਬਿ ਆਏ ਸਤਿਗੁਰ ਕੇ ਪਾਸਿ।
ਨਿਬਲ ਸਰੀਰ, ਜਰਜਰੀ ਭੂਤ ਸੁ
ਤਊ ਸੇਵ ਕੋ ਧਰਹਿਂ ਹੁਲਾਸਿ।
ਆਲਸ ਤਜਾਗ ਕਰਤਿ ਉੱਦਯੋਗਹਿ[1]
ਕਲਸ ਉਠਾਇ ਲਯਾਇਂ ਜਲ ਰਾਸਿ।
ਨਿਜ ਤਨ ਕੀ ਅਰ ਘਰ ਕੁਟੰਬ ਕੀ
ਸੁਧਿ ਭੂਲੀ ਕਰਿ ਗੁਰ ਨਿਰਜਾਸਿ[1] ॥੧੦॥

[1]ਉੱਦਮ।

[1]ਗੁਰੂ ਸਹੀ ਕਰਕੇ।

ਤਨ ਕਰਿ ਕਰਹਿਂ ਕਾਰ ਸਭਿ ਸੇਵਾ
ਮਨ ਕਰਿ ਗੁਰੁ ਕੋ ਸਦਾ ਸਮ੍ਹਾਲਿ।
ਕੇਤਿਕ ਨਰ ਜਬਿ ਮਿਲਹਿਂ ਆਨਿ ਕਰਿ
ਬੂਝਹਿਂ 'ਸਦਨ[1] ਆਪਨੇ ਚਾਲਿ[2]।
ਨਿਜ ਬੰਧਪ[1] ਕੋ ਸੁਧ ਲਿਹੁ ਨੀਕੇ,
ਕੁਟੰਬ ਮਿਲਹੁ ਤੁਝ ਚਹਤਿ ਬਿਸਾਲ।
ਕਯੋਂ ਇਤ ਬੈਠਿ ਰਹਯੋ ਕਯਾ ਲੇਵਹਿਂ?

[1]ਘਰ। [2]ਚੱਲ।

[1]ਸੰਬੰਧੀਆਂ।

ਸਭਿ ਬਿਧਿ ਸੰਕਟ ਸਹੈਂ ਕਰਾਲ' ॥੧੧॥
ਤਿਨ ਸੋਂ ਕਹੈਂ 'ਨ ਹਮਰਾ ਕੋਈ
ਹਮ ਕਿਸਹੂੰ ਕੇ ਨਹਿਂ ਕਿਸ ਕਾਲ।
ਜਿਮਿ ਪ੍ਰਵਾਹ ਮੈਂ ਤ੍ਰਿਣ ਮਿਲਿ ਜਾਵਹਿਂ
ਤਥਾ ਮੇਲਿ ਸਭਿ ਕੋ ਸਭਿ ਨਾਲ।
ਉਤਰਨਿ ਪਾਰ, ਤਰੀ[1]† ਪਰ ਮੇਲਾ,
ਪੁਨ ਬਿਛੁਰਹਿ, ਨਹਿਂ ਕਰਹਿ ਸੰਭਾਲ।

[1]ਬੇੜੀ। †ਪਾ:-ਤਹੀ।

ਆਇ ਪਾਹੁਨੋ ਨਿਸ ਬਿਸਰਾਮਹਿਂ[1],
ਹੋਤਿ ਪ੍ਰਾਤਿ[1] ਮਾਰਗ ਕੋ ਚਾਲਿ[2] ॥੧੨॥

[1]ਰਾਤ ਆਰਾਮ ਕਰਦਾ ਹੈ।

[1]ਸਵੇਰਾ ਹੁੰਦਿਆਂ। [2]ਰਾਹ ਟੁਰ ਪੈਂਦਾ ਹੈ।

ਅਬਿ ਮੇਰੇ ਸਤਿਗੁਰ ਹੈਂ ਸਭਿ ਕਿਛੁ,
ਸਦਨ, ਕੁਟੰਬ, ਪਿਤਾ ਅਰੁ ਮਾਤ[1]।
ਇਹੀ ਸਹਾਇਕ ਹੋਹਿਂ ਅੰਤ ਕੋ,
ਰਹਿ ਏਕਲ ਜਹਿਂ ਕੋਇ ਨ ਜਾਤਿ।
ਜੀਵਤਿ ਪ੍ਰਾਨ ਅਧਾਰ ਇਹੀ ਹੈਂ,
ਬਿਨ ਪਗ ਦੇਖੇ ਕਛੁ ਨ ਸੁਹਾਤਿ।'

[1]ਅੰਤ ਨੂੰ (ਜਦ) ਇਕੱਲਿਆਂ ਰਹਿ ਜਾਣਾ ਹੈ ਤੇ ਨਾਲ ਜਿੱਥੇ ਕਿਸੇ ਨਹੀਂ ਜਾਣਾਂ ਇਹੋ (ਗੁਰੂ) ਸਹਾਈ ਹੋਣਗੇ।

ਇਮਿ ਸੁਨਿ ਲੋਕ ਪਯਾਨਹਿਂ ਘਰ ਕੋ,
ਜਾਨਹਿਂ -ਭਯੋ ਨਿਲਾਇਕ ਗਾਤ[1]- ॥੧੩॥

[1]ਸਰੀਰ ਨਾਲਾਯਕ, ਭਾਵ ਦੇਹ ਰਹਿ ਚੁਕੀ ਹੈ। [ਸੰਸ: ਗਾਤ੍ਰ = ਸਰੀਰ] (ਅ) ਇਹ ਨਲੈਕ (ਘਰਦਿਆਂ ਨਾਲ) ਗੁੱਸੇ ਹੋ ਕੇ (ਆ ਟਿਕਿਆ ਹੈ) [ਸੰਸ: ਗਾਤੁ = ਗੁਸੇ]।

ਕਰਤਿ ਸੇਵ ਨਿਸ ਦਿਨ ਸ੍ਰੀ ਗੁਰ ਕੀ
ਅਹੰਮੇਵ ਤਜਿ ਕੈ ਸਭਿ ਰੀਤਿ।
ਦਿਨ ਪ੍ਰਤਿ ਅਧਿਕ ਅਧਿਕ ਹੀ ਸੇਵਹਿ
ਕਰਤਿ ਚੌਂਪ[1] ਅਤਿ ਉਪਜਤਿ ਚੀਤ।

[1]ਚਾਉ।

ਸੁਨਹਿਂ ਨ, ਭਨਹਿਂ ਨ ਆਨ ਬੈਨ,
ਮਨ ਗਿਨਹਿਂ ਨ ਗਿਨਤੀ ਕੁਛ ਬਿਪਰੀਤਿ[1]।

[1]ਕਿਸੇ ਉਲਟੀ ਗਲ ਦੀ ਕੁਛ ਗਿਣਤੀ (ਸੋਚ) ਨਹੀਂ ਕਰਦੇ।

ਤਨੁ ਮਨੁ ਅਰਪਯੋ[1] ਚਰਨ ਗੁਰੂ ਕੇ
ਇਸੀ ਖਯਾਲ ਮਹਿਂ ਪਰਮ ਅਤੀਤ ॥੧੪॥

[1]ਭੇਟਾ ਕੀਤਾ।

ਪੁਨ ਸੰਮਤ ਦੂਸਰ ਭਾ ਪੂਰਨਿ
ਸ੍ਰੀ ਗੁਰ ਦੂਜੋ ਦੀਨ ਰੁਮਾਲਿ।
ਬਖਸ਼ਿਸ਼ ਜਾਨੀ ਸ੍ਵਾਮੀ ਕਰ ਕੀ

ਸਿਰ ਪਰ ਬਾਂਧਿ ਲੀਨਿ ਤਤਕਾਲਿ।
ਦ੍ਰਿੜ ਕਰਿ ਦਾਮ[1] ਜਿ ਉਤਰਹਿ ਨਾਹਿਨ, — [1]ਰੱਸੀ ਨਾਲ।
ਸਿਥਲ ਹੋਹਿ ਪੁਨ ਲੇਹਿਂ ਸੰਭਾਲਿ।
ਕਬਹੂੰ ਨਹੀਂ ਉਤਾਰ ਨਿਹਾਰੀ
ਭੀਜਹਿ ਕਈ ਬਾਰ ਜਲ ਨਾਲਿ ॥੧੫॥
ਬੈਸ ਘਟਤਿ ਨਿਤ, ਪ੍ਰੇਮ ਬਧਤਿ ਚਿਤ,
ਤਜੋਂ ਤਜੋਂ ਸੇਵਾ ਕਰਹਿਂ ਕ੍ਰਿਪਾਲੁ।
ਨਰ ਉਪਹਾਸ[1] ਜਿ ਠਾਨਹਿਂ ਮੂਰਖ, — [1]ਠੱਠਾ।
ਨਹਿਂ ਮਾਨਹਿਂ[1], ਕਰਿ ਮੌਨਿ ਬਿਸਾਲਿ। — [1]ਪਰਵਾਹ ਨਹੀਂ ਕਰਦੇ।
ਭਾਉ ਭਗਤਿ ਮਹਿਂ ਜਾਗਹਿਂ[†] ਨਿਤਪ੍ਰਤਿ — [†]ਪਾ-ਜਗਤ
ਸੋਯੋ ਜੇ ਜਗ ਕੇ ਜੰਜਾਲਿ[1]। — [1]ਭਾਉ ਭਗਤਿ ਵਿਚ ਨਿੱਤ ਜਾਗਦੇ ਹਨ ਤੇ ਜਗਤ ਦੇ ਜੰਜਾਲਾਂ ਵੱਲੋਂ ਸੌਂ ਗਏ ਹਨ।

ਬਸਤ੍ਰ ਫਟਤਿ ਤਨ ਦੁਰਬਲ ਹੋਯਹੁ
ਗੁਰ ਅਨੁਰਾਗ ਧਰੇ ਰੰਗ ਲਾਲ ॥੧੬॥
ਤ੍ਰਿਤੀ ਬਰਖ ਮਹਿਂ ਸ਼੍ਰੀ ਗੁਰ ਅੰਗਦ
ਤ੍ਰਿਤੀ ਡੇਢ ਗਜ ਦੀਨਹੁ ਚੀਰ।
ਨਹਿਂ ਬੋਲਹਿਂ ਤਿਹ ਸੰਗੁ ਕਬਹਿ ਕਛੁ
ਬੈਠਹਿਂ ਦੂਰ ਕਿ ਹੋਵਹਿਂ ਤੀਰ।
ਹਾਥ ਚਰਨ ਜੁਗ ਭਏ ਬਿਬਰਨੇ[1] — [1]ਹੋਰ ਰੰਗ ਦੇ।
ਫਟੇ ਮਾਸ ਲਾਗੇ ਜਲ ਸੀਰ।
ਤਊ ਨ ਮਨ ਮਹਿਂ ਫੁਰੈ ਔਰ ਬਿਧਿ
ਇਕ ਸੇਵਾ ਕੇ ਤਤਪਰ ਧੀਰ[1] ॥੧੭॥ — [1]ਧੀਰਜ ਧਾਰਕੇ।
ਜਾਮ ਜਾਮਨੀ ਜਾਗਹਿਂ, ਆਨਹਿਂ
ਜਲ ਕੋ ਕਲਸ, ਕਰਾਇ ਸ਼ਨਾਨ।
ਚਰਨ ਪਖਾਰਹਿਂ, ਬਸਤ੍ਰ ਪਖਾਰਹਿਂ,
ਪੁਨ ਪਰਮੇਸ਼ੁਰ ਸਿਮਰਨ ਠਾਨਿ।
ਬਹੁਤ ਦੇਗ ਹਿਤ ਨੀਰ ਘਟਾ ਭਰਿ
ਚਹੀਅਹਿ ਜਿਤਿਕ ਤਿਤਕ ਦੇਂ ਆਨਿ।
ਸਮਧਾ[1] ਆਨਹਿਂ, ਜਾਰਨਿ ਠਾਨਹਿਂ, — [1]ਲੱਕੜੀਆਂ।
ਪੁਨ ਪੰਕਤਿ ਜੁਤ ਕਰਿਹੀਂ ਖਾਨ ॥੧੮॥
ਪਾਤ੍ਰ ਸੁਧਾਰਹਿਂ[1] ਸਤਿਗੁਰ ਕੇ ਸਭਿ, — [1]ਭਾਂਡੇ ਮਾਂਜਣ।
ਗਰਮੀ ਬਿਖੈ ਸੁ ਹਾਂਕਹਿਂ[†] ਪੌਨ। — [†]ਪਾ-ਹਾਂਕ ਹੈ।

ਜਬਿ ਜਲ ਪਾਨ ਕਰਹਿਂ ਲੇ ਆਵਹਿਂ,
ਸੇਜ ਸੁਧਾਰਹਿਂ ਹਿਤ ਗੁਰ ਸੌਨ।
ਚਰਨ ਅੰਗੂਠੇ ਮਹਿ ਬ੍ਰਿਣ[1] ਪਾਕੋ
ਨਿਜ ਆਨਨ ਮਹਿਂ ਰਾਖਹਿਂ ਤੌਨ[†]।

[1]ਫੋੜਾ।

[†]ਇਹ ਗੱਲ ਕਿ ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਫੋੜਾ ਸੀ, ਉਨ੍ਹਾਂ ਦੇ ਗੱਦੀ ਪਰ ਬੈਠਣ ਦੇ ਵਿਰੋਧੀ ਨਿੰਦਕਾਂ ਦੀ ਟੋਰੀ ਹੋਈ ਨਿੰਦਾ ਹੈ, ਜਿਸ ਨੂੰ ਨਾਵਾਕਫ ਪਰ ਪ੍ਰੇਮਾਧੀਨ ਸਿੱਖਾਂ ਨੇ ਸੁਹਣੇ ਅਰਥਾਂ ਵਿਚ ਲਾਉਣ ਦਾ ਜਤਨ ਕੀਤਾ ਹੈ। ਭਾਈ ਗੁਰਦਾਸ ਨੇ ਇਹ ਗੱਲ ਨਹੀਂ ਲਿਖੀ ਮਹਿੰਮਾ ਪ੍ਰਕਾਸ਼ ਵਿਚ ਜੋ ਸ਼੍ਰੀ ਗੁ: ਪ੍ਰ: ਸੂ: ਗ੍ਰੰਥ ਤੋਂ ਤੀਹ ਬਰਸ ਤੋਂ ਵਧੀਕ ਪਹਿਲੋਂ ਦਾ ਗ੍ਰੰਥ ਹੈ ਇਹ ਵਾਰਤਾ ਨਹੀਂ ਦਿੱਤੀ, ਨਾਂ ਹੀ ਭੱਟਾਂ ਨੇ ਸਵਈਆਂ ਵਿਚ ਜ਼ਿਕਰ ਕੀਤਾ ਹੈ। ਬਲਕਿ ਇਹ ਗਲ ਪ੍ਰਸਿੱਧ ਹੈ ਕਿ ਸਵੇਰੇ ਜਿਸ ਰੋਗੀ ਉਤੇ ਉਹਨਾਂ ਦੀ ਨਜ਼ਰ ਪੈਂਦੀ ਸੀ ਉਹ ਅਰੋਗ ਹੋ ਜਾਂਦਾ ਸੀ। ਭੱਟ ਬੀ ਕਹਿੰਦੇ ਹਨ: ਯਥਾ- 'ਜਾਕੀ ਦ੍ਰਿਸ਼ਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ।' ਇਸ ਰਾਸ ਦੇ ਅੰਸੂ ੧੦ ਦੇ ਅੰਕ ੪ ਤੇ ੫ ਵਿਚ ਇਹੋ ਗੱਲ ਕਵਿ ਜੀ ਆਪ ਦੱਸ ਆਏ ਹਨ। ਫਿਰ ਟਿੱਕੇ ਦੀ ਵਾਰ ਵਿਚ ਲਿਖਿਆ ਹੈ ਕਿ- 'ਜੋਤਿ ਸਮਾਣੀ ਜੋਤਿ ਮਾਹਿ।'
ਪੁਨਾ:- 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥'
ਜਦ ਸ਼੍ਰੀ ਗੁਰੂ ਨਾਨਕ ਦੇਵ ਜੀ ਹੀ ਕਾਂਇਆ (ਦੇਹ) ਬਦਲੀ ਹੈ ਤਾਂ ਫਿਰ ਫੋੜੇ ਦੀ ਥਾਂ ਕਿੱਥੇ ਹੈ। ਫੇਰ ਭਾਈ ਗੁਰਦਾਸ ਜੀ ਲਿਖਦੇ ਹਨ- 'ਜੋਤੀ ਜੋਤ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਯਾ..। ਕਾਯਾਂ ਪਲਟ ਸਰੂਪ ਬਣਾਯਾ। [ਵਾਰ ੧: ਪੌੜੀ ੪੫]
ਤਥਾ:- 'ਗੁਰੂ ਅੰਗਦ ਗੁਰੁ ਅੰਗ ਤੇ ਅੰਮ੍ਰਿਤ ਬ੍ਰਿਖ ਅੰਮ੍ਰਿਤ ਫਲ ਫਲਿਆ।
[ਵਾਰ ੨੪, ਪੌੜੀ ੮]।
ਏਹ ਸਾਰੇ ਪ੍ਰਮਾਣ ਆਪ ਦੇ ਸ਼ਰੀਰ ਨੂੰ ਗੁਰ ਨਾਨਕ ਵਰਗਾ ਅਰੋਗ ਪ੍ਰਗਟ ਕਰਦੇ ਹਨ। ਫੋੜੇ ਵਾਲੀ ਗੱਲ ਸੱਚ ਨਹੀਂ ਸਹੀ ਹੁੰਦੀ।

ਮੁਖ ਕੇ ਗਰਮ ਸ੍ਵਾਸ ਤੇ ਦੁਖ ਨਹਿਂ
ਯਾਂ ਤੇ ਧਰਹਿਂ ਬੈਠ ਰਹਿਂ ਭੌਨ ॥੧੯॥
ਜਬ ਮੁਖ ਰੁਧਰ ਰਾਂਧਿ[1] ਕਿਛੁ ਆਵਹਿ
ਤਿਸ ਕੋ ਥੂਕ ਦੇਹਿਂ ਧਰ ਡਾਰਿ[1]।
-ਸੁਖ ਸੋਂ ਸੈਨ ਕਰਹਿਂ ਗੁਰ ਪੂਰੇ
ਨਹਿਂ ਦੁਖ ਹੁਇ- ਇਮਿ ਰਿਦੇ ਬਿਚਾਰਿ।
ਇੱਤਜਾਦਿਕ ਜਬਿ ਸੇਵ ਉਠਾਈ
ਸੰਮਤ ਬੀਤ ਗਏ ਤਬ ਚਾਰ।
ਚੌਥੋ ਦਿਯੋ ਰੁਮਾਲ ਬਹੁਰ ਤਬਿ
ਸੋ ਭੀ ਲੀਨਹੁਂ ਸਿਰ ਪਰ ਧਾਰਿ ॥੨੦॥
ਪੰਚ ਬਰਖ ਮਹਿਂ ਪੰਚ ਦਿਯੇ ਗੁਰ,
ਖਸ਼ਟ ਬਰਖ ਮਹਿਂ ਖਸ਼ਟੋਂ[†] ਦੀਨ।
ਸੰਮਤ ਸਪਤਮ ਮਹਿਂ ਗੁਰ ਸੇਵਤਿ
ਪਗ ਅੰਗੁਸ਼ਟ ਧਰਹਿਂ ਮੁਖ ਲੀਨ।
ਭਯੋ ਕਛੁਕ ਪਰਕਾਸ਼ ਰਿਦੈ ਮਹਿਂ
ਜਿਮ ਅਰਣੋਦੈ[1] ਹੋਤਿ ਨਵੀਨ।

[1]ਲਹੁ ਪਾਕ।
[1]ਧਰਤੀ ਪਰ ਸੁੱਟ ਦੇਣ।
[†]ਪਾ:-ਖਸ਼ਟ ਸੁ।
[1]ਚੜ੍ਹਦੇ ਸੂਰਜ ਦਾ।

ਕਰਾਮਾਤ ਕੀ ਸ਼ਕਤਿ ਭਈ ਤਬਿ
ਸਿੱਧਾਂ ਫੁਰਨ ਲਗੀ ਮਨ ਚੀਨ ॥੨੧॥
ਇਕ ਦਿਨ ਸ਼੍ਰੀ ਅੰਗਦ ਜੀ ਸੋਏ
ਚਰਨ ਅੰਗੂਠ ਲੀਨ ਮੁਖ ਧਾਰਿ।
ਰਾਂਧ† ਰੁਧਿਰ ਜੋ ਹੋਇ ਇਕੱਤ੍ਰੈ
ਮੁਖ ਤੇ ਥੂਕ ਦੇਤਿ ਛਿਤਿ ਡਾਰਿ।
ਪੁਨ ਆਨਨ ਮਹਿਂ ਧਾਰਹਿਂ ਸੁਖ ਹਿਤ
ਪਾਇਂ ਨ ਸੰਕਟ ਗੁਰੂ ਉਦਾਰਿ।
ਬੈਠੇ ਬੀਤਯੋ ਏਕ ਜਾਮਿ ਜਬਿ
ਹਿਰਦੈ ਮਹਿਂ ਤਬਿ ਕੀਨ ਬਿਚਾਰਿ
॥੨੨॥
-ਮੋ ਮਹਿਂ ਸ਼ਕਤਿ ਕਾਮ ਕਿਸ ਆਵਹਿ
ਗੁਰ ਸ਼ਰੀਰ ਤੇ ਜੇ ਦੁਖ ਪਾਇਂ।
ਕਰੋਂ ਅਰੋਗ ਜੁ ਬ੍ਰਿਣ ਇਹ ਸੂਕਹਿ
ਸਰਬ ਪ੍ਰਕਾਰ ਤਬਹਿ ਸੁਖ ਆਇ-।
ਇਮਿ ਬਿਚਾਰਿ ਕਰਿ ਅਪਨ ਸ਼ਕਤਿ ਤੇ
ਸਗਰੋ ਰੋਗ ਦੀਨ ਬਿਨਸਾਇ।
ਭਏ ਅਰੋਗ ਅੰਗ ਸਭਿ ਸੁਧਰੇ
ਦੇਖਤਿ ਬਿਸਮਤਿ ਹੁਇ ਹਰਖਾਇ
॥੨੩॥
ਸ਼੍ਰੀ ਅੰਗਦ ਜੀ ਜਾਗ ਪਿਖਯੋ ਤਨ
ਚਰਣ ਅੰਗੂਠੇ ਮਹਿਂ ਬ੍ਰਿਣ ਨਾਂਹਿ।
ਅਪਰ ਸਰੀਰ ਅਰੋਗ ਭਯੋ ਸਭਿ
ਬਹੁਰ ਬਿਲੋਕਯੋ ਬੈਠਯੋ ਪਾਹਿ।
ਰਿਦੇ ਬਿਚਾਰਯੋ -ਕ੍ਯਾ ਇਹੁ ਹੋਯਹੁ
ਸੁਪਤ[1] ਜਾਮ ਇਕ[2], ਰੋਗ ਬਿਲਾਹਿ[3]-।
ਪੁਨ ਜਾਨਯੋ -ਸ਼੍ਰੀ ਅਮਰ ਕੀਨ ਇਮਿ
ਕੁਛਕ ਸ਼ਕਤਿ ਹੋਈ ਇਨ ਮਾਂਹੀ-
॥੨੪॥
'ਸੁਨਿ ਪੁਰਖਾ ! ਤੈਂ ਕ੍ਯਾ ਇਹੁ ਕੀਨਸਿ?
ਜਰਾ[1] ਸ਼ਕਤਿ ਭੀ ਜਰੀ ਨ ਜਾਇ।
ਤੀਨ ਲੋਕ ਪਤਿ ਸ਼੍ਰੀ ਗੁਰ ਨਾਨਕ

†ਪਾ:-ਗੰਧ।

[1]ਸੁਤਿਆਂ। [2]ਇਕ ਪਹਿਰ (ਵਿਚ)। [3]ਰੋਗ ਦੂਰ ਹੋ ਗਿਆ।

[1]ਥੋੜੀ।

ਇਸ ਤਨ ਕੋ ਤਿਨ ਸੀਸ ਨਿਵਾਇ।
ਉਚਿਤ ਕਸ਼ਟ ਕੇ ਹੈ ਇਹ ਸਦ ਹੀ
ਕਯੋਂ ਇਹੁ ਦੀਨੋ ਰੋਗ ਗਵਾਇ।
ਅਬਿ ਤੇ ਬਹੁਰ ਨ ਕਰਹੁ ਦਿਖਾਵਨਿ
ਕਿਸ ਅਸਥਾਨ ਕਿਛੁ ਹੁਇ ਜਾਇ
॥੨੫॥
ਅਜਰ ਜਰਨ ਹੁਇ ਸੰਤਨਿ ਕੋ ਉਰ
ਮਹਾਂ ਗੰਭੀਰ ਸੁ ਧੀਰ ਬਿਸਾਲ।
ਸਿਰ ਲਗ ਦੇਤਿ ਦੇਰ ਨਹਿਂ ਲਾਵਹਿਂ,
ਅਜ਼ਮਤ ਨਹਿਂ ਦਿਖਾਇਂ ਕਿਸਿ ਕਾਲ।
ਐਸੇ ਕਰਹਿਂ ਬਧਤਿ[1] ਨਿਤ ਜਾਵਹਿ,
ਕਿਸੂ ਜਨਾਵਹਿਂ ਰਹਹਿ ਨ ਪਾਲਿ[1]।
ਸੀਖ ਧਰਹੁ ਦ੍ਰਿੜ ਨਹਿਨ ਬਿਸਾਰਹੁ,
ਸਦਾ ਸਮਾਰਹੁ ਪ੍ਰਭੁ ਕ੍ਰਿਪਾਲ' ॥੨੬॥
ਸੁਨਿ ਸ਼੍ਰੀ ਅਮਰ ਜੋਰਿ ਕਰ ਠਾਂਢੇ
'ਛਿਮਹੁ ਗੁਰੂ ! ਮੈਂ ਮਨਮਤਿ ਕੀਨਿ।
ਨਹੀਂ ਰਜਾਇ ਆਪ ਕੀ ਬਰਤੀ
ਅਬਿ ਮੈਂ ਕਰੌਂ ਸੀਖ ਜਿਮ ਦੀਨ।
ਬਿਰਦ ਬਡੋ ਬਖਸ਼ਿੰਦ ਆਪ ਕੋ
ਸਾਗਰ ਜਿਮ ਗੰਭੀਰ ਪ੍ਰਬੀਨ[1]।
ਧੀਰ ਧਰਾ ਸੀ ਧਰਤਿ[1] ਸਦਾ ਤੁਮ,
ਹਮ ਕਯਾ ਜਾਨਹਿਂ ਜੀਵ ਮਲੀਨ'
॥੨੭॥
ਬਿਨਤੀ ਸੁਨਤਿ ਪ੍ਰਸੰਨ ਹੋਇ ਪ੍ਰਭੁ[†]
ਬਖਸ਼ੇ, 'ਕਰਹੁ ਨ ਐਸੇ ਫੇਰਿ।'
ਨਿਜ ਸਰੀਰ ਪੁਨ ਤਥਾ ਬਨਾਯਹੁ
ਚਰਣ ਅੰਗੂਠੇ ਬ੍ਰਿਣ[1] ਜੁ ਬਡੇਰ।
ਰਾਂਧ ਰੁਧਰ ਚੋਵਤਿ[†] ਰਹਿ ਥੋਰੋ
ਗੁਰ ਕੀ ਕਥਾ ਅਕਥ ਹੀ ਹੇਰਿ।
ਕਿਸ ਮਹਿਂ ਸਮਰਥ ਜਾਨ ਸਕਹਿ ਕੋ
ਸੁਰ ਨਰ ਬਿਸਮਤਿ ਸੁਮਤਿ ਬਡੇਰ[†]
॥੨੮॥

[1]ਸ਼ਕਤੀ) ਵਧਦੀ ਹੈ।
[1]ਕਿਸੇ ਨੂੰ ਜਣਾਇਆਂ ਪੱਲੇ ਨਹੀਂ ਰਹਿੰਦੀ।
[1]ਦਾਨੇ।
[1]ਧਰਤੀ ਵਾਂਗ ਧੀਰਜ ਧਾਰਨ ਕਰਦੇ ਹੋ।
[†]ਪਾ:-ਕਰਿ।
[1]ਫੋੜਾ।
[†]ਪਾ:-ਨਿਚੁਰਤਿ।
[†]ਪਾ:-ਘਨੇਰ।

ਬਰਖ ਇਕਾਦਸ਼ ਸੇਵਾ ਕੀਨਸਿ
ਦਿਏ ਰੁਮਾਲ ਇਕਾਦਸ਼ ਪਾਨਿ।
ਸੋ ਸਗਰੇ ਸਿਰ ਪਰ ਕਰਿ ਬਾਂਧਨਿ
ਰਸਰੀ[1] ਸੰਗ ਸੁ ਦ੍ਰਿੜਤਾ ਠਾਨਿ। [1]ਰੱਸੀ।
ਬਡੋ ਮੁਕਟ ਤਿਨ ਕੋ ਤਬ ਹੋਯਹੁ
ਦਿਨ ਪ੍ਰਤਿ ਭੀਗਹਿ ਨੀਰ ਮਹਾਨ।
ਬਹੁ ਪਪੀਲਕਾ[1] ਬਾਸਾ ਕੀਨਸ [1]ਕੀੜੀਆਂ।
ਅਪਰ ਜੀਵ ਉਪਜੇ ਤਿਸ ਥਾਨ† ॥੨੯॥

†ਹਰ ਸਾਲ ਡੇਢ ਗਜ ਰੁਮਾਲ ਤੇ ਕਿਰਮ ਚੱਲਣ ਦੀ ਸਾਖੀ ਮਹਿੰਮਾਂ ਪ੍ਰਕਾਸ਼ ਵਿਚ ਹੈ, ਓਥੇ ਲਿਖਿਆ ਹੈ ਕਿ ਬਾਰਾਂ ਬਰਸ ਓਹੀ ਬਸਤਰ ਵਰਤਦੇ ਰਹੇ ਜੋ ਪਹਿਨੇ ਸੇਵਾ ਵਿਚ ਆਏ ਸੇ। ਇਹ ਕਿਰਮ ਚਲਣ ਵਾਲੀ ਗੱਲ ਬੀ ਉਨ੍ਹਾਂ ਹੀ ਨਿੰਦਕ ਲੋਕਾਂ ਦੀ ਚਲਾਈ ਹੋਈ ਜਾਪਦੀ ਹੈ। ਭੱਟਾਂ ਨੇ ਸਵਈਆਂ ਵਿਚ ਤੀਸਰੇ ਸਤਿਗੁਰਾਂ ਦੀ ਸੇਵਾ ਦਾ ਜ਼ਿਕਰ ਕੀਤਾ ਹੈ, ਪਰ ਇਹ ਬਾਤ ਸਪਸ਼ਟ ਯਾ ਇਸ਼ਾਰੇ ਨਾਲ ਬੀ ਨਹੀਂ ਦਿੱਤੀ ਹੈ।

ਜਬਿ ਕੇ ਦਏ ਸੀਸ ਪਰ ਬਾਂਧੇ
ਬਹੁਰ ਨ ਤਰੇ ਉਤਾਰਨਿ ਕੀਨਿ।
ਕਰਤਿ ਰਹਤਿ ਦਿਨ ਪ੍ਰਤਿ ਦ੍ਰਿੜ ਤਿਨ ਕੋ
ਰੈਨ ਦਿਵਸ ਮਨ ਪ੍ਰੇਮ ਪ੍ਰਬੀਨਿ।
ਅਪਰ ਬਾਸਨਾ ਰਹੀ ਨ ਕੋਊ
ਚਰਨ ਕਮਲ ਸਿਮਰਤਿ ਹੁਇ ਲੀਨ।
ਕਹਨਿ ਸੁਨਨ ਕਿਹ ਸੋਂ ਨ† ਕਰਹਿਂ ਕਬਿ, †ਪਾ:-ਸ੍ਰੋਨ।
ਇਕ ਸੇਵਾ ਕੇ ਤਤਪਰ ਭੀਨਿ[1] ॥੩੦॥ [1]ਭਿੱਜੇ ਹੋਏ।
ਬਰਖ ਦ੍ਵਾਦਸ਼ੋ ਸੇਵਤਿ ਆਯਹੁ
ਜੀਰਣ ਚੀਰ ਸਰੀਰ ਸੁ ਛਾਦਿ[1]। [1]ਢਕਿਆ ਹੈ।
ਪਗ ਮਹਿਂ ਭਈ ਬਿਵਾਈ[1] ਫਟ ਕਰਿ, [1]ਬਿਆਈ।
ਖਾਨ ਪਾਨ ਕੋ ਚਹੈ ਨ ਸਾਦਿ।
ਜਲ ਸੋਂ ਭੀਜ ਹਾਤ ਤਿਸ ਬਿਧਿ ਭੇ,
ਕਬਿ ਬੈਠਹਿਂ ਸੁਨਿ ਸ਼ਬਦ ਸੁ ਨਾਦਿ[1]। [1]ਸ਼ਬਦ ਕੀਰਤਨ।
ਘਾਲੀ ਘਾਲ[1] ਅਧਿਕ ਜਬਿ ਐਸੇ [1]ਕਮਾਈ।
ਦੇਖਤਿ ਸਿੱਖਜ ਹੋਹਿਂ ਬਿਸਮਾਦਿ ॥੩੧॥
-ਮਧਰੋ ਡੀਲ ਸਰੀਰ ਅਲਪ[1] ਇਨ, [1]ਛੋਟਾ ਸਰੀਰ।
ਬਹੁਰ ਬ੍ਰਿੱਧ, ਬਲ ਨਹਿਂ ਜਿਨ ਮਾਂਹਿ।
ਸ੍ਵੇਤ ਕੇਸ, ਤਨ ਚਰਮ ਸਿਥਲ ਬਹੁ,
ਸੇਵਾ ਸਭਿ ਤੇ ਅਧਿਕ ਕਰਾਹਿਂ।
ਚਰਨ ਅੰਗੂਠਾ ਨਿਸ ਮੁਖ ਰਾਖਤਿ,

ਨਹਿਂ ਸੋਵਤਿ ਕਬਹੂੰ ਚਿਤ ਚਾਹਿ।
ਜਾਮ ਜਾਮਨੀ ਤੇ ਜਲ ਆਨਹਿਂ
ਗੁਰੂ ਸ਼ਨਾਨਹਿਂ ਪ੍ਰੇਮ ਉਮਾਹਿ ॥ ੩੨ ॥
ਸੀਤ ਉਸਨ[1] ਬਰਖਾ ਬਡ ਹੋਵਤਿ
ਸੇਵਹਿਂ ਇਕ ਸਮ ਜਾਨਹਿਂ ਨਾਂਹਿ[1]।

ਤਪ ਬਿਸਾਲ ਕਰ ਘਾਲ ਸੁ ਘਾਲਹਿਂ
ਧੰਨ ਜਨਮ ਕਰਿ ਲੀਨਿ ਉਪਾਹਿ[†]।
ਤੱਦਪਿ ਰੁਖ਼ ਨਹਿਂ ਗੁਰ ਕਛੁ ਕਰਿ ਹੈਂ[†]
ਉਦਾਸੀਨ ਸੀ ਬ੍ਰਿਤੀ ਰਖਾਹਿਂ।
ਨਿਕਟ ਬਿਠਾਇ ਨ ਬੋਲਹਿਂ ਬੂਝਹਿਂ,
ਅਗਮ ਗੁਰੂ, ਗਤਿ ਲਖੀ ਨ ਜਾਹਿ-
॥ ੩੩ ॥
ਸਿਖ ਇਮ ਭਨਤਿ[1], ਅਪਰ ਜੇ ਨਰ ਹੈਂ

ਬਹੁ ਬਿਧਿ ਕੇ ਠਾਨਹਿਂ ਉਪਹਾਸ।
-ਘਰ ਤੇ ਮਨਹੁ ਨਿਕਾਸਜੋ ਕਿਸਿ ਨੇ
ਦਰਬ ਨਹੀਂ ਕੁਛ ਇਸ ਕੇ ਪਾਸ।
ਗੁਰ ਨਿਰਾਸਰੇ ਕੋ ਸੁ ਆਸਰਾ
ਇਮ ਲਖਿ ਆਯਹੁ ਇਨਹੁ ਅਵਾਸ।
ਟੁਕਰੇ ਖਾਨ ਰਹਜੋ ਪਰਿ ਕੈ ਇਹ,
ਸਭਿ ਨੇ ਤਜਾਗਜੋ ਭਯੋ ਨਿਰਾਸ ॥ ੩੪ ॥
ਫਿਰਹਿ ਨਿਥਾਵਾਂ ਥਾਂਵ ਨ ਪਾਵਹਿ,
ਅਹੈ ਨਿਮਾਨਾ ਮਾਨ ਨ ਕਾਇ।
ਰੈਨਿ ਦਿਵਸ ਇਤ ਉਤ ਕੋ ਬਿਚਰਤਿ
ਸਭਿ ਕੇ ਆਗੈ ਸੇਵ ਕਮਾਇ।
ਇਕ ਅਹਾਰ ਕੋ ਅਚਵਨ ਕਰਿਹੀ
ਅਵਰ ਵਸਤੁ ਕਿਛੁ ਹਾਥ ਨ ਆਇ।
ਸਭਿ ਕੋ ਕਹਜੋ ਕਰੈ ਉਡ ਡਰਪਤਿ
ਨਹੀਂ ਨਿਕਾਸ ਦੇਹਿਂ ਇਸ ਥਾਇਂ-
॥ ੩੫ ॥
ਇਮਿ ਨਿੰਦਕ ਉਪਹਾਸ ਜੁਕਤਿ ਬਹੁ

[1]ਠੰਢ ਗਰਮੀ, ਉਨ੍ਹਾਲ ਸਿਆਲ।

[1]ਠੰਢ ਗਰਮੀ ਬਰਖਾ) ਨੂੰ ਨਹੀਂ ਜਾਣਦੇ, ਪਰਵਾਹ ਨਹੀਂ ਕਰਦੇ।

[†]ਪਾ:-ਲੀਨ ਉਮਾਹਿ।

[†]ਪਾ:-ਤੱਦਪਿ ਗੁਰ ਰੁਖ ਨਹਿਂ ਕਛੁ ਇਸ ਦਿਸ਼ ॥

[1]ਅੰਕ ੩੨ ਤੇ ੩੩ ਵਿਚ ਸਿਖ ਜਿਵੇਂ ਕਹਿੰਦੇ ਹਨ ਓਹ ਦੱਸਿਆ ਹੈ, ਤੇ ਜੋ ਲੋਕ ਹਾਸੀ ਕਰਦੇ ਹਨ ਉਹਨਾਂ ਦੀ ਗੱਲ ਅੱਗੇ ਦੱਸਣ ਲਗੇ ਹਨ।

ਨਿੰਦਹਿਂ, ਬਿੰਦਹਿਂ ਨਹੀਂ ਗਵਾਰ[1]।
ਦੀਨ ਦੁਨੀ ਕਾ ਪਾਤਸ਼ਾਹ ਹੁਇ
ਜਿਸ ਕੇ ਸਮ ਕੋ ਹ੍ਵੈ ਨ ਉਦਾਰ।
ਸਿੱਖਜਨ ਅਰੁ ਨਿੰਦਕ ਤੇ ਸੁਨਿ ਕਰਿ
ਹਰਖ ਨ ਸ਼ੋਕ ਕਰਹਿਂ ਕਿਸ ਬਾਰਿ।
ਇੱਕ ਸੇਵ ਕੇ ਤਤਪਰ ਹ੍ਵੈ ਕਰਿ
ਗੁਰੂ ਅਰਾਧਹਿਂ ਸਰਬ ਪ੍ਰਕਾਰ[†] ॥੩੬॥

[1]ਠੱਠੇ ਨਾਲ ਨਿੰਦਦੇ ਹਨ ਤੇ ਗਵਾਰ ਨਹੀਂ ਜਾਣਦੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅਮਰ ਸੇਵਾ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥੧੬॥

[†]ਸ਼੍ਰੀ ਪਾਵਨ ਅਮਰਦਾਸ ਜੀ ਘਾਲ ਤੇ ਗੁਰੂ ਸਾਹਿਬ ਜੀ ਦੀ ਦਿਸ ਰਹੀ ਬੇਪਰਵਾਹੀ ਤੋਂ ਪ੍ਰਸ਼ਨ ਉਠ ਖੜੋਂਦੇ ਹਨ ਕਿ ਕਿਉਂ ਬੇਪਰਵਾਹੀ ਹੈ? ਕੀਹ ਇਸ ਸੇਵਾ ਮਾਤ੍ਰ ਨੇ ਸ਼੍ਰੀ ਅਮਰਦਾਸ ਜੀ ਨੂੰ ਗੁਰੂ ਬਨਾਉਣਾ ਹੈ? ਕੀ ਗੁਰੂ ਅੰਗਦ ਜੀ ਦਾ ਇਸ ਸੇਵਾ ਨਾਲ ਕੁਛ ਸੰਵਰਦਾ ਹੈ? ਉੱਤਰ ਇਹ ਹੈ ਕਿ ਗੁਰੂ ਜੀ ਬੇਪਰਵਾਹ ਨਹੀਂ ਹਨ। ਓਹ ਸ਼੍ਰੀ ਅਮਰਦਾਸ ਜੀ ਨੂੰ ਮਹਾਨ ਉੱਚ ਪਦਵੀ ਲਈ ਤਿਆਰ ਕਰ ਰਹੇ ਹਨ। ਸ਼੍ਰੀ ਅਮਰ ਦਾਸ ਜੀ ਧੁਰੋਂ ਗੁਰੂ ਹਨ, ਚਰਨਾਂ ਵਿਚ ਪਦਮ ਦਾ ਹੋਣਾਂ ਦੱਸਕੇ ਕਵਿ ਜੀ ਇਹ ਗੱਲ ਸੂਚਤ ਕਰ ਆਏ ਹਨ। ਗੱਲ ਇਹ ਹੈ ਕਿ ਜਗਤ ਵਿਚ ਝੂਠੇ ਗੁਰੂ ਤੇ ਝੂਠੇ ਸਿੱਖਾਂ ਦੀ ਪਰਪਾਟੀ ਨੇ ਸੱਚ ਤੇ ਅਸਲੀਅਤ ਗੁੰਮ ਕਰ ਦਿੱਤੀ ਸੀ, ਸੱਚੇ ਗੁਰੂ ਦਾ ਆਦਰਸ਼ ਤੇ ਸੱਚੇ ਸਿੱਖ ਦਾ ਆਦਰਸ਼ ਕਰਕੇ ਦਿਖਾਉਣਾ ਸੀ, ਇਸ ਲਈ ਸ਼੍ਰੀ ਅਮਰ ਦਾਸ ਜੀ ਵਾਹਿਗੁਰੂ ਜੀ ਪਰਮ ਕੌਤਕੀ ਵਲੋਂ ਸਿੱਖੀ ਦੇ ਨਾਟ ਵਿਚ ਰਖੇ ਗਏ ਸਨ। ਪਹਿਲਾਂ ਨੇਕ ਤਬੀਯਤ ਧਰਮ ਦਾ ਝੁਕਾਉ, ਭਗਤੀ ਦੀ ਪਿਆਸ ਵਿਚ ਤੀਰਥ ਪਰਸਨ, ਫੇਰ ਗੁਰੂ ਦੀ ਪਜਾਸ, ਫਿਰ ਸੇਵਾ ਦੀ ਅਵਧੀ ਕਰਕੇ ਉਨ੍ਹਾਂ ਨੇ ਜਗਜਾਸਾ ਤੇ ਸਿਖੀ ਦੀ 'ਸਰਬ ਆਪਾ ਤਯਾਗ' ਮਿਸਾਲ ਕਾਯਮ ਕੀਤੀ, ਫੇਰ ਜੋ ਕੁਛ ਸਨ ਅਰਥਾਤ ਗੁਰੂ, ਸੋ ਹੋਕੇ ਫਿਰ ਗੁਰਿਆਈ ਦਾ ਆਦਰਸ਼ ਦਿਖਾਯਾ ਤੇ ਗੁਰੂ ਪਦ ਦੀ ਕਾਰ ਪੂਰੀ ਪੂਰੀ ਨਿਬਾਹੀ।

## ੧੭. [ਸ਼੍ਰੀ ਅਮਰ ਦੇਵ ਜੀ ਨੂੰ ਵਰ ਦੀ ਬਖਸ਼ੀਸ਼]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਇਸ ਪ੍ਰਕਾਰ ਸੇਵਾ ਕਰਹਿਂ, ਹਰਖ ਸ਼ੋਕ ਉਰਿ ਤਜਾਗ।
ਕਹਜੋ ਕਿਸੂ ਕੋ ਕਿਸੀ ਬਿਧਿ[†], ਧਰਹਿਂ ਨ ਮਨ ਬਡਭਾਗ ॥੧॥ [†]ਪਾ:-ਕਿਸ ਬਿਧੀ।

ਨਿਸਾਨੀ ਛੰਦ:

ਘਟਾ ਸ਼ਜਾਮ ਇਕ ਨਿਸਾ ਮਹਿਂ, ਪਸਰਜੋ ਅੰਧਕਾਰਾ।
ਕੋ ਕੋ ਬਰਖੈ ਬੂੰਦ ਧਰਿ, ਕਰਦਮੁ[1] ਕਰਿ ਡਾਰਾ। [1]ਚਿੱਕੜ।
ਸਰਦ ਕਾਲ ਪਾਲਾ ਪਰੇ, ਤਨ ਸੁਕਚਹਿਂ ਸਾਰੇ।
ਤੂਲ[1] ਤੁਲਾਈ ਕੈ ਅਗਨਿ, ਸੀਤਹਿ ਨਿਰਵਾਰੇ[2] ॥੨॥ [1]ਰੂਈਂ ਦੀ। [2]ਠੰਢ ਨੂੰ ਦੂਰ ਕਰਦੇ ਹਨ।
ਰਹੀ ਜਾਮ ਜਬ ਜਾਮਨੀ, ਭਾ ਮੱਜਨ ਕਾਲਾ।
ਚਲੇ ਕਲਸ ਲੇ ਹਾਥ ਮਹਿਂ, ਆਲਸ ਕੋ ਟਾਲਾ।
ਭਰਜੋ ਜਾਇ, ਸਿਰ ਪਰ ਧਰਜੋ, ਹਟਿ ਆਵਨ ਲਾਗੇ।
ਸਨੇ ਸਨੇ[1] ਸ੍ਰੀ ਅਮਰ ਜੀ, ਪਗ ਰਾਖਹਿਂ ਆਗੇ ॥੩॥ [1]ਸਹਿਜੇ ਸਹਿਜੇ।
-ਫਿਸਲਹਿ ਪਗ ਕਲਸਾ ਗਿਰਹਿ, ਜਲ ਪਹੁਂਚਹਿ ਨਾਂਹੀ।
ਟਰਹਿ ਸਮੋ ਇਸ਼ਨਾਨ ਕੋ-, ਇਸ ਚਿੰਤਾ ਮਾਂਹੀ।
ਧਰਮਸਾਲ ਕੇ ਪੰਥ ਮਹਿਂ, ਘਰ ਹੁਤੋ ਜੁਲਾਹੇ[1]। [1]ਜੁਲਾਹੇ ਦਾ ਘਰ।
ਗਿਰਜੋ ਨੀਰ ਤਿਨ ਤੇ ਤਹਾਂ, ਕਰਦਮ ਬਹੁ ਤਾਂਹੇ ॥੪॥

ਮੰਦ ਮੰਦ ਬੂਝਨ ਗਿਰੈਂ, ਪੁਨ ਪੰਕ ਸੁ ਯਾਂ ਤੇ[1]।
ਅਧਿਕ ਅੰਧੇਰੋ ਹੁਇ ਰਹਜੋ, ਮਗ ਲਖਜੋ ਨ ਯਾਂ ਤੇ।
ਇਕ ਕਰੀਰ ਕੋ ਕਿਲਕ[1] ਤਹਿਂ, ਛਿਤਿ ਗਡਜੋ ਜੁਲਾਹੇ।
ਚੀਰ ਬੁਨਹਿਂ ਤਿਸ ਬਾਂਧਿ ਕਰਿ, ਕੁੰਭਲ[1] ਪੁਨ ਮਾਂਹੇ ॥੫॥
ਆਏ ਜਬਿ ਸ਼੍ਰੀ ਅਮਰ ਤਹਿਂ, ਪਗ ਕੀਲੇ ਲਾਗਾ।
ਨਿਕਟ ਗਿਰੇ ਕੁੰਭਲ ਬਿਖੈ, ਨਹਿਂ ਸੰਭਲਿ ਆਗਾ।
ਕਲਸ ਬਚਾਵਨਿ ਕਾਰਨੇ, ਬਲ ਕੀਨ ਬਡੇਰਾ।
ਨੀਰ ਨ ਗਿਰਨੇ ਦੀਨ ਤਿਸੁ, ਥੰਭਜੋ ਤਿਸ ਬੇਰਾ ॥੬॥
ਨੀਠ ਨੀਠ ਕਲਸਾ ਤਬਹਿ, ਸਿਰ ਊਪਰ ਰਾਖਜੋ।
-ਮੱਜਨ ਕੋ ਨਹਿਂ ਬਿਲਮੁ ਹੁਇ, ਗੁਰ ਦਿਸ਼- ਅਭਿਲਾਖਜੋ।
ਪਰੀ ਜੁਲਾਹੀ ਸਦਨ ਮਹਿਂ, ਅਰੁ ਹੁਤੋ ਜੁਲਾਹਾ।
ਭਯੋ ਖੜਕ ਸੁਨਿ ਕੈ ਸ਼ਬਦ, 'ਬਾਹਰ ਕੋ ਆਹਾ? ॥੭॥
ਗਿਰਜੋ ਕੌਨ ਇਸ ਥਲ ਬਿਖੈ, ਤਸਕਰ ਹੈ ਕੋਊ?
ਕਿਧੌਂ ਅਪਰ ਮਾਨਵ ਅਹੈ? ਉੱਤਰ ਦਿਹੁ ਸੋਊ।'
ਸੁਨਯੋ ਜੁਲਾਹੇ ਕੋ ਭਨਯੋ, ਸ਼੍ਰੀ ਅਮਰ ਬਤਾਯੋ।
'ਮੈਂ ਸਤਿਗੁਰ ਕੋ ਦਾਸ ਹੌਂ, ਲੈਬੇ ਜਲ ਆਯੋ' ॥੮॥

[1]ਇਸ ਕਰਕੇ ਚਿੱਕੜ ਸੀ।

[1]ਕਿੱਲਾ।

[1]ਖੱਡੀ।

'ਕੌਨ ਦਾਸ ਇਸ ਕਾਲ ਮਹਿਂ, ਪਾਲਾ ਅੰਧਕਾਰਾ।
ਬੂੰਦਾਂ ਬਰਖਤਿ, ਘਨ ਘਟਾ ਅਵਨੀ ਪਰ ਗਾਰਾ[1]'।
ਸੁਨਤਿ ਜੁਲਾਹੀ ਨੇ ਭਨਯੋ, 'ਔਰ ਨ ਅਸ ਕੋਊ।
ਨਿਰਥਾਵਾਂ ਅਮਰੂ ਫਿਰਹਿ, ਇਸ ਛਿਨ ਹ੍ਵੈ ਸੋਊ ॥੯॥
ਨਿਸ ਦਿਨ ਇਸ ਕੋ ਚੈਨ ਨਹਿਂ, ਇਤ ਉਤ ਨਿਤ ਡੋਲੈ।
ਖਾਇ ਪੇਟ ਨਿਤ[†] ਭਰਤਿ ਹੈ, ਕਿਹ ਸੋਂ ਨਹਿਂ ਬੋਲੈ।
ਕੁਲ ਗ੍ਰਿਹਿ ਤਜਿ ਉਪਹਾਸ ਸਹਿ[1], ਰਹਿ ਤਪੇ ਨਜੀਕਾ।
ਜਗ ਕੀ ਲਾਜ ਨ ਕਛੁ ਕਰਹਿ, ਕਹਿ ਬੁਰਾ ਕਿ ਨੀਕਾ' ॥੧੦॥
ਸੁਨਿ ਬੋਲੇ ਸ਼੍ਰੀ ਅਮਰ ਜੀ, 'ਮੈਂ ਨਹੀਂ ਨਿਥਾਵਾਂ।
ਸੇਵਯੋ ਸਤਿਗੁਰ ਸਭਿ ਬਡੋ, ਸ਼ੁਭ ਸ਼ੁਭਤਿ ਸੁਭਾਵਾ[1]।
ਤੂੰ ਕਮਲੀ ਹੁਇ ਕਹਤਿ ਹੈਂ, ਬੁਧਿ ਰਿਦੈ ਨ ਕੋਈ।
ਨਹੀਂ ਮਹਾਤਮ ਕੋ ਲਖਯੋ, ਦਾਤਾ ਜਗ ਜੋਈ' ॥੧੧॥
ਇਮਿ ਕਹਿ ਸਿਰ ਪਰ ਕਲਸ ਲੇ, ਆਏ ਨਿਜ ਥਾਨਾ।
ਆਗੇ ਸ਼੍ਰੀ ਅੰਗਦ ਗੁਰੂ, ਚਹਿਂ ਕਰਯੋ ਸ਼ਨਾਨਾ।
ਚੌਕੀ ਪਰ ਤਬ ਖਰੇ ਥੇ, ਸੁਨਿ ਸ਼੍ਰੌਨ ਬ੍ਰਿਤੰਤਾ।
ਅਤਿ ਧ੍ਰਿਤ[1] ਜਾਨੀ ਦਾਸ ਮਹਿਂ, ਚਾਹਤਿ ਪਰਖੰਤਾ ॥੧੨॥

[1]ਜ਼ਿਮੀਂ ਉਤੇ ਚਿਕੜ ਹੈ।
[†]ਪਾ:-ਇਕ।
[1]ਹਾਸੀ, ਠੱਠਾ ਸਹਾਰ ਕੇ।
[1]ਸਭ ਤੋਂ ਵੱਡਾ, ਨੇਕ ਤੇ ਸ਼ੋਭਾ ਵਾਲੇ ਸੁਭਾਵ ਵਾਲਾ।
[1]ਧੀਰਜ।

ਆਯੋ ਨਿਕਟ, ਬਤਾਇ ਨਹਿਂ, ਲਗਿ ਸੇਵ ਸੁਜਾਨਾ।
ਚਰਨ ਪਖਾਰੇ ਸੌਚ ਜੁਤਿ, ਕਰਵਾਇ ਸ਼ਨਾਨਾ।
ਭਈ ਜੁਲਾਹੀ ਬਾਵਰੀ[1], ਤਿਨ ਕੇ ਬਚ ਭਾਖੇ।
ਦਾਂਤਨ ਕਾਟਤਿ, ਮੁਖ ਬਕਹਿ, ਉਰ ਜਿਮੁ ਅਭਿਲਾਖੇ ॥੧੩॥

[1]ਕਮਲੀ।

ਭਈ ਪ੍ਰਭਾਤੀ ਨਿਸ ਬਿਤੀ, ਸਤਿਗੁਰ ਸਭਿ ਜਾਨਜੋ।
ਅਮਰਦਾਸ ਨਿਜ ਪਾਸ ਤਬਿ, ਬੁਲਿਵਾਵਨ ਠਾਨਜੋ।
ਆਨਿ ਕਰੀ ਪਦ ਬੰਦਨਾ, ਕਰ ਜੋਰਿ ਸੁ ਠਾਂਢੇ।
ਅਵਲੋਕਤਿ ਹੈਂ ਦਰਸ ਕੋ, ਅਨੁਰਾਗ ਸੁ ਬਾਢੇ ॥੧੪॥
'ਕਹੁ ਬ੍ਰਿਤਾਂਤ ਸਭਿ ਰਾਤਿ ਕੋ, ਕੈਸੇ ਕਰਿ ਹੋਈ?
ਲਜਾਵਤਿ ਜਲ ਕੋ ਕਲਸ ਜਬ, ਬੋਲਜੋ ਕਿਮ ਕੋਈ?'
ਹਾਥ ਬੰਦਿ ਬਿਨਤੀ ਭਨੀ 'ਤੁਮ ਅੰਤਰਜਾਮੀ।
ਬਿਨਾ ਕਹੇ ਜਾਨੋ ਸਕਲ, ਦਾਤਾ ਜਗ ਸ੍ਵਾਮੀ ॥੧੫॥
ਕੁਛ ਦੁਰਾਉ[1] ਨਹਿਂ ਆਪ ਤੇ, ਜੇ ਸਭਿ ਕਿਛੁ ਜਾਨੇ।

[1]ਛਿਪਾਉ।

ਮੈਂ ਡਰਪੌਂ ਕੋ ਅਪਰ ਬਿਧਿ[1], ਨਹਿਂ ਜਾਇ ਬਖਾਨੇ।'

[1]ਹੋਰ ਤਰ੍ਹਾਂ।

ਸੁਨਿ ਕੈ ਸ਼੍ਰੀ ਅੰਗਦ ਤਬੈ, ਬੁਲਵਾਇ ਜੁਲਾਹਾ।
ਜੁਕਤਿ ਜੁਲਾਹੀ[1] ਆਇ ਸੋ, ਥਿਤ ਭਾ ਗੁਰ ਪਾਹਾ[2] ॥੧੬॥

[1]ਸਣੇ ਜੁਲਾਹੀ। [2]ਪਾਸ।

ਦਰਸ਼ਨ ਕੀਨੇ ਸੁਧਿ[1] ਭਈ, ਸਮ ਪ੍ਰਥਮ ਜੁਲਾਹੀ[2]।
ਸ਼੍ਰੀ ਅੰਗਦ ਬੂਝੜੋ ਤਬੈ 'ਸਚ ਕਹੁ ਹਮ ਪਾਹੀ।
ਨਿਸ ਬ੍ਰਿਤਾਂਤ ਕਿਸ ਬਿਧਿ ਭਯੋ, ਸਭਿ ਦੇਹੁ ਸੁਨਾਈ।
ਦੀਨ ਦੁਨੀ ਦੁਖ ਪਾਇਂ ਹੈਂ, ਜੇ ਰਾਖਿ ਦੁਰਾਈ' ॥੧੭॥

[1]ਹੋਸ਼। [2]ਜੁਲਾਹੀ ਨੂੰ ਪਹਿਲੇ ਵਾਂਗੂ।

ਸੁਨਤਿ ਜੁਲਾਹੇ ਭੈ ਧਰਜੋ, -ਇਨਕੇ ਬਚ ਸਾਚੇ।
ਕਹੌਂ ਨ ਮੈਂ ਦੁਖ ਪਾਇ ਹੌਂ-, ਇਮ ਲਖਿ ਸਚੁ ਰਾਚੇ[1]।

[1]ਇਉਂ ਸਮਝਕੇ ਸੱਚ ਵਿਚ ਰਚਿਆ ਭਾਵ ਸੱਚ ਬੋਲਿਆ।

'ਬੂਝਜੋ ਮੈਂ -ਕਜਾ ਖੜਕ ਭਾ, ਬਾਹਰ ਇਸ ਕਾਲਾ?-।
ਮਮ ਦਾਰਾ ਜਾਗਤਿ ਹੁਤੀ, ਤਿਨ ਕੀਨ ਸੰਭਾਲਾ[1] ॥੧੮॥

[1]ਹੋਸ਼, ਸੋਝੀ।

ਬੋਲੀ ਸੁਨਿ ਮਨ ਪਰਖਿ ਕੈ, -ਇਹ ਅਮਰੁ ਨਿਥਾਵਾਂ-।
ਦਾਸ ਤੁਮਾਰੇ -ਬਾਵਰੀ-, ਤਬਿ ਬਾਕ ਅਲਾਵਾ।
ਦਰਸ਼ਨ ਦੇਖੇ ਸੁਧਿ ਭਈ, ਅਬ ਰਾਵਰਿ ਪਾਸੀ।
ਬਚਨ ਫੁਰਹਿ ਸਭਿ ਕਹੈਂ ਜਿਮ, ਸੁਨਿ ਹਮ ਮਤਿ ਤ੍ਰਾਸੀ[1]' ॥੧੯॥

[1]ਬੁੱਧੀ ਡਰੀ।

ਪੁਨ ਗੁਰ ਬੂਝਜੋ ਸ਼੍ਰੀ ਅਮਰ, 'ਐਸੇ ਬਿਧਿ ਹੋਈ?'
ਕਰਨ ਲਗੇ ਬਿਨਤੀ ਤਬਹਿ, ਕਰਿ ਜੋਰਤਿ ਦੋਈ।
'ਮੋਹਿ ਨਿਥਾਵਾਂ ਇਨ ਕਹਜੋ, ਸੋ ਸਾਚ ਬਖਾਨੀ।
ਜਬ ਲੌਂ ਆਤਮ ਰੂਪ ਕੋ, ਮਨ ਲੇਯ ਨ ਜਾਨੀ ॥੨੦॥

ਥਾਉਂ ਪਾਇ ਕਰਿ ਥਿਰਹਿ ਨਹਿਂ[1], ਤਬ ਲਗੋਂ ਨਿਥਾਵਾਂ। [1]ਨਾ ਟਿਕੇ।
ਭਟਕਤਿ ਮ੍ਰਿਗ ਤ੍ਰਿਸ਼ਨਾ ਬਿਖੈ, ਕਿਤ[†] ਸ਼ਾਂਤਿ ਨ ਪਾਵਾ। [†]ਪਾ-ਚਿਤ।
ਜਬ ਤਮਰੀ ਸੇਵਾ ਰੁਚਿਰ[1], ਕਿਯ ਤਰਕ ਜੁਲਾਹੀ। [1]ਸੁਹਣੀ ਸੇਵਾ ਨੂੰ।
ਸਹੀ ਗਈ ਨਹਿਂ ਮੋਹਿ ਤੇ, -ਬੌਰੀ- ਤਬ ਪ੍ਰਾਹੀ' ॥੨੧॥
ਪ੍ਰੇਮ ਲਪੇਟਯੋ ਬਾਕ ਸੁਨ, ਮਨ ਦ੍ਰਵਯੋ ਕ੍ਰਿਪਾਲਾ।
ਭਏ ਮਹਾਂ ਅਨੁਕੂਲ[1] ਤਬਿ, ਲਖਿ ਘਾਲ ਬਿਸਾਲਾ। [1]ਕ੍ਰਿਪਾਲੂ।
ਬਖਸ਼ਨ ਕੋ ਬਖਸ਼ਸ਼ ਮਹਾਂ, ਉਮਗਯੋ ਉਰ ਭਾਰੀ।
ਕਰਨ ਕ੍ਰਿਤਾਰਥ ਦਾਸ ਕੋ, ਗੁਰ ਗਿਰਾ ਉਚਾਰੀ ॥੨੨॥

ਤੋਮਰ ਛੰਦ:

'ਤੁਮਹੋ ਨਿਥਾਵਨ ਥਾਨ[1]। [1]ਨਿਥਾਵਿਆਂ ਦਾ ਥਾਂ।
ਕਰਿ ਹੋ ਨਿਮਾਨਹਿਂ[†] ਮਾਨ[1]। [1]ਨਿਮਾਣਿਆਂ ਦੇ ਮਾਣ। [†]ਪਾ-ਨਿਮਾਨਨ।
ਬਿਨ ਓਟ ਕੀ ਤੁਮ ਓਟ[1]। [1]ਨਿਓਟਿਆਂ ਦੀ ਓਟ।
ਨਿਧਰੇਨ ਕੀ ਧਿਰ ਕੋਟ[1] ॥੨੩॥ [1]ਨਿਰ ਆਧਾਰ ਦੀ ਦ੍ਰਿੜ੍ਹ ਧਿਰ (ਆਧਾਰ) ਕੋਟ (ਵਾਂਙੂ)।
ਬਿਨ ਜੋਰ ਕੇ ਤੁਮ ਜੋਰ[1]। [1]ਨਿਜ਼ੋਰਿਆਂ ਦੇ ਜ਼ੋਰ।
ਸਮ ਕੋ ਨ ਹੈ ਤੁਮ ਹੋਰ।
ਬਿਨ ਧੀਰ ਕੋ ਬਰ ਧੀਰ[1]। [1]ਅਧੀਰਜਾਂ ਨੂੰ ਧੀਰਜ ਦੇਣ ਵਾਲੇ।
ਸਭਿ ਪੀਰ ਕੇ ਬਡ ਪੀਰ ॥੨੪॥
ਤੁਮ ਹੋ ਸੁ ਗਈ ਬਹੋੜ[1]। [1]ਗਈ ਨੂੰ ਫੇਰ ਮੋੜ ਲੈਣ ਵਾਲੇ।
ਨਰ ਬੰਧ ਕੋ ਤਿਹ ਛੋੜ[1]। [1]ਫਸੇ ਹੋਏ ਨਰਾਂ ਨੂੰ ਛੁਡਾਉਣ ਵਾਲੇ।
ਘੜ ਭੰਨਿਬੇ ਸਮਰੱਥ।
ਜਗ ਜੀਵਕਾ ਤੁਮ ਹੱਥ[1] ॥੨੫॥ [1]ਸਾਰੇ ਜਗਤ ਦੀ ਰੋਜ਼ੀ ਤੁਸਾਡੇ ਹੱਥ ਹੈ।
ਬਰ ਦੀਨ ਦ੍ਵਾਦਸ਼ ਹੇਰ।
ਸੁ ਪ੍ਰਸੰਨ ਹੋਇ ਬਡੇਰ।
ਗਰ ਸੰਗ ਲਾਵਨ ਕੀਨਿ[1]। [1]ਗਲ ਲਾ ਲਿਆ।

ਪੁਲਕਾਇ ਪ੍ਰੇਮ ਪ੍ਰਬੀਨ[1] ॥੨੬॥
'ਮਮ ਰੂਪ ਭੇ ਮਿਲਿ ਅੰਗ।
ਸਲਿਤਾ ਮਿਲੇ ਜਿਮਿ ਗੰਗ।
ਜਿਮਿ ਬੂੰਦ ਸਿੰਧੁ ਮਝਾਰ।
ਤਿਮ ਏਕ ਰੂਪ ਹਮਾਰ ॥੨੭॥

[1]ਪ੍ਰੇਮ ਵਿਚ ਰੋਮ ਖੜੇ ਹੋ ਗਏ।

ਦੋਹਰਾ:
ਕਰਨਾ ਪਾਵਕ ਦੌ ਬਿਖੈ, ਮਿਲਿ ਸਰੂਪ ਇਕ ਹੋਇ[1]।
ਤਿਮ ਹਮ ਤੁਮ ਏਕੈ ਭਏ, ਭੇਦ ਨ ਜਾਨਿਯ ਕੋਇ ॥੨੮॥

[1]ਅੱਗ ਦਾ ਚੰਗਿਆੜਾ ਬਨ ਅਗਨੀ (ਮਹਾਨ ਅੱਗ) ਵਿਚ ਮਿਲ ਕਰਕੇ ਇਕ ਰੂਪ ਹੋ ਜਾਂਦਾ ਹੈ।

ਚੌਪਈ:
ਤੁਵ ਤਨ ਮਹਿਂ ਹੁਇ ਕਰਿ ਪਰਵੇਸ਼ੁ।
ਕਰਨੇ ਹੈਂ ਜਗ ਕਾਜ ਬਿਸ਼ੇਸ਼ੁ।'
ਇਮਿ ਪ੍ਰਸੰਨ ਇਕ ਰੂਪ ਬਨਾਯੋ।
ਸਤਿਗੁਰ ਸੇਵ ਸਕਲ ਸਫਲਾਯੋ[†] ॥੨੯॥

[†]ਪਾ:-ਸਕਲ ਫਲ ਲਾਯੋ।

ਗੁਰ ਢਿਗ ਘਾਲ ਨਿਫਲ ਨਹਿਂ ਹੋਇ।
ਬਾਂਛਤ ਪਾਇ ਕਰਤਿ ਭਾ ਜੋਇ।
ਕਹਿ ਸ਼੍ਰੀ ਗੁਰੁ ਸਿਰ ਮੁਕਟ ਉਤਾਰਾ।
ਬਰਖ ਇਕਾਦਸ਼ ਕੋ ਜੋ ਧਾਰਾ ॥੩੦॥
ਜਿਸ ਮਹਿਂ ਜੀਵ ਕੀਟੀਯਨ[1] ਆਦਿ।
ਧਰਜੋ ਉਤਾਰਿ ਸੁਨਤਿ[†] ਗੁਰ ਨਾਦ[1]।
ਸੁੰਦਰ ਜਲ ਇਸ਼ਨਾਨ ਕਰਾਯਾ।
ਬਸਤ੍ਰ ਨਵੀਨ ਸਰਬ ਪਹਿਰਾਯਾ ॥੩੧॥

[1]ਕੀੜੀਆਂ।

[1]ਆਗਜਾ ਦੀ) ਆਵਾਜ਼। [†]ਪਾ:-ਸੁਨੋ, ਸੁਨਜੋ।

'ਮੈਂ ਅਪਨੇ ਅਸਥਾਨ ਬਿਠਾਵੌਂ।
ਗੁਰਤਾ ਗਾਦੀ ਦੈ ਹਰਖਾਵੌਂ।'
ਸਭਿ ਸੰਗਤਿ ਕੌ ਦਯੋ ਸੁਨਾਇ।
'ਇਹੁ ਮੇਰੋ ਅਬ ਰੂਪ ਸੁਹਾਇ ॥੩੨॥
ਇਸ ਮਹਿਂ ਮੋ ਮਹਿਂ ਭੇਦ ਨ ਕੋਈ।
ਅਹੈ ਏਕ ਕੀ ਦੇਹ ਜੁ ਦੋਈ।'
ਬਿਦਤਿ ਭਏ ਗੁਰ ਸੰਗਤਿ ਮਾਂਹਿ।
'ਗੁਰ ਸ਼੍ਰੀ ਅਮਰ ਅਪਰ ਹੁਇਂ ਨਾਂਹਿ[1]'

[1]ਸ਼੍ਰੀ ਅਮਰਦਾਸ ਜੀ ਗੁਰੂ ਹਨ, ਹੋਰ ਨੇ ਨਹੀਂ ਹੋਣਾਂ।

॥ ੩੩ ॥
ਪੁਨ ਬੋਲੇ ਮੁਖ ਚੰਦੁ ਸੁਧਾ ਸੇ[1]। [1]ਅੰਮ੍ਰਿਤ ਜੈਸੇ।
ਆਨੰਦ ਕੰਦ ਬਿਲੰਦ ਨਿਵਾਸੇ।
'ਸੁਨਿ ਪੁਰਖਾ ਗ੍ਰਿਹਿ ਸੰਤਤਿ[1] ਕਜਾ ਹੈ? [1]ਸੰਤਾਨ।
ਦੁਹਿਤਾ ਪੁੱਤ੍ਰ ਭਏ ਸੁ ਕਹਾਂ ਹੈਂ?' ॥ ੩੪ ॥
ਹਾਥ ਜੋਰਿ ਕਰਿ ਬਿਨੈ ਬਖਾਨੀ।
'ਸਭਿ ਰਾਵਰਿ ਕੋ ਗਜਾਤ ਮਹਾਨੀ।
ਤਦਪਿ ਜੁ ਪੂਛੋ ਸਮ ਅਨਜਾਨੇ।
ਕਹੋਂ ਸੁਨੇ ਗੁਨ ਖਾਨਿ ਮਹਾਨੇ ॥ ੩੫ ॥
ਦੋਇ ਪੁੱਤ੍ਰ ਹੈਂ ਮੋਹਿਨ ਮੁਹਰੀ।
ਦ੍ਵੈ ਤਨਿਯਾ[1] ਸਭਿ ਕਿਰਪਾ ਤੋਰੀ।' [1]ਪੁੱਤ੍ਰੀਆਂ।
ਸੁਨਿ ਬੋਲੇ 'ਸੁਨਿ ਪੁਰਖਾ ਅਬੈ।
ਹਿਤ ਲਾਇਕ ਤੁਹਿ ਭਾਖੋਂ ਸਬੈ ॥ ੩੬ ॥
ਅਬਿ ਖਡੂਰ ਕੋ ਬਸਿਬੋ ਛੋਰਿ।
ਅਪਰ ਸਥਾਨ ਬਾਸ ਕੋ ਟੋਰਿ[1]। [1]ਵੱਸਣਾ ਢੂੰਡੋ।
ਸ਼੍ਰੀ ਨਾਨਕ ਮੁਹਿ ਦੀਨ ਗੁਰਾਈ।
ਕ੍ਰਿਪਾ ਧਾਰਿ ਪੁਨ ਗਿਰਾ ਅਲਾਈ ॥ ੩੭ ॥
-ਹਮ ਜਹਿਂ ਬਸੈਂ ਥਾਨ ਦਿਹੁ ਤਜਾਗ।
ਅਪਰ ਸਥਲ ਕਰਿ ਥਿਤ[1] ਬਡਭਾਗ-। [1]ਟਿਕਾਣਾ।
ਤਬਿ ਕੇ ਹਮ ਖਡੂਰ ਮਹਿਂ ਆਏ।
ਬਸਤੇ ਸੰਮਤ ਕਿਤਿਕ ਬਿਤਾਏ ॥ ੩੮ ॥
ਸਿਰੀਚੰਦ ਅਰੁ ਲਖਮੀਦਾਸ।
ਪਿਤ ਸਥਾਨ ਤਿਨ ਕਰਜੋ ਨਿਵਾਸ।
ਤੈਸੇ ਤੁਮ ਥਲ ਅਪਰ ਬਨਾਇ।
ਬਸਹੁ ਤਹਾਂ ਸਭਿ ਬਿਧਿ ਸੁਖ ਪਾਇ ॥ ੩੯ ॥
ਦਾਸੂ ਦਾਤੂ ਸਦਨ ਰਹੈਂਗੇ।
ਪਿਖਹਿਂ ਨ ਤੁਮ ਇਰਖਾ ਨ ਲਹੈਂਗੇ[†]। [†]ਪਾ:-ਪਿਖਨੇ ਕਰਿ ਤਮ ਇਰਖਾ ਨ ਲਹੇਂਗੇ।
ਨਾਂਹਿ ਤ ਦੇਖਿ ਪ੍ਰਤਾਪ ਤਿਹਾਰੋ।
ਜਰਹਿਂ ਰਿਦੇ ਨਹਿਂ[1], ਪਰਹਿ ਬਿਗਾਰੋ' ॥ ੪੦ ॥ [1]ਜੋਰ ਨਹੀਂ ਸੱਕਣਗੇ।

ਦੋਹਰਾ:

ਇਸ ਪ੍ਰਕਾਰ ਕਹਿ ਮ੍ਰਿਦੁਲ ਬਚ, ਧੀਰਜ
ਦਈ ਬਿਸਾਲ।
ਦਿਨ ਸੋ ਨਿਸਾ ਬਿਤਾਇਕੈ, ਬੈਠੇ ਪਰਮ
ਕ੍ਰਿਪਾਲ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅਮਰ, ਸ਼੍ਰੀ ਅੰਗਦ' ਪ੍ਰਸੰਗ ਬਰਨੰਨ ਨਾਮ ਸਪਤਦਸ਼ਮੋਂ ਅੰਸੂ ॥੧੭॥

## ੧੮. [ਸ੍ਰੀ ਅਮਰਦਾਸ ਜੀ ਦਾ ਗੋਂਦੇ ਨਾਲ ਗੋਇੰਦਵਾਲ ਜਾਣਾ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

†ਅਗਲੇ ਦਿਨ ਸ੍ਰੀ ਸਤਿਗੁਰੂ,

ਬੈਠੇ ਸੰਗਤਿ ਬੀਚ।
ਕਰਤਿ ਕ੍ਰਿਤਾਰਥ ਸੇਵਕਨਿ,
ਦਰਸਤਿ ਊਚ ਰੁ ਨੀਚ ॥੧॥

ਚੌਪਈ:

ਇਕ ਗੋਂਦਾ ਖੱਤ੍ਰੀ ਤਹਿਂ ਆਯੋ।
ਦਰਸ਼ਨ ਦੇਖਤਿ ਸੀਸ ਨਿਵਾਯੋ।
ਹਾਥ ਜੋਰਿ ਕਰਿ ਬਿਨੈ ਬਖਾਨੀ।
'ਸ੍ਰੀ ਗੁਰ ਤੁਮਰੀ ਸਿਫਤ ਮਹਾਨੀ ॥੨॥
ਸੁਨਤਿ ਰਹਯੋ ਬਹੁ ਲੋਕ ਭਨੰਤੇ।
ਕਰਹਿਂ ਸਰਾਹਨਿ ਜੇ ਮਤਿਵੰਤੇ।
ਗੁਪਤ ਪ੍ਰਗਟ ਜਗ ਜੀਵ ਬਿਸਾਲੈਂ।
ਸਭਿ ਸਤਿਗੁਰ ਕੀ ਆਇਸੁ ਚਾਲੈਂ[1] ॥੩॥
ਮੇਰੋ ਗ੍ਰਾਮ ਉਜਾਰ ਪਰਯੋ ਹੈ।
ਸਰਬ ਭੂਤਨੇ ਬਾਸ ਕਰਯੋ ਹੈ।
ਦੇਵ ਜਿੰਨ ਬਹੁ ਪ੍ਰੇਤਨਿ ਜਾਤੀ।
ਤਹਾਂ ਕੀਨ ਬਾਸੋ ਉਤਪਾਤੀ[1] ॥੪॥
ਕੇਤੇ ਲਾਖ[1] ਪ੍ਰੇਤ ਕੋ ਡੇਰੇ।
ਫਿਰਹਿਂ ਜਹਾਂ ਕਹਿਂ ਦੇਸ਼ ਘਨੇਰੇ।
ਕਰਹਿਂ ਸਥਿਤੀ ਗ੍ਰਾਮ ਮਮ ਆਇ।
ਨਰ ਕੋਊ ਤਹਿਂ ਬਸਨ ਨ ਪਾਇ ॥੫॥

ਦੋਹਰਾ:

ਕਰਿਤੇ ਕੰਧ ਉਸਾਰਿਕੈ,
ਦਿਨ ਮਹਿਂ ਮਾਨਵ ਬ੍ਰਿੰਦ[1]।
ਨਿਸਾ ਪਰੈ ਢਾਹਤਿ ਸਕਲ,
ਭੀਮ ਕੁਰੂਪ ਬਿਲੰਦ[1] ॥੬॥

ਚੌਪਈ:

†ਇਕ ਲਿਖਤੀ ਨੁਸਖੇ ਵਿਚ ਏਥੇ ਇਹ ਦੋਹਿਰਾ ਵਾਧੂ ਹੈ- 'ਇਮਿ ਕਹਿ ਕੈ ਗੁਰ ਅਮਰੁ ਸੋਂ ਸ੍ਰੀ ਗੁਰ ਕੀਨ ਬਿਸ੍ਰਾਮ। ਰਾਤਿ ਬਿਖੈ ਸੁਪਤੇ ਸਲਗ ਸ੍ਰੀ ਗੁਰ ਕੋ ਧਰਿ ਧ੍ਯਾਨ।'

[1]ਚਲਦੇ ਹਨ।

[1]ਉਪਦ੍ਰਵੀਆਂ ਨੇ ਵਾਸਾ ਕੀਤਾ ਹੈ।

[1]ਕਈ ਲੱਖ।

[1]ਦਿਨੇ ਸਾਰੇ ਲੋਕੀ ਉਸਾਰ ਕੇ ਕੰਧ (ਖੜੀ) ਕਰਦੇ ਹਨ।

[1]ਬੜੇ ਭਯਾਨਕ ਖੋਟੇ ਰੂਪ ਵਾਲੇ।

ਕਈ ਬਾਰ ਮੈਂ ਆਨਿ ਬਸਾਏ।
ਤ੍ਰਾਸ ਦੇਤਿ ਮਾਰਤਿ ਉਜਰਾਏ[1]। [1]ਉਜਾੜ ਦਿੱਤੇ।
ਤਹਾਂ ਆਪਨੇ ਚਰਨ ਫਿਰਾਵੋ।
ਕ੍ਰਿਪਾ ਕਰਹੁ ਸੋ ਗ੍ਰਾਮ ਬਸਾਵੋ ॥੭॥
ਆਪ ਲੇਹੁ ਛਿਤਿ[1] ਬਾਂਛਤਿ ਜੇਤੀ। [1]ਜ਼ਿਮੀ।
ਕੋ ਨ ਮੁਜ਼ਾਹਮ[1] ਹੋਵਹਿ ਤੇਤੀ[2]। [1]ਰੋਕ, ਰੋਕਣ ਵਾਲਾ [ਫਾਰਸੀ, ਮਜ਼ਾਹਮ]। [2]ਇਹ ਪਦ ਪਿਛਲੀ ਤੁਕ ਨਾਲ ਹੈ, ਜੇਤੀ ਬਾਂਛੋ ਤੇਤੀ ਲਓ।
ਇਹ ਮਮ ਜਾਚਾ ਪੂਰੁ[1] ਕ੍ਰਿਪਾਲਾ। [1]ਇਹ ਮੰਗ ਪੂਰੀ ਕਰੋ।
ਕਰਹੁ ਬਸਾਵਨਿ ਗ੍ਰਾਮ ਬਿਸਾਲਾ' ॥੮॥
ਸ਼੍ਰੀ ਅੰਗਦ ਸੁਨਿ ਬਿਨਤੀ ਐਸੇ।
ਬੂਝਯੋ 'ਭਯੋ ਬ੍ਰਿਤਾਂਤ ਸੁ ਕੈਸੇ?
ਕਬਿ ਕੋ ਡੇਰਾ ਪ੍ਰੇਤਨਿ ਪਾਯੋ?
ਕਿਸ ਪ੍ਰਕਾਰ ਪੁਰਿ ਕੋ ਉਜਰਾਯੋ? ॥੯॥
ਬੈਠੇ ਸਕਲ ਪ੍ਰਸੰਗ ਸੁਨਾਵਹੁ।
ਮਨ ਬਾਂਛਤਿ ਪੁਨ ਗੁਰ ਤੇ ਪਾਵਹੁ।'
ਸੁਨਿ ਸਤਿਗੁਰ ਤੇ ਗੋਂਦਾ ਬੈਸੁ[1]। [1]ਬੈਠਿਕੇ।
ਕਹਿਨ ਲਗਯੋ ਬਿਰਤਾਂਤ ਜੁ ਹੈਸੁ ॥੧੦॥
'ਸ਼੍ਰੀ ਸਤਿਗੁਰ ਇਮਿ ਭਯੋ ਪ੍ਰਸੰਗ।
ਝਗਰਾ ਹੁਤੋ ਸ਼ਰੀਕਨਿ ਸੰਗ।
ਆਪਸ ਮਹਿਂ ਬਹੁ ਬਾਦ ਉਠਾਵਾ।
ਬਹੁ ਮਿਲਿ ਭੀ ਨਹਿਂ ਝਗਰ ਚੁਕਾਵਾ ॥੧੧॥
ਦੋਨਹੁਂ ਦਿਸ਼ ਝਗਰਤਿ ਚਲਿ ਗਏ।
ਦਿੱਲੀ ਜਾਇ ਪ੍ਰਵੇਸ਼ਤਿ ਭਏ[1]। [1]ਜਾ ਵੜੇ।
ਤਹਾਂ ਨਜਾਉਂ ਕੋ ਇਮਿ ਠਹਿਰਾਯੋ।
-ਧਰਮ ਕਰਹੁ[1] ਨਿਜ ਪਦ[2] ਲਿਹੁ ਪਾਯੋ- ॥੧੨॥ [1]ਸੌਂਹ ਚੁੱਕੋ। [2]ਥਾਉਂ [ਸੰਸ: ਪਦ = ਥਾਂ]।
ਤਬਿ ਮੈਂ ਸੁਨਿ ਕਰਿ ਹੋਯਹੁ ਤਜਾਰਿ।
ਕੂਰਾ ਧਰਮ ਕੀਨਿ[1] ਤਿਸ ਬਾਰਿ। [1]ਝੂਠਾ ਧਰਮ ਕੀਤਾ, ਭਾਵ ਸਹੁਂ ਝੂਠੀ ਖਾ ਲਈ।
ਜੀਤਿ ਲੀਨ ਮੈਂ ਝਗਰਾ ਸਾਰੋ।
ਅਵਨੀ[1] ਲੀਨ ਹਰਖ ਕਰਿ ਭਾਰੋ ॥੧੩॥ [1]ਜ਼ਿਮੀਂ।
ਜਬ ਮੈਂ ਆਇ ਬਸਾਵਨ ਕੀਨਾ।

-ਭਯੋ ਅਧਰਮ- ਪ੍ਰੇਤ ਸਭਿ ਚੀਨਾ[1]। — [1]ਸਾਰੇ ਪ੍ਰੇਤਾਂ ਨੇ ਜਾਣਿਆਂ।
ਚਲਿ ਆਏ ਲਖਿ ਪਾਪ ਮਹਾਨਾ।
ਦੇਸ਼ ਦੇਸ਼ ਤੇ ਭੇ ਇਕ ਥਾਨਾ ॥੧੪॥
ਸਨੇ ਸਨੇ ਨਰ ਦਿਯੇ ਉਜਾਰੋ।
ਆਪ ਆਇ ਕਰਿ ਬਸੇ ਹਜ਼ਾਰੋਂ।
ਇਸੀ ਰੀਤਿ ਡੇਰਾ ਪਰ ਗਯੋ।
ਲਾਖਹੁਂ ਪ੍ਰੇਤ ਬਾਸ ਕੋ ਕਯੋ ॥੧੫॥
ਤਿਨਿ ਡਰ ਤੇ ਅਬਿ ਲੋਕ ਨ ਜਾਇਂ।
ਮਹਾਂ ਪਾਪ ਕਰਿ, ਸੋ ਫਲ ਪਾਇਂ।
ਨਹੀਂ ਜਤਨ ਕੋ[1] ਬਿਨਾ ਤੁਮਾਰੇ। — [1]ਕੋਈ।
ਪਾਵਨ ਥਾਨ ਬਨੈ, ਪਗ ਧਾਰੇ[1]' ॥੧੬॥ — [1]ਚਰਨ ਪਾਇਆਂ (ਆਪਦੇ)।
ਸ਼੍ਰੀ ਅੰਗਦ ਤਬਿ ਰਿਦੇ ਵਿਚਾਰੀ।
-ਹਮਰੇ ਪੁੱਤ੍ਰ ਗਰਬ ਉਰ ਭਾਰੀ।
ਕਹਜੋ ਬਾਕ ਸੋ ਮਾਨਹਿਂ ਨਾਂਹੀ।
ਚਾਹਤਿ ਗੁਰਤਾ[1] ਹੁਇ ਹਮ ਪਾਹੀ ॥੧੭॥ — [1]ਗੁਰਿਆਈ।
ਇਹੁ ਸੇਵਕ ਕੀ ਵਸਤੂ ਅਹੈ।
ਰਹਿ ਅਨੁਸਾਰ ਸੇਵ ਕਰਿ ਲਹੈ।
ਸਿਰੀ ਅਮਰ ਸੋਂ ਇਰਖਾ ਠਾਨੈਂ।
ਅਪਨੇ ਮਹਿਂ ਕਛੁ ਦੋਸ਼ ਨ ਜਾਨੈਂ ॥੧੮॥
ਅਪਰ ਸਿੱਖ ਭੀ ਚਾਹਤਿ ਕੇਈ।
ਦਾਸੂ ਕੇ ਪੱਖੀ ਹਹਿਂ ਜੇਈ।
ਯਾਂ ਤੇ ਅਬਿ ਸਭਿਹਨਿ ਕੇ ਮਾਂਹੀ।
ਪਰਖ ਦਿਖਾਵਹਿਂ ਉਚਿਤ ਸੁ ਨਾਂਹੀ[1]†- ॥੧੯॥ — [1]ਓਹ (ਭਾਵ ਪੁੱਤ੍ਰ) ਗੱਦੀ ਦੇ ਯੋਗ ਨਹੀਂ ਹਨ। †ਪਾ:- ਯਾਹੀ = ਜੇਹੜਾ ਗੱਦੀ ਦੇ ਜੋਗ ਹੈ।
ਇਮ ਬਿਚਾਰਿ ਸ਼੍ਰੀ ਅੰਗਦ ਠਾਨਾ।
ਬਡੇ ਪੁੱਤ੍ਰ ਸੋਂ ਬਾਕ ਬਖਾਨਾ।
'ਦਾਸੂ ! ਇਸ ਕੇ ਸੰਗ ਸੁ ਜਾਵਹੁ।
ਪ੍ਰੇਤ ਬਿਡਾਰਿ ਸੁ ਗ੍ਰਾਮ ਬਸਾਵਹੁ' ॥੨੦॥
ਸੁਨਿ ਕੈ ਕਹਤਿ 'ਭਯੋ ਨਹਿਂ ਜਾਊ।
ਭੂਤ ਪ੍ਰੇਤ ਮਹਿਂ ਕੁਤੋ[1] ਬਸਾਊਂ। — [1]ਕਿੱਥੇ, ਕਿਵੇਂ।

ਹਮਰੋ ਗ੍ਰਾਮ ਖਡੂਰ ਰਹਨਿ ਕੋ।
ਇਸ ਕੋ ਤਜਾਗਤਿ ਜਾਉਂ ਤਿਹ ਨ ਕੋ† ॥੨੧॥

†ਪਾ:-ਤਜਾਗ ਨ ਜਾਉਂ ਤਹਨਿ ਕੋ।

ਐਸੇ ਥਾਨ ਪਠਾਵਨ ਲਾਗੇ।
ਜਹਿਂ ਕੋ ਬਸਹਿ ਨ, ਸਭਿਹੂੰ ਤਜਾਗੇ[1]।

[1]ਜਿਸ ਨੂੰ ਸਭ ਨੇ ਛੱਡ ਦਿੱਤਾ ਹੈ, ਕੋਈ ਨਹੀਂ ਵਸਦਾ।

ਮੋ ਤੇ ਤਹਾਂ ਨ ਜਾਯੋ ਜਾਇ।
ਥਾਨ ਸਖਤ ਸੋ ਬਸਹਿ ਨ ਕਾਇ[1] ॥੨੨॥

[1]ਕੋਈ (ਅ) ਕਿਵੇਂ ਬੀ।

ਮਹਾਂ ਬਲੀ ਤਹਿਂ ਦੇਵ ਸੁਨੇ ਹੈਂ।
ਕਿਸ ਹੂੰ ਪਾਸ ਨ ਜਾਹਿਂ ਗਿਨੇ ਹੈਂ।
ਘਰ ਕੀ ਕੰਧ ਉਸਾਰਤਿ ਜੌਨ।
ਭਈ ਰੈਨ ਢਾਹਤਿ ਹੈਂ ਤੌਨ ॥੨੩॥
ਕਰਹਿਂ ਬਾਦ, ਨਹਿਂ ਬਸਨੇ ਦੇਤਿ।
ਕੈਸੇ ਹੋਵੈ ਕਰੇ ਨਿਕੇਤ[1]।

[1]ਘਰ ਬਣਾਏ ਹੋਏ (ਬਾਦ ਕਰਦੇ =) ਬਿਰਥਾ ਕਰ ਦੇਂਦੇ ਹਨ, ਭਾਵ ਢਾਹ ਦੇਂਦੇ ਹਨ, ਵੱਸਣ ਨਹੀਂ ਦੇਂਦੇ (ਭਾਵੇਂ ਕੋਈ) ਕੇਹੋ ਜੇਹਾ ਹੋਵੇ। (ਅ) ਓਥੇ ਘਰ ਦਾ ਬਨਾਉਣਾ ਕਿਸ ਤਰ੍ਹਾਂ ਹੋਵੇ।

ਤਹਿਂ ਬਸਿ ਕੈ ਹਮ ਲੇਨੋ ਕਹਾ ਹੈ।
ਸਕਲ ਪਦਾਰਥ ਦਿਏ[1] ਇਹਾਂ ਹੈ' ॥੨੪॥

[1]ਦਿੱਤੇ ਹਨ (ਤੁਸਾਂ ਯਾ ਰੱਬ ਨੇ)।

ਲਘੁ ਸੁਤ ਦਾਤੂ ਕੀ ਦਿਸ਼ਿ ਹੇਰ।
ਫੇਰੁ ਆਨ ਫੁਰਮਾਯੋ ਫੇਰ[1]।

[1]ਫੇਰ ਫੇਰੂ ਦੇ ਪੁੱਤ੍ਰ (ਭਾਵ ਸ਼੍ਰੀ ਗੁਰੂ ਅੰਗਦ ਦੇਵ ਜੀ ਨੇ) ਫੁਰਮਾਇਆ।

'ਬਡੋ ਭ੍ਰਾਤ ਨਹਿਂ ਜਾਇ ਤਿਹਾਰੋ।
ਮਾਨ ਬਾਕ ਅਬ ਤੁਹੀਂ ਪਧਾਰੋ ॥੨੫॥
ਖੱਤ੍ਰੀ ਬਿਨਤੀ ਕਰਤਿ ਉਚਾਰੀ।
ਉਠਿ ਅਬਿ ਜਾਹੁ ਬਨਹੁ ਉਪਕਾਰੀ।
ਸਭਿ ਭੂਤਨ ਕੋ ਤ੍ਰਾਸ[1] ਦਿਖਾਇ।

[1]ਡਰ।

ਨਿਰਉਪਾਧਿ ਕਰਿ ਗ੍ਰਾਮ ਬਸਾਇ' ॥੨੬॥
'ਸੁਨਹੁ ਪਿਤਾ ਜੀ! ਬਸਹਿਂ ਖਡੂਰ।
ਤਹਾਂ ਜਾਨਿ ਕੀ ਕੌਨ ਜ਼ਰੂਰ।
ਬੈਸੇ ਸਦਨ ਗੁਬਿੰਦ ਗੁਨ ਗਾਵੈਂ।
ਨਿਜ ਕਾਰਜ ਹਿਤ ਬਹੁ ਚਲਿ ਆਵੈਂ[1]

[1]ਆਪਣੇ ਕੰਮਾਂ ਲਈ ਬਥੇਰੇ ਲੋਕੀਂ ਆਉਂਦੇ ਹਨ।

॥੨੭॥
ਕਿਸ ਕਿਸ ਸੰਗ ਆਪ ਚਲਿ ਜਾਵੌਂ।
ਕਹਾ ਹਮ ਕੋ? ਉਜਰੋ ਕਿ ਬਸਾਵੋ[1]।' [1]ਸਾਨੂੰ ਕੀ ਕੋਈ ਉਜੜੇ ਕੋਈ ਵੱਸੇ।
ਸੁਨਿ ਸੁਤ ਦੋਇਨ ਤੇ ਇਮਿ ਬੈਨ।
ਅਮਰਦਾਸ ਕੀ ਦਿਸ਼ ਕਰਿ ਨੈਨ ॥੨੮॥
ਕਹ੍ਯੋ 'ਜਾਹੁ ਪੁਰਖਾ ਤੁਮ ਤਹਾਂ।
ਬਾਸਾ ਭੂਤ ਪ੍ਰੇਤ ਕੋ ਜਹਾਂ।
ਕਰਹੁ ਬਸਾਵਨਿ ਸੁੰਦਰ ਪੁਰੀ[1]। [1]ਸ਼ਹਿਰ।
ਜਨੁ ਗੁਰ ਕੀਰਤਿ ਕੀ ਹੁਇ ਪੁਰੀ[1]' [1]ਗੁਰ ਕੀਰਤੀ ਦਾ ਧਾਮ।
॥੨੯॥
ਮੁਖ ਤੇ ਅੱਖਰ ਨਿਕਸੇ ਆਧੇ।
ਸੁਨਿ ਤਿਆਰ ਹੋਯਹੁ ਕਟ ਬਾਂਧੇ[1]। [1]ਲੱਕ ਬੰਨ੍ਹ ਕੇ।
ਹਾਥ ਜੋਰਿ ਬੂਝੀ 'ਬਿਧਿ ਕੈਸੇ।
ਜਸ ਆਇਸੁ ਹੁਇ ਰਚਿ ਪੁਰਿ[1] ਤੈਸੇ' [1]ਮੈਂ ਰਚਾਂ ਸ਼ਹਿਰ।
॥੩੦॥
ਕਹ੍ਯੋ ਗੁਰੂ 'ਪੂਰਬ ਦਿਸ਼ ਜੋਈ।
ਕਰਹੁ ਖਨਾਵਨਿ[1] ਨੀਕੇ ਸੋਈ। [1]ਪੁੱਟਣਾ।
ਇਕ ਸਮ ਕਰਿ ਕੈ ਥਾਨ ਤਹਾਂ ਸੁ।
ਬਸਿਬੇ ਕਾਰਨ ਰਚਹੁ ਅਵਾਸੁ' ॥੩੧॥
ਸੁੰਦਰ ਛਰੀ ਸੁ ਚੰਚਲ ਕਰਿਤੇ।
ਅਮਰਦਾਸ ਕੋ ਦੀਨਸਿ ਕਰ ਤੇ[1]। [1]ਹੱਥੋਂ ਦਿੱਤੀ।
'ਇਹੁ ਲੇ ਜਾਹੁ ਸਮੁਖ ਤਿਨ ਹੋਇ।
ਕਰਹੁ ਦਿਖਾਵਨਿ ਰਹਹਿ ਨ ਕੋਇ
॥੩੨॥
ਜਹਿਂ ਜਹਿਂ ਚਰਨ ਤੁਹਾਰੋ ਫਿਰਿਹੀ।
ਹੋਇ ਅਸ਼ੁਭ ਤਿਸ ਕੋ ਸ਼ੁਭ ਕਰਿਹੀ[1]। [1]ਅਸ਼ੁਭ (ਜ਼ਿਮੀਂ) ਨੂੰ ਸ਼ੁਭ ਕਰਨਗੇ।
ਨਿਜ ਨਿਵਾਸ[1] ਹਿਤ ਰਚਹੁ ਅਵਾਸੁ। [1]ਰਹਿਣ ਲਈ।
ਨਰ ਪਿਖਿ ਆਵਹਿਂ ਕਰਹਿਂ ਸੁ ਬਾਸੁ
॥੩੩॥
ਇਹ ਗੋਂਦਾ ਖੱਤ੍ਰੀ ਧਨਵਾਨ।
ਕਰਹਿ ਚਿਨਾਵਨ ਮਹਿਲ ਮਹਾਨ।
ਨਾਮ ਇਸੀ ਕੇ ਪਰਿ[†] ਪੁਰਿ ਨਾਮੂ[1]। [1]ਸ਼ਹਿਰ ਦਾ ਨਾਮ (ਪਵੇ)। [†]ਪਾ-ਧਰ।

ਰਚਹੁ ਰੁਚਿਰ ਬਸਿਬੇ ਹਿਤ ਧਾਮੂ ॥੩੪॥
ਕਰਤਿ ਫਰੇਬ ਸੁ ਦਾਸੂ ਦਾਤੂ।
ਸੁਨਿ ਪ੍ਰੇਤਨਿ ਕੋ ਇਹ ਡਰਪਾਤੂ[1]। — [1]ਡਰਦੇ ਹਨ।
ਨਹਿੰਨ ਜਾਨਤੇ ਗੁਰੂ ਪ੍ਰਤਾਪੂ।
ਕਰਨ ਹਾਰ ਕੋ ਜਾਨਹਿਂ ਆਪੂ[1] ॥੩੫॥ — [1]ਆਪਣੇ ਆਪ ਨੂੰ ਕਰਨ ਹਾਰਾ ਸਮਝਦੇ ਹਨ।
ਯਾਂ ਤੇ ਇਨਿ ਕੋ[1] ਤ੍ਰਾਸੁ ਮਹਾਨੋ। — [1]ਇਨ੍ਹਾਂ ਨੂੰ।
ਕਰਨ ਕਰਾਵਨ ਗੁਰੁ ਤੁਮ ਜਾਨੋ[1]।' — [1]ਤੁਸੀਂ ਕਰਨ ਕਰਾਵਨ ਹਾਰਾ ਗੁਰੂ ਨੂੰ ਜਾਣੋ।
ਇਮਿ ਸਮਝਾਇ ਸੰਗ ਤਿਸੁ ਕੀਨੋ।
ਤਬਿ ਸ਼੍ਰੀ ਅਮਰ ਚਲੇ ਰਸ ਭੀਨੋ ॥੩੬॥
ਪ੍ਰੇਮ ਤਰੋਵਰ ਉਰ ਕੇ ਮਾਂਹੀ।
ਸ਼ਰਧਾ ਆਲਬਾਲ ਹੈ ਜਾਂਹੀ[1]। — [1]ਦੌਰ (ਉਹ ਘੇਰਾ ਜਿਸ ਵਿਚ ਪੇੜ ਲਾਇਆ ਜਾਵੇ ਤੇ ਪਾਣੀ ਠਹਿਰਨ ਦੀ ਥਾਂ ਹੋਵੇ)।
ਗੁਰ ਆਇਸੁ ਕੇ ਨਿਤਿ ਅਨੁਸਾਰੀ।
ਯਹੀ ਸੰਚਿਬੇ ਕੋ ਬਰ ਬਾਰੀ[1] ॥੩੭॥ — [1]ਸਿੰਚਣ ਲਈ ਸ੍ਰੇਸ਼ਟ ਜਲ ਹੈ।
ਨਿਸ ਦਿਨ ਚਿਤਵਨ ਬਲਕਲ[1] ਅਹੈ। — [1]ਛਿੱਲ।
ਦ੍ਰਿੜ ਜੜ੍ਹ ਸਦਾ ਭਗਤਿ ਮਹਿਂ ਰਹੈ।
ਸਤਿ ਸੰਤੋਖ ਆਦਿ ਗੁਨ ਸਾਰੇ।
ਚਹੁੰ ਦਿਸ਼ਨ ਬਿਸਤਰਤਿ ਸੁ ਡਾਰੇ[1] ॥੩੮॥ — [1]ਡਾਲੀਆਂ।
ਆਤਮ ਗਜਾਨ ਮਹਾਂ ਫਲ ਲਾਗੇ।
ਰਸ ਅਨੰਦ ਪ੍ਰਾਪਤਿ ਬਡਭਾਗੇ।
ਅਸ ਤਰੁ ਪ੍ਰੇਮ ਬਰਧਬੋ ਭਾਉ[1]। — [1]ਐਸਾ ਪ੍ਰੇਮ ਰੂਪੀ ਬ੍ਰਿੱਛ ਜਿਸ ਵਿਚ ਭਾਵ (ਪਿਆਰ ਦੇ ਵਲਵਲੇ ਸਦਾ) ਵਸਦੇ ਹਨ।
ਉਰ ਸ਼੍ਰੀ ਅਮਰ ਅਚਲ ਬਰ ਥਾਉਂ[1] ॥੩੯॥ — [1]ਗੁਰੂ ਅਮਰ ਜੀ ਦੇ ਸ੍ਰੇਸ਼ਟ ਹਿਰਦੇ ਵਿਚ (ਇਸ ਬ੍ਰਿੱਛ ਦਾ) ਅਚਲ ਟਿਕਾਣਾ ਹੈ।
ਚਲਿਬੇ ਸਮੇਂ ਨੀਰ ਭਰਿ ਆਵਾ।
ਨਮੋ ਕਰਤਿ ਪਦ ਪਦਮ ਭਿਗਾਵਾ[1]। — [1]ਚਰਨ ਕਮਲ ਭਿੱਜ ਗਏ।
ਮਿਲਜੋ ਰਹਜੋ ਬੀਤਜੋ ਚਿਰਕਾਲ।
ਬਿਛੁਰਨ ਤੇ ਦੁਖ ਲਹਜੋ ਬਿਸਾਲ ॥੪੦॥
ਪੁਨ ਧੀਰਜ ਦੇ ਅਧਿਕ ਗੁਸਾਈਂ।
ਕਰਜੋ ਪਠਾਵਨ ਕੋ ਤਿਸ ਥਾਈਂ।
ਗੁਰ ਸਨਮੁਖ ਮੁਖ ਰਾਖਿ ਪਿਯਾਨਾ।

ਪਾਛਲ ਦਿਸ਼ਾ ਧਰਤ ਪਗ ਜਾਨਾ[1] ॥੪੧॥

[1]ਜਾਂਦੇ ਸਨ (ਸ੍ਰੀ ਅਮਰ ਜੀ)।

ਇਸ ਪ੍ਰਕਾਰ ਸੁਤ ਪਰਖਨ ਕਰੇ।
ਭਰਮ ਸਰਬ ਸਿੱਖਨ ਕੇ ਹਰੇ।
ਜਾਨਤਿ ਭਏ[1] -ਕਰੀ ਬਹੁ ਸੇਵਾ।
ਲਿਯੇ ਰਿਝਾਇ ਅਧਿਕ ਗੁਰ ਦੇਵਾ ॥੪੨॥

[1]ਭਾਵ, ਸਿੱਖ ਜਾਣ ਗਏ।

ਗੁਰ ਪਰਮੇਸ਼ੁਰ ਸੇਵ ਬਸੀ ਹੈ।
ਜਿਨ ਕੀ ਹੰਤਾ ਰਿਦੇ ਨਸੀ ਹੈ।
ਕਯੋਂ ਨ ਹੋਹਿ ਤਿਨ ਕੇ ਅਨਕੂਲੀ[1]।
ਸਿਮਰਹਿਂ ਜੇ ਉਰ ਸਭਿ ਕਿਛੁ ਭੂਲੀ ॥੪੩॥

[1]ਅਨੁਸਾਰ ਭਾਵ ਕ੍ਰਿਪਾਲੂ।

ਹਮਰੋ ਪਿਤਾ ਪੁੱਤ੍ਰ ਹੰਕਾਰੈਂ[1]।
ਸੇਵ ਭਾਵ ਕੋ ਰਿਦੈ ਨ ਧਾਰੈਂ।
ਜਿਮਿ ਸ਼੍ਰੀ ਨਾਨਕ ਦੀਨਸਿ ਦਾਸੁ।
ਸਿਰੀਚੰਦ ਤਜਿ ਲਖਮੀ ਦਾਸੁ ॥੪੪॥

[1]ਪੁੱਤ੍ਰਾਂ ਦੇ ਜੀ ਵਿਚ ਇਹ ਹੰਕਾਰ ਹੈ ਕਿ 'ਸਾਡਾ ਪਿਤਾ ਹੈ' ਇਸ ਲਈ ਰਿਦੇ ਵਿਚ ਸੇਵਾ ਦਾ ਭਾਵ ਨਹੀਂ ਰੱਖਦੇ।

ਤੈਸੇ ਇਨਹੁਂ ਕੀਨਿ ਸਭਿ ਜਾਨੀ।
ਲਹਯੋ ਪਰਮਪਦ[1] ਸੇਵਾ ਠਾਨੀ-।
ਇੱਤਯਾਦਿਕ ਸਿੱਖ ਆਪਸ ਮਾਂਹਿ।
'ਸ਼੍ਰੀ ਗੁਰ ਕਰਹਿਂ ਅਨੁਚਿਤੀ ਨਾਂਹਿ' ॥੪੫॥

[1]ਉੱਚਾ ਪਦ, ਭਾਵ ਜਗਤ ਗੁਰਤਾ ਦਾ ਪਦ।

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅਮਰ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋਂ ਅੰਸੂ ॥੧੮॥

## ੧੯. [ਗੋਇੰਦਵਾਲ ਵਸਾਵਣਾ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਪਿਛਲਿ ਪਾਇ[1] ਸ਼੍ਰੀ ਅਮਰ ਜੀ, ਗੋਂਦੇ ਕੇ ਸੰਗ ਜਾਇਂ।
ਸਨੇ ਸਨੇ ਮਗ ਚਲਤਿ ਹੈਂ, ਜਪੁਜੀ ਪਾਠ ਕਰਾਇਂ ॥੧॥

[1]ਪਿਛਲੇ ਪੈਰੀਂ।

ਚੌਪਈ:

ਬ੍ਰਿੱਧ ਸਰੀਰ ਨਿਬਲ, ਕਦ ਛੋਟਾ[1]।
ਪਰਮ ਬਿਸਾਲ ਸਭਿਨਿ ਕੇ ਓਟਾ[1]।
ਤੀਨ ਕੋਸ ਪਰ ਜਬਿ ਹੀ ਗਏ।
ਹਾਥ ਜੋਰਿ ਤਹਿਂ ਠਾਂਢੇ ਭਏ ॥੨॥
ਜਪੁਜੀ ਪਾਠ ਭੋਗ ਕੋ ਪਾਯੋ।
ਉਰ ਸ਼੍ਰੀ ਅੰਗਦ ਰੂਪ ਬਸਾਯੋ।
ਪਰੇ[1] ਕਰੀ ਅਸ਼ਟਾਂਗ ਪ੍ਰਣਾਮੁ।
ਸ਼੍ਰੀ ਗੁਰਦੇਵ ਕ੍ਰਿਪਾ ਗੁਨ ਧਾਮੁ ॥੩॥
ਪੁਨ ਕਰਿ ਮੁਖ ਦਿਸ਼ ਗੋਇੰਦਵਾਲ।
ਗਮਨੇ ਪੰਥ ਨਿਰਭੈ[†] ਤਿਸ ਕਾਲ।
ਛਰੀ ਗੁਰੂ ਕਰ ਕੀ[1] ਕਰ ਧਾਰੀ[†]।
ਸਾਦਰ ਊਚੇ ਕਰੀ ਉਠਾਰੀ[1] ॥੪॥
ਕਰਿ ਕੈ ਅਪਨੋ ਹਾਥ ਅਗਾਰੀ।
ਭੂਤ ਪ੍ਰੇਤ ਕੋ ਜਾਇ ਦਿਖਾਰੀ।
ਪਰ ਤਪਤ ਦੀਰਘ ਤਿਨ ਮਾਂਹੀ।
ਛਿਨ ਭਰ ਥਿਰਜੋ ਜਾਇ ਤਹਿਂ ਨਾਂਹੀ ॥੫॥
ਜਰੇ ਜਾਤ[1] ਤਿਨ ਕੇਰ ਸਰੀਰਾ।
ਭਏ ਅਧੀਰ ਸੰਭਾਰਿ ਨ ਚੀਰਾ[1]।
ਪਿਤਾ ਪੁੱਤ੍ਰ ਕੋ ਨਹਿਨ ਸੰਭਾਰੈ।
ਭ੍ਰਾਤ ਭ੍ਰਾਤ ਕੋ ਛੋਰਿ ਪਧਾਰੈ ॥੬॥
ਇਸਤ੍ਰੀ ਤਜਾਗ ਚਲੇ ਪਤਿ ਪ੍ਰੇਤ।
ਕਿਤੇ ਪਰੇ ਧਰ ਹੋਇ ਅਚੇਤ[1]।
ਹਲਾ ਚਲੀ ਐਸੇ ਤਿਨਿ ਪਰੀ।

[1]ਮਧਰਾ।
[1]ਪਰ ਸਭਨਾਂ ਦੇ ਬੜੇ ਵਡੇ ਆਸਰਾ ਹਨ। (ਅ) ਬੜੇ ਵੱਡੇ ਹਨ ਤੇ ਸਭ ਦੇ ਓਹ ਆਸਰਾ ਹਨ।
[1]ਲੰਮੇ) ਪੈਕੇ।
[†]ਪਾ:-ਪੰਥ ਨ੍ਰਿਭੈ।
[1]ਗੁਰਾਂ ਦੇ ਹੱਥ ਦੀ। [†]ਪਾ:-ਛਰੀ ਗੁਰੂ ਕੀ ਕਰ ਮੈਂ ਧਾਰੀ।
[1]ਉਠਾਈ ਹੋਈ।
[1]ਸੜਦੇ ਜਾਂਦੇ ਹਨ।
[1]ਬਸਤਰਾਂ ਦੀ ਸੰਭਾਲ ਨਹੀਂ।
[1]ਬੇਸੁਧ।

ਗਏ ਥਾਨ ਤਜਿ ਥਿਰੈ ਨ ਘਰੀ[1] ॥੭॥
ਹਾਹਾਕਾਰ ਕਰਤਿ ਭਜਿ ਚਲੇ।
ਸਕਲ ਦਿਸ਼ਨਿ ਹੁਇ ਸਕਹਿਂ ਨ ਖਲੇ।
ਜਸੋਂ ਜਸੋਂ ਛਰੀ ਹਿਲਾਵਨ ਕਰਿਹੀਂ।
ਤਸੋਂ ਤਸੋਂ ਤਪਤ ਤਿਨਹੁਂ ਪਰ ਪਰਿਹੀ ॥੮॥
ਕੇਤਿਕ ਹਾਥ ਜੋਰਿ ਕਹਿ ਬਿਨੈ।
'ਤਜਹੁ ਹਮੈਂ ਨਹਿਂ ਨਾਹਕ ਹਨੈ[1]।
ਕਿਤਿਕ ਕਾਲ ਕੋ ਉਤਰਸੋ[1] ਡੇਰਾ।
ਹਮਹਿ ਸੰਭਾਰਨਿ ਦਿਹੁ ਇਸੁ ਬੇਰਾ ॥੯॥
ਛਰੀ ਨ ਚੰਚਲ ਕਰਹੁ ਅਗਾਰੀ।
ਚਲੇ ਜਾਹਿਂ ਹਮ ਤੂਰਨ ਧਾਰੀ।'
ਇਸ ਪ੍ਰਕਾਰ ਮਾਚਸੋ ਜਬਿ ਰੌਰਾ।
ਸਗਰੇ ਗਏ ਛੋਰਿ ਤਬਿ ਠੌਰਾ ॥੧੦॥
ਹੁਤੀ ਦੇਵਣੀ ਇਕ ਤਿਨ ਮਾਂਹੀ।
ਕੇਤਿਕ ਕਾਲ ਗਰਭ ਧਰਿ ਤਾਂਹੀ।
ਹੁਤੋ ਸਮੀਪ ਪ੍ਰਸੂਤ ਸਮੈਂ ਤਿਹ।
ਪਰਸੋ ਸ਼ੋਰ ਔਚਕ ਹੀ ਦ੍ਰਿਗ ਲਹਿ[1] ॥੧੧॥
ਭਏ ਤ੍ਰਾਸ ਉਰ, ਭਾਜ ਪਧਾਰੀ[1]।
ਨਹਿਂ ਢਿਗ ਦੇਖਸੋ ਪਤਿ ਰਖਵਾਰੀ।
ਬਿਹਬਲ ਦੌਰਿਤ ਤ੍ਰਾਸਤਿ ਹੋਈ।
ਗਿਰਸੋ ਗਰਭ ਤਬਿ ਸਿਸ[1] ਭੇ ਦੋਈ ॥੧੨॥
ਹੁਤੋ ਜ੍ਵਾਰ ਕੋ ਤਹਾਂ ਕਿਦਾਰਾ[1]।
ਊਪਰ ਕਟੀ ਹੁਈ ਤਿਸ ਬਾਰਾ।
ਇਕ ਕੇ ਦ੍ਰਿਗ ਸੋਂ ਲਾਗਸੋ ਫਿਰੰਡਾ[1]।
ਚੁਭਸੋ ਬੀਚ ਸੋ ਕੀਨਸਿ ਖੰਡਾ[1] ॥੧੩॥
ਕਾਣਾ ਦੇਵ ਬਿਦਤ ਜਗ ਅਹੈ।
ਦੁਰਗ ਬਠਿੰਡੇ ਬਿਚ ਜੋ ਰਹੈ।
ਸ੍ਰੀ ਕਲਗੀਧਰ ਜਾਇ ਨਿਕਾਸਸੋ।

[1]ਠਹਿਰੇ ਨਾਂ ਇਕ ਘੜੀ ਬੀ।
[1]ਨਿਹੱਕੇ ਨਾਂ ਮਾਰੋ।
[1]ਹਿਲਾਓ ਨਾਂ।
[1]ਅਚਾਨਕ ਹੀ ਅੱਖੀਂ ਡਿੱਠਾ।
[1]ਉਠ ਨੱਠੀ।
[1]ਬੱਚੇ।
[1]ਖੇਤ।
[1]ਟਾਂਡੇ ਦਾ ਮੁੱਢ।
[1]ਅੱਖ) ਫੋੜ ਦਿੱਤੀ।

ਜਿਸ ਤੇ ਸਭਿ ਮਹਿਂ ਨਾਮ ਪ੍ਰਕਾਸ਼ਜੋ ॥੧੪॥
ਗਿਰਜੋ ਦੂਸਰੋ ਭੁਜ ਕੇ ਭਾਰ।
ਸੋ ਟੂਟੀ ਪਰ ਖੇਤ ਮਝਾਰ[1]। [1]ਖੇਤ ਵਿਚ ਡਿਗਕੇ।
ਦੋਨਹੁਂ ਕੋ ਤਿਨ ਲਿਯੋ ਉਚਾਇ।
ਬਸਤ੍ਰ ਲਪੇਟਜੋ ਰਖੇ ਬਚਾਇ ॥੧੫॥
ਕੇਤਿਕ ਸੰਮਤ ਮਹਿਂ ਭੇ ਜ੍ਵਾਨ।
ਬਸੇ ਸੁ ਦੋਨਹੁ ਕਰਿ ਨਿਜ ਥਾਨ।
ਇਕ ਮਸੂਰਪੁਰ[†] ਬਾਸਾ ਪਾਯੋ। [†]ਇਹ ਜਗਾ ਧੂਰੀ ਤੋਂ ਪਟਿਆਲੇ ਦੇ ਵਿਚ ਛੀਟਾਂ ਵਾਲੇ ਸਟੇਸ਼ਨ ਤੋਂ ਨੇੜੇ ਦੱਸੀਦੀ ਹੈ।
ਬੀਚ ਬਠਿੰਡੇ ਦੁਤਿਯ ਬਸਾਯੋ ॥੧੬॥
ਇਸ ਪ੍ਰਕਾਰ ਦੇਵਨਿ ਗਤਿ[1] ਹੋਈ। [1]ਦੇਉ ਯਾਂ ਅਦੇਵਾਂ ਦੀ ਹਾਲਤ ਹੋਈ।
ਭੂਤ ਪ੍ਰੇਤ[†] ਤਹਿਂ ਰਹਜੋ ਨ ਕੋਈ।

[†]ਪ੍ਰੇਤ ਨਾਮ ਹੈ ਚਲੇ ਗਏ ਦਾ। ਮੁਰਾਦ ਹੈ ਸ਼ਰੀਰ ਤਿਆਗ ਚੁੱਕੀਆਂ ਰੂਹਾਂ ਤੋਂ। ਪਰੰਤੂ ਪ੍ਰੇਤ ਦਾ ਵਿਸ਼ੇਸ਼ ਅਰਥ ਓਹ ਸਰੀਰ ਤਿਆਗ ਚੁਕੀਆਂ ਰੂਹਾਂ ਦਾ ਲਿਆ ਜਾਂਦਾ ਹੈ ਜੋ ਆਪਣੇ ਕਰਮਾਂ ਤੇ ਵਾਸ਼ਨਾ ਕਰਕੇ ਭਾਰੀਆਂ ਮਲੀਨ ਤੇ ਭੈੜੇ ਪ੍ਰਭਾਵ ਵਾਲੀਆਂ ਹਨ ਜਿਨ੍ਹਾਂ ਨੇ ਜੀਵਨ ਪਾਪ, ਅਨਰਥ ਤੇ ਜ਼ੁਲਮਾਂ ਵਿਚ ਬਿਤਾਇਆ ਹੈ, ਓਹ ਪਾਪਾਂ ਦੇ ਬੋਝ ਕਰਕੇ ਧਰਤੀ ਦੇ ਉਪਰ ਹੀ ਭਟਕਦੀਆਂ ਹਨ, ਤੇ ਆਪਣੇ ਦ੍ਰਿੜ ਭਰਮ ਵਿਚ ਮਨੁੱਖਾਂ ਵਾਂਙੂ ਜੀਵਨ ਸਮਝਕੇ ਸਾਰੇ ਕਾਰੇ ਕਰਦੀਆਂ ਹਨ, ਪਛੁਤਾਵੇ ਆਦਿ ਦੇ ਦੁਖ ਬੀ ਝੱਲਦੀਆਂ ਹਨ। ਗੁਰਬਾਣੀ ਵਿਚ ਆਇਆ ਹੈ 'ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥' ਇਨ੍ਹਾਂ ਨੂੰ ਆਪਣੇ ਲਿੰਗ ਸ਼ਰੀਰ, ਸ਼ਰੀਰ ਵਰਗੇ ਭਾਸਦੇ ਹਨ। ਖਾਣਾ ਪੀਣਾ ਪਹਿਨਣਾਂ ਆਦਿ ਉਵੇਂ ਹੀ ਭਾਸਦਾ ਹੈ। ਪਰਮੇਸ਼ੁਰ ਦੇ ਨਾਮ ਵਾਲੇ, ਭਗਤੀ ਵਾਲੇ, ਯੋਗ ਸੱਤਜਾ ਵਾਲੇ ਤੋਂ ਇਨ੍ਹਾਂ ਨੂੰ ਸੇਕ ਆਉਂਦਾ ਹੈ, ਡਰ ਖਾਂਦੇ ਤੇ ਦੂਰ ਭਜਦੇ ਹਨ। ਪੱਛਮੀ ਲੋਕਾਂ ਨੇ ਬੀ ਸਪਿਰਚਲਿਜ਼ਮ ਦੀ ਵਿੱਦਜਾ ਲੱਭੀ ਹੈ, ਓਹ ਬੀ ਇਨ੍ਹਾਂ ਗੱਲਾਂ ਨੂੰ ਸਹੀ ਕਰਦੇ ਹਨ। ਕੁਰਾਨ, ਅੰਜੀਲ, ਪੁਰਾਨ ਆਦਿ ਸਾਰੇ ਧਰਮ ਪੁਸਤਕਾਂ ਵਿਚ ਬੀ ਜ਼ਿਕਰ ਹਨ ਪਰੰਤੂ ਆਮ ਵਰਤਾਰੇ ਵਿਚ ਜੋ ਲੋਕੀਂ ਤਮਾਸ਼ੇ ਕਰਦੇ ਹਨ ਓਹ ਅਕਸਰ ਪਖੰਡ ਹੁੰਦੇ ਹਨ।

ਖਰੇ ਭਏ ਸ੍ਰੀ ਅਮਰ ਸਥਾਨ।
ਕੀਨ ਬਿਲੋਕਨ ਚਾਰੁ ਮਹਾਨ ॥੧੭॥
ਨਿਕਟ ਬਿਪਾਸਾ[1] ਬਹੇ ਪ੍ਰਵਾਹੂ। [1]ਕੋਲ ਬਿਆਸਾ ਦਾ ਪ੍ਰਵਾਹ ਵਹਿੰਦਾ ਹੈ (ਜਿਸ) ਵਿਚ ਉੱਜਲ ਜਲ ਲਹਿਰਾਂ ਸਮੇਤ ਹੈ।
ਜੁਕਤ ਤਰੰਗ ਬਿਮਲ ਜਲ ਮਾਂਹੂ[†1]। [1]ਕੋਲ ਬਿਆਸਾ ਦਾ ਪ੍ਰਵਾਹ ਵਹਿੰਦਾ ਹੈ (ਜਿਸ) ਵਿਚ ਉੱਜਲ ਜਲ ਲਹਿਰਾਂ ਸਮੇਤ ਹੈ। [†]ਪਾ:-ਪਾਹੂ।
ਚੱਕ੍ਰਵਾਕ[1] ਤੇ ਆਦਿ ਬਿਹੰਗਾ। [1]ਚਕਵਾ।
ਬਹੁ ਸ਼ਬਦਾਇ[1], ਮਾਨੁ ਜਿਮ ਗੰਗਾ ॥੧੮॥ [1]ਬੋਲਦੇ ਹਨ।
ਸੁੰਦਰ ਪੁਲਨਿ[1] ਸਥਾਨ ਜਿਸੀ ਕੇ। [1]ਨਦੀ ਦਾ ਕਿਨਾਰਾ, (ਅ) ਕਿਨਾਰੇ ਦੀ ਭੋਂ ਜੋ ਹੁਣੇ ਪਾਣੀ ਹੇਠੋਂ ਨਿਕਲੀ ਹੋਵੇ ਸੋ ਪੁਲਿਨ।
ਸਿਕਤਾ ਮ੍ਰਿਦੁ ਜੁਗ ਤੀਰ[1] ਤਿਸੀ ਕੇ। [1]ਕੋਮਲ ਰੇਤ ਦੇ ਦੋਨੋਂ ਕੰਢੇ।
ਲਵਪੁਰਿ ਆਦਿ ਗਮਨ ਤਹਿਂ ਰਾਹੂ[1]। [1]ਲਹੌਰ ਆਦਿ ਜਾਣ ਲਈ ਉਥੋਂ ਰਾਹ ਸੀ।

ਇਤ ਦਿੱਲੀ ਪਹੁੰਚਤਿ ਸੇ ਜਾਹੂ[1] ॥੧੯॥

[1]ਇਧਰ ਦਿੱਲੀ ਜਾਣ ਵਾਲੇ ਪਹੁੰਚਦੇ ਸੀ।

ਘਾਟ ਉਰਾਰ ਪਾਰ ਉਤਰੈਬੇ।
ਆਵਤਿ ਜਾਤ ਲੋਕ ਠਹਿਰੈਬੇ।
ਤੀਰ ਬਿਪਾਸਾ ਸੁੰਦਰ ਥਾਨੂ।
ਊਚੋ ਸ਼ੋਭਤਿ, ਦੇਖਿ ਮਹਾਂਨੂ[1] ॥੨੦॥

[1]ਦੇਖਣ ਵਿਚ ਸ੍ਰੇਸ਼ਟ।

ਜਿਮ ਸ਼੍ਰੀ ਅੰਗਦ ਆਗਜਾ ਦੀਨਸਿ।
ਸੱਤਿਨਾਮ ਕਹਿ ਜਲ ਕਰ ਲੀਨਸਿ।
ਛਿਰਕਨ ਕਰਜੋ ਸਥਾਨ ਚੁਫੇਰੇ।
ਫੇਰ ਨ ਆਵਹਿਂ ਪ੍ਰੇਤਨਿ ਡੇਰੇ[1] ॥੨੧॥

[1]ਪ੍ਰੇਤਾਂ ਦੇ ਡੇਰੇ।

ਛਰੀ ਧਰੀ ਕਰ ਸ਼੍ਰੀ ਗੁਰ ਕਰ ਕੀ[1]।

[1]ਸ਼੍ਰੀ ਗੁਰੂ ਜੀ ਦੇ ਹੱਥ ਵਾਲੀ ਛੜੀ ਹੱਥ ਵਿਚ ਫੜੀ।

ਕਰੀ ਲਕੀਰ ਜਿਤੀ ਧਰ ਪੁਰਿ ਕੀ[1]।

[1]ਧਰਤੀ ਸ਼ਹਿਰ ਦੀ।

ਬਹੁਰ ਮੰਗਾਯਹੁ ਬਹੁ ਮਿਸ਼ਟਾਨਾ[1]।

[1]ਮਿੱਠਾ।

ਹਰਖਜੋ ਗੋਂਦਾ ਧਨ ਮਹਾਨਾ ॥੨੨॥
ਖਰੇ ਹੋਇ ਸ਼੍ਰੀ ਅਮਰ ਸੁਜਾਨੇ।
ਹਾਥ ਜੋਰਿ ਅਰਦਾਸ ਬਖਾਨੇ।
ਸ਼੍ਰੀ ਨਾਨਕ ਸ਼੍ਰੀ ਅੰਗਦ ਨਾਮੂ।
ਸਿਮਰਿ ਸਿਮਰਿ ਆਨਨ ਅਭਿਰਾਮੂ[1] ॥੨੩॥

[1]ਸੁੰਦਰ ਮੂੰਹ ਤੋਂ।

ਅਰਪਨ ਕਰਜੋ ਸਕਲ ਮਿਸ਼ਟਾਨੂ।
ਪੁਨਹੁ ਸਭਿਨਿ ਕੋ ਬਾਂਟਨ ਠਾਨੂ[1]।

[1]ਵੰਡ ਦਿੱਤਾ।

ਪੂਰਬ ਦਿਸ਼ਾ ਧਰਾ ਪਟਵਾਈ।
ਏਕਸਾਰ ਸੁੰਦਰ ਬਨਵਾਈ ॥੨੪॥
ਸ਼੍ਰੀ ਨਾਨਕ ਕੇ ਚਰਨ ਮਨਾਏ।
ਨਗਰ ਨੀਵ ਧਰਿ ਚਿਨਬੇ[1] ਲਾਏ।

[1]ਉਸਾਰਨ।

ਤਬਿ ਤੇ ਬਹੁਰ ਨ ਭੂਤ ਨ ਪ੍ਰੇਤ।
ਨਹਿਂ ਦੇਖੇ ਜੋ ਢਾਹਿਂ ਨਿਕੇਤ ॥੨੫॥
ਪੂਰਬ ਸਦਨ ਬਨਾਵਹਿ ਕੋਊ।
ਪ੍ਰੇਤ ਬਿਦਾਰਤਿ ਢਾਹਤਿ ਸੋਊ।
ਚਿਨਜੋ ਜਿਤੋ ਸੋ ਬਨਜੋ ਰਹਜੋ ਹੈ।
ਗੋਂਦੇ ਦੇਖਿ ਅਨੰਦ ਲਹਜੋ ਹੈ ॥੨੬॥
ਬਹੁ ਧਨ ਖਰਚ ਮਜੂਰ ਲਗਾਏ।
ਕਰਤੇ ਕਾਰੀਗਰ[1] ਸਮੁਦਾਏ।

[1]ਉਸਾਰਨ ਵਾਲੇ।

ਤਬਿ ਸ਼੍ਰੀ ਅਮਰ ਬਿਚਾਰ ਕਰਯੋ ਹੈ।
ਤਿਸ ਗੋਂਦੇ ਪਰ ਨਾਮ ਧਰਯੋ ਹੈ ॥੨੭॥
ਗੋਇੰਦਵਾਲ ਉਚਾਰਿ ਸੁਨਾਯੋ।
ਭਯੋ ਨਾਮ ਪੁਰਿ ਕੋ ਬਿਦਤਾਯੋ।
ਕੇਤਿਕ ਸਦਨ ਤਜਾਰ ਕਰਿਵਾਏ।
ਸ਼੍ਰੀ ਅੰਗਦ ਕੇ ਦਰਸ਼ਨ ਆਏ ॥੨੮॥
ਬੰਦਨ ਠਾਨੀ ਹੋਇ ਅਧੀਨਾ।
ਭਨਤਿ ਬਿਨੈ ਬਨਿ ਆਗੈ ਦੀਨਾ[1]। — [1]ਗੁਰੂ ਜੀ) ਅੱਗੇ ਦੀਨ ਬਣਕੇ।
'ਰਾਵਰਿ ਕੀ ਆਗਜਾ ਜਿਮਿ ਹੋਈ।
ਸੁਧਰਯੋ ਕਾਜ ਭਯੋ ਪੁਰਿ ਸੋਈ[1] ॥੨੯॥ — [1]ਉਹ (ਕਾਜ) ਪੂਰਾ ਹੋ ਗਿਆ (ਅ) ਉਹ ਕਾਜ ਸੌਰ ਗਿਆ ਤੇ ਸ਼ਹਿਰ ਵਸ ਗਿਆ ਹੈ।
ਲਗੇ ਮਜੂਰ ਕਰਤਿ ਹੈਂ ਕਾਰੇ।
ਕੇਤਿਕ ਕਰੇ ਨਿਕੇਤ ਸੁ ਤਜਾਰੇ।'
ਸ਼੍ਰੀ ਅੰਗਦ ਸੁਨਿ ਭਏ ਪ੍ਰਸੰਨ।
'ਪੁਰਖਾ! ਅਬਿ ਐਸੇ ਬਚ ਮੰਨਿ ॥੩੦॥
ਨਿਜ ਪਰਵਾਰ ਹਕਾਰਹੁ ਸਾਰਾ।
ਬਸਹੁ ਤਹਾਂ ਸੁਖ ਲਹਹੁ ਉਦਾਰਾ।
ਅਪਰ ਜਿ ਆਵਹਿਂ ਬਸਿਬੇ ਕਾਰਨ।
ਤਿਨਹਿਂ ਬਸਾਵਹੁ ਸਦਨ ਉਸਾਰਨ ॥੩੧॥
ਬਾਸ ਤੁਮਾਰ ਸਮੀਪ ਹਮਾਰੇ।
ਮਿਲਹੁ ਚਹਹੁ ਰਹਿ ਸਦਨ ਮਝਾਰੇ।
ਅਬਿ ਬਾਸਰਕੇ ਗ੍ਰਾਮ ਸਿਧਾਰਹੁ।
ਮਿਲਹੁ ਸਭਿਨਿ ਸੋਂ ਕਰਿ ਹਿਤਕਾਰਹੁ[1] ॥੩੨॥ — [1]ਭਾਵ ਹਿਤ ਪੂਰਬਕ।
ਚਿਰੰਕਾਲ ਬੀਤਾ ਤੁਝ ਆਏ।
ਨਹਿਂ ਕੁਟੰਬ ਸੋਂ ਮਿਲਯੋ ਸਿਧਾਏ[1]। — [1]ਜਾ ਕੇ ਨਹੀਂ ਮਿਲੇ।
ਲੇ ਆਵਹੁ, ਜਾਵਹੁ ਤਤਕਾਲ।
ਕਰਹੁ ਬਾਸ ਅਬਿ ਗੋਇੰਦਵਾਲ' ॥੩੩॥
ਆਇਸੁ ਪਾਇ ਗੁਰੂ ਕੀ ਗਏ।
ਸਭਿ ਲੋਕਨ ਸੰਗਿ ਮਿਲਤੇ ਭਏ।
'ਗੁਰ ਪ੍ਰਸੰਨ ਭੇ' ਕਥਾ ਸੁਨਾਈ।

'ਦਈ ਮੋਹਿ ਸਭਿ ਭਾਂਤਿ ਬਡਾਈ ॥੩੪॥
ਅਬਿ ਗੁਰ ਹੁਕਮ ਭਯੋ ਇਸ ਢਾਲ।
-ਬਸਹੁ ਜਾਇ ਕਰਿ ਗੋਇੰਦਵਾਲ-।
ਦੇਰਿ ਨ ਕਰਹੁ ਚਲਹੁ ਮਮ ਸੰਗ।
ਪੁਰਿ ਸੁੰਦਰ ਘਰ ਹੋਹਿਂ ਉਤੰਗ[1]' ॥੩੫॥ [1]ਉੱਚੇ ਘਰ।
ਜੇਤਿਕ ਮਾਨੇ ਬਾਕ ਭਨੇ ਜਬਿ।
ਉਠਿ ਸ਼੍ਰੀ ਅਮਰ ਸੰਗਿ ਭੇ ਸੋ ਸਭਿ।
ਪਹੁਂਚੇ ਗੋਇੰਦਵਾਲ ਸੁ ਜਾਇ।
ਬਸੇ ਠਾਨਿ ਰੁਚ ਸਭਿ ਸੁਖ ਪਾਇ ॥੩੬॥
ਸ਼੍ਰੀ ਅੰਗਦ ਕੇ ਦਰਸ਼ਨ ਕਾਰਨ।
ਜਾਇ ਖਡੂਰ ਸੁ ਕਰਹਿਂ ਨਿਹਾਰਨ[1]। [1]ਦਰਸ਼ਨ।
ਪਾਛਲ ਪਾਂਇ ਚਲਹਿਂ ਜਬਿ ਆਵੈਂ।
ਤੀਨ ਕੋਸ ਲਗ ਏਵ ਸਿਧਾਵੈਂ ॥੩੭॥
ਤਹਾਂ ਖਰੇ ਹੁਇ ਬੰਦਨ ਠਾਨਹਿਂ।
ਪੁਨ ਘਰ ਦਿਸ਼ ਮੁਖ ਕਰਹਿਂ ਪਯਾਨਹਿਂ।
ਕੇਤਿਕ ਸਿੱਖਜਨ ਤੇ ਸੁਨਿ ਔਰ[1]। [1]ਕਈ ਸਿੱਖਾਂ ਤੋਂ (ਇਕ) ਹੋਰ ਗੱਲ ਸੁਣੀ ਹੈ ਕਿ।
ਜਲ ਗਾਗਰ ਆਨਤਿ ਇਸ ਠੌਰ ॥੩੮॥
ਨਦੀ ਬਿਪਾਸਾ ਤੇ ਭਰਿ ਲਜਾਵਹਿਂ।
ਸ਼੍ਰੀ ਗੁਰ ਕੋ ਇਸ਼ਨਾਨ ਕਰਾਵਹਿਂ।
ਲੇਨਿ ਜਾਹਿਂ ਚਲਿ ਪਾਛਲ ਓਰ[1]। [1]ਪਿਛਲੇ ਪੈਰੀਂ।
ਆਨਨ ਰਾਖਹਿਂ ਤਬਿ ਗੁਰ ਓਰ ॥੩੯॥
ਇਸ ਥਲ ਆਵਹਿਂ ਸੀਸ ਨਿਵਾਵਹਿਂ।
ਪੁਨ ਸਲਿਤਾ ਦਿਸ਼ ਮੁਖ ਕਰਿ ਜਾਵਹਿਂ।
ਨਿਤ ਪ੍ਰਤਿ ਕਰਹਿਂ ਇਸੀ ਬਿਧਿ ਕਾਰ।
ਇਮਿ ਸੇਵਹਿਂ ਸ਼੍ਰੀ ਗੁਰ ਦਰਬਾਰ ॥੪੦॥
ਪਰਸਰਾਮ ਤਪ ਤਪੇ ਬਿਸਾਲਾ।
ਬਰਖ ਹਜਾਰਹਂ ਬਨ[1] ਸਭਿ ਕਾਲਾ। [1]ਜੰਗਲ ਵਿਚ।
ਪ੍ਰਾਪਤਿ ਕਲਾ ਬਿਸ਼ਨੁ ਕੀ ਚਾਰੁ।
ਭਯੋ ਨ ਤਊ ਬਡੋ ਅਵਤਾਰ ॥੪੧॥
ਇਨਹੁਂ ਇਕਾਦਸ਼ ਸੰਮਤ ਮਾਂਹੀ।
ਸੇਵਾ ਕਰੀ ਰਿਝਾਏ ਤਾਂਹੀ।

ਪੂਰਨ ਭਏ ਪ੍ਰਭੂ ਅਵਤਾਰੇ।
ਜਗ ਮਹਿਂ ਦਾਸ ਉਧਾਰ ਹਜ਼ਾਰੇ ॥੪੨॥
ਯਾਂ ਤੇ ਸਤਿਗੁਰ ਅਰੁ ਸਤਿਸੰਗ।
ਇਨ ਕੀ ਸੇਵਾ ਅਧਿਕ ਉਤੰਗ।
ਬਰਖ ਹਜ਼ਾਰਹਂ ਤਪ ਜੇ ਘਾਲੇ।
ਤਿਨ ਤੇ ਸੇਵਾ ਅਹੈ ਬਿਸਾਲੇ ॥੪੩॥
ਜਬਿ ਕਬਿ ਅਬਿ ਅਰੁ ਆਗੇ ਕੇਈ।
ਸੇਵ ਬਿਖੈ ਮਨ ਲਾਵਹਿਂ ਜੇਈ।
ਤਿਨ ਕੋ ਬਹੁਰ ਨ ਕਰਿਬੋ ਰਹਯੋ[1]।
ਭੋਗ ਮੋਖ ਦੋਨਹੁਂ ਤਿਹ ਲਹਯੋ ॥੪੪॥

[1]ਹੋਰ ਕਰਨੀ ਕਰਨ ਦੀ ਲੋੜ ਨਹੀਂ ਰਹੀ।

ਸ਼੍ਰੀ ਗੁਰ ਅਮਰਦਾਸ ਕੇ ਭ੍ਰਾਤਾ।
ਆਯੋ ਰਾਮਾ ਤਹਾਂ ਜਮਾਤਾ[1]।

[1]ਜੁਵਾਈ।

ਜਿਤਿਕ ਭਤੀਜੇ ਸੋ ਸਭਿ ਆਏ।
ਗੋਇੰਦਵਾਲ ਬਸੇ ਘਰ ਪਾਏ ॥੪੫॥
ਇਤਯਾਦਿਕ ਸਨਬੰਧੀ ਸਾਰੇ।
ਆਇ ਬਸੇ ਗੁਰ ਨਿਕਟ ਸੁਖਾਰੇ।
ਪ੍ਰਾਪਤਿ ਸਰਬੋਤਮ ਬਡਿਆਈ।
ਮਾਨਹਿਂ ਮਾਨਵ ਬਹੁ ਸੁਖ ਪਾਈ ॥੪੬॥
ਸਭਿ ਲਾਯਕ ਸਨਬੰਧੀ ਜਾਨ।
ਆਇ ਸਮੀਪ ਬਸੇ ਪੁਰਿ ਥਾਨ।
ਸਤਿਗੁਰ ਦੇ ਕਰਿ ਧੀਰਜ ਸਬੈ।
ਨਿਕਟਿ ਬਸਾਵਨ ਕੀਨੇ ਤਬੈ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਗੋਇੰਦਵਾਲ' ਪ੍ਰਸੰਗ ਬਰਨਨੰ ਨਾਮ ਊਨਿਬਿੰਸਤੀ ਅੰਸੂ ॥੧੯॥

## ੨੦. [ਗੁਰੂ ਜੀ ਨੂੰ ਵਰੁਣ ਦਾ ਮਿਲਣਾ ਤੇ ਸ਼੍ਰੀ ਗੁਰੂ ਅੰਗਦ ਜੀ ਦੇ ਗੁਣ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

ਇਕ ਦਿਨ ਸ਼੍ਰੀ ਅੰਗਦ ਗੁਰੂ, ਦੇਖਨਿ ਗੋਇੰਦਵਾਲ।
ਭਏ ਤਯਾਰ ਚਲਿਬੇ ਤਹਾਂ, ਰਿਦਾ ਬਿਸਾਲ ਕ੍ਰਿਪਾਲ ॥੧॥

ਚੌਪਈ:

ਸਨੇ ਸਨੇ ਪਗ ਸੋਂ ਮਗ ਚਲੇ।
ਪ੍ਰੇਮ ਡੋਰ ਮਹਿਂ ਫਸਿ ਕਰਿ ਭਲੇ।
ਨਿਸ ਦਿਨ ਸਤਿਗੁਰ† ਅਮਰ ਅਰਾਧੇ।
-ਆਇਂ ਇਹਾਂ ਪਿਖਿ ਅਗਮ ਅਗਾਧੇ[1]- ॥੨॥
ਬੈਠੇ ਧਯਾਨ ਲਾਇ ਕਰਿ ਐਸੇ।
ਰਹ੍ਯੋ ਗਯੋ ਨਹਿਂ ਗੁਰ ਤੇ ਕੈਸੇ[1]।
ਖਿਚੇ ਪ੍ਰੇਮ ਤੇ ਮਾਰਗ ਚਲੇ।
ਬੰਦਹਿਂ ਚਰਨ ਜੁ ਬਾਹਰ ਮਿਲੇ ॥੩॥
ਕਿਨਹੁ ਕੀਨਿ ਸੁਧਿ 'ਸ਼੍ਰੀ ਗੁਰ ਆਏ।'
ਸੁਨਿ ਸ਼੍ਰੀ ਅਮਰਦਾਸ ਹਰਖਾਏ।
ਲੇਨਿ ਹੇਤ ਉਠਿ ਚਲੇ ਅਗਾਰੀ।
-ਦਰਸ਼ਨ ਮਿਲਹਿਂ- ਛੁਟ੍ਯੋ ਦ੍ਰਿਗ ਬਾਰੀ[1] ॥੪॥
ਕੇਤਿਕ ਦੂਰ ਆਗਮਨ ਆਏ।
ਦਰਸ਼ਨ ਦੇਖੇ ਤਨ ਪੁਲਕਾਏ[1]।
ਬੋਲ੍ਯੋ ਜਾਇ ਨ ਗਦਗਦ ਬਾਨੀ।
ਹਾਥ ਜੋਰਿ ਕਰਿ ਤੂਸ਼ਨਿ ਠਾਨੀ ॥੫॥
ਦਾਸ ਦਸ਼ਾ ਕੋ ਦੇਖਿ ਕ੍ਰਿਪਾਲਾ।
ਕਰ ਸੋਂ ਕਰ ਗਹਿ ਕਰਿ ਤਿਸ ਕਾਲਾ।
ਭਰ੍ਯੋ ਅੰਕ ਨਿਜ ਗਰੇ ਲਗਾਯੋ।
ਬਹੁ ਪ੍ਰਕਾਰ ਕੋ ਸੁਜਸ ਅਲਾਯੋ ॥੬॥
'ਧੰਨ ਜਨਮ ਤੇਰੋ ਜਗ ਭਯੋ।
ਪ੍ਰੇਮ ਬਿਸਾਲ ਮੋਹਿ ਬਸਿ ਕਯੋ।

†ਪਾ:-ਸ੍ਰੀ ਗੁਰੂ।

[1]ਦਿਨ ਰਾਤ ਗੁਰੂ ਅਮਰ ਜੀ ਅਰਾਧਨਾਂ ਕਰਦੇ ਸਨ ਕਿ ਅਗਮ ਅਗਾਧ (ਗੁਰੂ ਅੰਗਦ) ਜੀ ਨੂੰ ਏਥੇ ਆਏ ਵੇਖਾਂ।

[1]ਕਿਸੇ ਤਰ੍ਹਾਂ ਨਾ ਰਿਹਾ ਗਿਆ (ਖਡੂਰ) ਗੁਰੂ (ਅੰਗਦ) ਜੀ ਤੋਂ।

[1]ਦਰਸ਼ਨ ਮਿਲਣ ਲੱਗਾ ਹੈ, (ਇਹ ਸੋਚ ਕੇ) ਨੈਣਾਂ ਤੋਂ ਜਲ ਛੁੱਟ ਪਿਆ।

[1]ਰੋਮ ਖੜੇ ਹੋ ਗਏ।

ਜਹਾਂ ਅਰਾਧਹਿਂ ਕਰਿ ਕੈ ਪ੍ਰੇਮ।
ਤਹਿਂ ਮੈਂ ਪਹੁਚੋਂ ਇਹ ਮਮ ਨੇਮ ॥੭॥
ਆਜ ਬੈਠਿ ਕਰਿ ਤੋਹਿ ਅਰਾਧਜੋ[1]।
ਆਯੋ ਤੁਰਤ ਪ੍ਰੇਮ ਤੇ ਬਾਧਜੋ[1]।
ਮੋ ਤੇ ਰਹਜੋ ਜਾਤ ਤਬਿ ਨਾਂਹੀ।
ਪ੍ਰੇਮ ਸਮੇਤ ਧਜਾਇ[1] ਮਨ ਮਾਂਹੀ ॥੮॥
ਤੁਵ ਹਿਤ ਕਰਿ[1] ਆਯੋ ਇਤ ਓਰ।
ਚਲਹੁ ਦਿਖਾਵਹੁ ਅਪਨੀ ਠੌਰ।'
ਹਾਥ ਗਹੇ ਆਗੇ ਤਬਿ ਚਲੇ।
ਕਰੇ ਦਿਖਾਵਨ ਕੀਨ ਜੁ ਭਲੇ[1] ॥੯॥
ਭਲੀ ਪ੍ਰਕਾਰ ਹੇਰਿ ਕਰਿ ਸਾਰੇ।
ਬਹੁਰ ਬਿਪਾਸਾ ਤੀਰ ਸਿਧਾਰੇ।
ਅਮਰਦਾਸ ਅਪਨੇ ਸੰਗ ਲੀਨੇ।
ਜਾਇ ਕੂਲ ਪਰ ਗੁਰੂ ਅਸੀਨੇ ॥੧੦॥
ਅਪਰ ਦਾਸ ਨਹਿਂ ਪਾਸ ਤਿਥਾਈਂ।
ਇਕ ਸ਼੍ਰੀ ਅਮਰ ਕਿ ਆਪ ਗੁਸਾਈਂ।
ਸਲਿਤਾ ਕੂਲ ਸਥਿਤ ਕੋ ਜਾਨਿ[1]।
ਜਲਪਤਿ ਪ੍ਰਾਪਤਿ ਭਾ[1] ਤਿਸ ਥਾਨ ॥੧੧॥
ਰੁਚਿਰ ਜਾਤ ਕੀ ਸਫਰੀ ਏਕਾ[1]।
ਆਗੇ ਧਰ ਕਰਿ ਮਸਤਕ ਟੇਕਾ।
'ਸ਼੍ਰੀ ਪ੍ਰਭੁ ਕੀਨ ਪੁਨੀਤ ਸਥਾਨਾ।
ਪਦ ਪੰਕਜ ਪਰਸੇ ਜਬਿ ਆਨਾ ॥੧੨॥
ਸਲਿਤਾ ਕੂਲ ਬਸਾਯੋ ਪੁਰਿ ਕੋ।
ਕਰਜੋ ਅਨੁਗ੍ਰਹੁ ਅਪਨੇ ਉਰ ਕੋ।
ਸਤਿਸੰਗਤ ਸਿਮਰਹਿਂ ਸਤਿਨਾਮੂ।
ਕਰਹਿਂ ਸ਼ਨਾਨ ਸੁ ਜਲ ਅਭਿਰਾਮੂ ॥੧੩॥
ਸਲਿਤਾ ਸਫਲ ਹੋਇ ਪਗ ਪਰਸੇ।
ਮੈਂ ਭੀ ਰਾਵਰਿ ਕੇ ਪਗ ਦਰਸੇ।'
ਸੁਨਿ ਸਤਿਗੁਰ ਬੋਲੇ ਮੁਸ਼ਕਾਈ[1]।
'ਕਰਿ ਸ੍ਰੀ ਅਮਰ! ਬਰੁਨ ਸਫਲਾਈ[1]

[1]ਤੂੰ ਆਰਾਧਨਾ ਕੀਤੀ ਹੈ।
[1]ਬੰਨ੍ਹਿਆਂ।
[1]ਭਾਵ ਜਦੋਂ ਕੋਈ ਧਿਆਵੈ।
[1]ਤੇਰੇ ਪ੍ਰੇਮ ਕਰਕੇ (ਅ) ਤੇਰੇ ਵਿਚ ਹਿਤ ਕਰਕੇ।
[1]ਉਸਾਰੇ ਸਨ ਜੇਹੜੇ ਚੰਗੇ (ਘਰ)।
[1]ਨਦੀ ਕਿਨਾਰੇ ਬੈਠੇ ਜਾਣਕੇ।
[1]ਵਰੁਣ ਆਇਆ।
[1]ਚੰਗੀ ਕਿਸਮ ਦੀ ਇਕ ਮੱਛੀ।
[1]ਮੁਸਕ੍ਰਾਕੇ।
[1]ਹੇ ਸ੍ਰੀ ਅਮਰ ਦਾਸ! ਵਰੁਣ ਨੂੰ ਸਫਲਤਾ ਦਿਓ।

॥ ੧੪ ॥
ਸੰਗਤਿ ਮਹਿਂ ਪ੍ਰਸਾਦਿ ਬਰਤੈ ਹੈਂ।
ਸਭਿ ਤੇ ਆਗੇ ਜਲ ਮਹਿਂ ਦੈ ਹੈਂ।
ਨਾਮ ਬਰਨ ਕੋ ਕਰਹਿਂ ਉਚਾਰਿ।
ਇਮ ਸਿੱਖਨ ਮਹਿਂ ਰੀਤੀ ਡਾਰਿ†'
॥ ੧੫ ॥

†ਮੁਲਤਾਨ, ਸਿੰਧ ਆਦਿ ਇਲਾਕਿਆਂ ਵਿਚ ਦਰਿਆ ਦੀ ਪੂਜਾ ਕਰਨੇ ਦਾ ਇਕ ਖਾਸ ਮਤ ਹੈ, ਉਡੇਰੋ ਲਾਲ ਨਾਮੇ ਕੋਈ ਇਨ੍ਹਾਂ ਦਾ ਗੁਰੂ ਹੈ। ਇਸ ਪਾਸੇ ਵਲ ਜਦੋਂ ਸਿੱਖੀ ਪ੍ਰਚਾਰ ਹੋਇਆ, ਤਾਂ ਪੁਰਾਤਣ ਰਸਮ ਦਰਿਆ ਵਿਚ ਬਾਂਟਾ ਪਾਉਣ ਦੀ ਨਵੇਂ ਬਣੇ ਸਿੱਖਾਂ ਵਿਚ ਗ਼ਾਲਬਨ ਜਾਰੀ ਰਹੀ ਤੇ ਫਿਰ ਏਥੋਂ ਹੋਰਥੇ ਭੀ ਫੈਲੀ, ਤਦੋਂ ਇਸ ਦਾ ਕਾਰਨ ਸਿੱਖਾਂ ਵਿਚ ਇਹ ਪ੍ਰਵਿਰਤ ਹੋਇਆ ਕਿ ਵਰਣ ਗੁਰੂ ਦਾ ਸੇਵਕ ਹੈ ਉਸ ਸੇਵਕ ਨੂੰ ਛਾਂਦਾ ਮਿਲਦਾ ਹੈ। ਇਸ ਸਮੇਂ ਸਿੱਖਾਂ ਨੇ ਇਸ ਰਸਮ ਨੂੰ ਗੁਰਮਤ ਸਿੱਧਾਂਤ ਦੇ ਪ੍ਰਤਿਕੂਲ ਤੇ ਟਪਲਾ ਦੇਣ ਵਾਲੀ ਸਮਝਕੇ ਤਿਆਗ ਦਿੱਤਾ ਹੈ।

ਹਾਥ ਜੋਰਿ ਸ਼੍ਰੀ ਅਮਰ ਉਚਾਰੀ।
'ਤਿਮ ਹੁਇ ਜਥਾ ਰਜਾਇ ਤੁਮਾਰੀ।'
ਬਹੁਰ ਬਿਦਾ ਹੁਇ ਬਰੁਣ ਪਧਾਰਾ।
ਸ਼੍ਰੀ ਅੰਗਦ ਤਬਿ ਬਾਕ ਉਚਾਰਾ ॥ ੧੬ ॥
†'ਇਹ ਸਫਰੀ ਕਰਿ ਤਜਾਰ ਮੰਗਾਵੋ।

†ਅੰਕ ੧੬ ਦੇ ਅੰਤ ਤੋਂ ਲੈ ਕੇ ੨੦ ਦੀ ਪਹਿਲੀ ਤੁਕ-ਅਪਰ ਅਹਾਰ ਕੁਛਕ ਤਹਿਂ ਖਾਇ-ਤੁਕ ਦਾ ਪਾਠ ਲਿਖਤ ਦੇ ਪੰਜ ਨੁਸਖਿਆਂ ਵਿਚ, ਜੋ ਸਾਡੀ ਨਜ਼ਰੋਂ ਲੰਘੇ ਹਨ, ਇਹ ਪਾਠ ਇਵੇਂ ਹੈ ਜਿਵੇਂ ਅਸਾਂ ਉੱਪਰ ਮੂਲ ਵਿਚ ਦਿੱਤਾ ਹੈ। ਛਾਪੇ ਦੇ ਉਸ ਨੁਸਖੇ ਵਿਚ ਜੋ ਲਾਹੌਰ ਦੇ ਕਿਸੇ ਬ੍ਰਾਹਮਣ ਮੁਦ੍ਰਿਤ ਕਰਤਾ ਨੇ ਛਪਵਾਇਆ ਤੇ ਆਮ ਪ੍ਰਵਿਰਤ ਹੈ, ਇਸ ਦੀ ਥਾਵੇਂ ਪਾਠ ਇਉਂ ਹੈ:-

ਭਯੋ ਸਮਾ ਪ੍ਰਸਾਦਿ ਕੋ ਜਾਨਜੋ। ਦਾਸ ਏਕ ਕੋ ਬੋਲ ਬਖਾਨਜੋ। 'ਅਬ ਹੀ ਜਾਹੁ ਰਸੋਇਯੇ ਪਾਸ। ਆਨਹੁ ਭੋਜਨ ਤੀਰ ਬਿਪਾਸ' ॥ ੧੭ ॥ ਹੁਤੋ ਦੂਰ ਇਕ ਸਿੱਖ ਬੁਲਾਯੋ। ਤਿਸ ਕੋ ਕਹਿ ਕਰਿ ਨਗਰ ਪਠਾਯੋ। 'ਅਬ ਹੀ ਜਾਹੁ ਲਾਂਗਰੀ ਪਾਸ।' ਹੁਕਮ ਦੀਓ ਸ਼੍ਰੀ ਮੁਖ ਸੁਖਰਾਸ ॥ ੧੮ ॥ ਜਾਇ ਸਿੱਖ ਪਰਸ਼ਾਦ ਲਿਆਯੋ। ਨਦੀ ਪਾਇ ਸਭਿ ਕੋ ਵਰਤਾਯੋ। ਭੋਜਨ ਪਾਇ ਉਠੇ ਜਬ ਸ੍ਵਾਮੀ। ਪੂਰਨ ਬ੍ਰਹਮ ਸਦਾ ਨਿਹਕਾਮੀ ॥ ੧੯ ॥ ਨਿਜ ਦਾਸਨ ਕੇ ਸਦਾ ਸਹਾਇ।

ਸਪਸ਼ਟ ਹੈ ਕਿ ਪਾਠ ਬਦਲਿਆ ਗਿਆ ਹੈ। ਇਕ ਲਿਖਤੀ ਨੁਸਖੇ ਵਿਚ ਅੰਕ ੧੨ ਦੇ ਮੁੱਢ ਵਿਚ 'ਰੁਚਿਰ ਜਾਤਿ ਕੀ ਸਫਰੀ ਏਕਾ' ਦੀ ਤੁਕ ਵਿਚ 'ਸਫਰੀ ਏਕਾ' ਤੇ ਹੜਤਾਲ ਲਾ ਕੇ 'ਪੁਸ਼ਪ ਅਨੇਕਾ' ਪਾਠ ਬਦਲਿਆ ਹੈ, ਪਰ ਇਸੇ ਬਦਲੇ ਹੋਏ ਪਾਠ ਦੇ ਨਾਲ ਹੀ ਕਿਸੇ ਦਾ ਲਿਖਿਆ ਹੋਇਆ ਸੀ 'ਜਿਨ ਪਾਠ ਹਟਾਇਆ ਹੈ ਗੁਰੂ ਕਾ ਦੇਣਦਾਰ ਹੈ।' ਸੋ ਸਾਬਤ ਹੋ ਗਿਆ ਕਿ ਛਾਪੇ ਦੇ ਨੁਸਖੇ ਦਾ ਪਾਠ ਜੋ ਅਸਾਂ ਉਪਰ ਦਿਖਾਇਆ ਹੈ ਆਖੇਪਕ ਹੈ, ਕਿਸੇ ਮੱਛੀ ਮਾਸ ਤੋਂ ਪ੍ਰਹੇਜ਼ ਕਰਨ ਵਾਲੇ ਲਿਖਾਰੀ ਯਾ ਮੁੱਦ੍ਰਿਤ ਕਰਤਾ ਨੇ ਬਦਲਵਾਇਆ ਹੈ। ਗੁਰ ਸਿੱਖੀ ਵਿਚ ਮਾਸ ਦਾ ਝਗੜਾ ਨਹੀਂ ਹੈ 'ਮਾਸੁ ਮਾਸੁ ਕਰਿ ਮੂਰਖੁ ਝਗੜੇ।' ਭਾਈ ਸੰਤੋਖ ਸਿੰਘ ਜੀ ਪਿੱਛੋਂ ਗੁਰੂ ਜੀ ਦੇ ਲੰਗਰ ਵਿਚ ਮਹਾਂ ਪ੍ਰਸ਼ਾਦ ਦਾ ਜ਼ਿਕਰ ਕਰ ਆਏ ਹਨ। ਸਾਡਾ ਮਤਲਬ ਏਥੇ ਮਾਸ ਨੂੰ ਵਿਹਤ ਅਵਿਹਤ ਸਿੱਧ ਕਰਨੇ ਤੋਂ ਨਹੀਂ, ਪਰ ਗ੍ਰੰਥ ਦੇ ਪਾਠ ਸ਼ੁਧ ਕਰਨ ਤੋਂ ਹੈ। ਇਸ ਸਪਸ਼ਟ ਟਿਕਾਣੇ ਤੋਂ ਸਿੱਧ ਹੋ ਗਿਆ ਕਿ ਇਸ ਮਹਾਨ ਗ੍ਰੰਥ ਵਿਚ ਆਖੇਪ ਹੋ ਚੁੱਕੇ ਹਨ। ਜੋ ਸੱਜਣ ਖਿਆਲ ਕਰਦੇ ਹਨ ਕਿ ਇਸ ਵਿਚ ਆਖੇਪ ਨਹੀਂ ਹੋਏ ਓਹ ਇਸ ਇੱਕੋ ਟਿਕਾਣੇ ਤੋਂ ਤਸੱਲੀ ਕਰ ਸਕਦੇ ਹਨ।

ਤੂਰਨ ਕਰਿ ਕੈ ਇਹਾਂ ਲਿਆਵੋ।'
ਹੁਤੋ ਦੂਰ ਇਕ ਸਿੱਖ ਬੁਲਾਯੋ।
ਤਿਸ ਕੋ ਦੇ ਕਰਿ ਨਗਰ ਪਠਾਯੋ ॥ ੧੭ ॥
ਲਯਾਯੋ ਤੁਰਤ ਤਜਾਰ ਕਰਿ ਸੋਈ।

ਡਾਲਿ ਮਸਾਲੇ ਤਲਿ ਕੈ ਭੋਈ।
ਲੇ ਸ਼੍ਰੀ ਅਮਰ ਅਗਾਰੀ ਧਰੀ।
ਸੋ ਲੇ ਕਰਿ ਗੁਰ ਖਾਵਨ ਕਰੀ ॥੧੮॥
'ਮਹਾਂ ਸ੍ਵਾਦ ਇਸ ਆਮਿਖ ਭਯੋ।
ਆਗੇ ਕਬਹੁਂ ਨ ਐਸੇ ਖਯੋ।'
ਕਹਿ ਸ਼੍ਰੀ ਅਮਰ 'ਜਾਤਿ ਝਖ[1] ਕੋਈ।
ਲਜਾਯੋ ਬਰਨ ਆਪ ਹਿਤ ਸੋਈ' ॥੧੯॥
ਅਪਰ ਅਹਾਰ ਕੁਛਕ ਤਹਿਂ ਖਾਇ।
ਬਹੁਰ ਉਠੇ ਤਹਿਂ ਤੇ ਸੁਖਦਾਇ।
ਅਮਰਦਾਸ ਕੋ ਲੇ ਕਰਿ ਸਾਥ।
ਆਏ ਦਿਸ਼ ਖਡੂਰ ਜਗਨਾਥ ॥੨੦॥
ਕੇਤਿਕ ਦਿਨ ਸਮੀਪ ਹੀ ਰਾਖੇ।
ਜਾਨਿ ਰਿਦੇ ਕੀ ਤਿਨ ਅਭਿਲਾਖੇ।
ਸਭਿ ਸਮੀਪ ਕੀ ਸੇਵਾ ਕਰੇ।
ਅਸ਼ਟ ਪਹਿਰ ਸਿਮਰਨ ਉਰ ਧਰੇ ॥੨੧॥
ਦੀਨਸਿ ਆਇਸੁ ਬਹੁਰ ਕ੍ਰਿਪਾਲ।
ਚਲਿ ਆਏ ਤਬਿ ਗੋਇੰਦਵਾਲ।
ਪਾਛਲ ਦਿਸ਼ ਕੋ ਗਮਨੈਂ ਰਾਹੂ।
ਮੁਖ ਰਾਖੈਂ ਸਤਿਗੁਰ ਦਿਸ਼ ਜਾਹੂ ॥੨੨॥
ਤੀਨ ਕੋਸ ਪਰ ਮਾਥੋ ਟੇਕਿ।
ਪੁਨ ਪੁਰਿ ਦਿਸ਼ ਮੁਖ ਕੋਸ ਸੁ ਏਕ।
ਸੋ ਅਬਿ ਲੌਂ ਉਹ ਥਾਨ ਸੁਹਾਵਤਿ।
ਬਿਦਤਿ ਅਹੈ ਜਗ ਮੈਂ ਸਿਖ ਗਾਵਤਿ ॥੨੩॥
ਗੋਇੰਦਵਾਲ ਕੋਸ ਤਿਸ ਥਲ ਤੇ।
ਜਹਿਂ ਤੇ ਸੂਧੇ ਹੁਇ ਕਰਿ ਚਲਤੇ।
ਨਿਸ ਮਹਿਂ ਸਦਨ ਰਹਹਿਂ ਗੁਰ ਆਇਸੁ।
ਦਿਨ ਮਹਿਂ ਦਰਸਹਿਂ ਤਹਾਂ ਸਿਧਾਇਸੁ ॥੨੪॥
ਇਸੀ ਪ੍ਰਕਾਰ ਕਿਤਿਕ ਦਿਨ ਬਿਤੇ।
ਪਰਮ ਪ੍ਰਸੰਨ ਗੁਰੂ ਕਰਿ ਲਿਤੇ।

[1]ਮੱਛੀ।

ਪ੍ਰੇਮ ਸਹਤ ਮਨ ਨੰਮ੍ਰਿ ਬਿਸਾਲਾ।
ਸੇਵਹਿਂ ਚਰਨ ਕਮਲ ਸਭਿ ਕਾਲਾ ॥੨੫॥
ਸ਼੍ਰੀ ਅੰਗਦ ਸਭਿ ਗੁਨ ਕੇ ਧਾਮ।
ਸਦਾ ਸੁਸ਼ੀਲ ਪਰਮ ਨਿਹਕਾਮ।
ਭਗਤਿ ਰੂਪ ਧਰਿ ਜਗਤ ਦਿਖਾਯੋ।
ਹਰਖ ਨ ਸ਼ੋਕ ਨ ਕਬਿ ਉਰ ਆਯੋ ॥੨੬॥
ਮਾਨ ਅਮਾਨ[1] ਸਮਾਨ ਮਹਾਨੇ।
ਰਾਗ ਨ ਦ੍ਵੈਖ ਕਿਸੀ ਸੋਂ ਠਾਨੇ।
ਅਹੰ ਬ੍ਰਹਮ[1] ਨਿਸ਼ਚਲ ਬ੍ਰਿਤਿ ਅੰਤਰ।
ਨਿਜ ਸਰੂਪ ਸੋਂ ਲਗੇ ਨਿਰੰਤਰ ॥੨੭॥
ਜਿਸ[1] ਕੋ ਛ੍ਵੈ ਬਿਕਾਰ ਨ ਕੋਈ[†]।
ਪਹੁੰਚਹਿ[1] ਮਨ ਬਾਣੀ ਨਹਿਂ ਦੋਈ[†]।
ਜਾਨਨੀਯ[1] ਬੁਧਿ ਕਰਿ ਕੈ ਜੋਊ।
ਪਦਮ ਪੱਤ੍ਰ ਸਮ ਲਿਪਹਿ ਨ ਸੋਊ[1] ॥੨੮॥
ਸ਼ਸਤ੍ਰਨ ਸੋਂ ਨ ਬਿਨਾਸਜੋ ਜਾਇ।
ਅਗਨਿ ਨ ਜਰਹਿ ਨ ਪਉਨ ਉਡਾਇ।
ਜਲ ਨਹਿਂ ਡੂਬਹਿ, ਨਭ ਨ ਬਿਲਾਇ[1]।
ਜਿਸ ਕੋ ਕਾਲ ਸਕਹਿ ਨਹਿਂ ਖਾਇ ॥੨੯॥
ਜਿਮ ਰੱਜੁ ਅਹਿ ਕੀ ਆਧਾਰ।
ਤਿਮ ਪ੍ਰਪੰਚ ਇਹੁ ਤਿਸਹਿ ਮਝਾਰ।
ਸੂਰਜ ਆਦਿ ਜੋਤਿ ਕੀ ਜੋਤਿ।
ਜਿਸ ਅਲੰਬ ਕਰਿ ਸਕਲ ਉਦੋਤਿ[1] ॥੩੦॥
ਸੂਖਮ ਤੇ ਸੂਖਮ ਨਿਤਿ ਰਹੈ।
ਇੰਦ੍ਰੈ ਜੁਤਿ ਮਨ ਜਿਸ ਨਹਿਂ ਲਹੈ[1]।
ਸਦਾ ਮਹਿਦ ਤੇ ਜੋ ਮਹੀਆਨ[1]।
ਪਾਰ ਨ ਪਾਵਹਿਂ ਸ਼ਕਤੀਵਾਨ ॥੩੧॥

[1]ਆਦਰ ਅਨਾਦਰ।

[1]ਮੈਂ ਬ੍ਰਹਮ, ਭਾਵ, ਬ੍ਰਹਮ ਗਜਾਨ।

[1]ਭਾਵ ਬ੍ਰਹਮ ਨੂੰ। [†]ਪਾ:-ਕੋਊ।

[1]ਜਿੱਥੇ ਨਹੀਂ ਪਹੁੰਚਦੇ ਭਾਵ ਬ੍ਰਹਮ ਵਿਚ। [†]ਪਾ:-ਦੋਊ।

[1]ਜਾਨਣੇ ਯੋਗ।

[1]ਕਵਲ ਫੁੱਲ ਦੇ ਪਤ੍ਰ ਵਾਂਗ ਲਿਪਾਇਮਾਨ ਨਹੀਂ ਹੁੰਦਾ ਜੋ (ਬ੍ਰਹਮ)।

[1]ਦੂਰ ਕਰ ਸਕੇ (ਅ) ਲੀਨ ਕਰ ਸਕੇ।

[1]ਪ੍ਰਕਾਸ਼ਤ ਹੈਨ।

[1]ਮਨ ਇੰਦਰੀਆਂ ਸਮੇਤ ਜਿਸ (ਬ੍ਰਹਮ) ਨੂੰ ਲਖ ਨਹੀਂ ਸਕਦਾ।

[1]ਬੜਿਆਂ ਤੋਂ ਬੜਾ [ਸੰਸ: ਮਹਤ੍] (ਅ) ਮਹਿਤਤ੍ਵ ਤੋਂ ਜੋ ਹੋਰ ਵਡਾ (ਯਾ ਮਹਾਂ ਤੱਤ) ਹੈ, ਭਾਵ ਚੇਤਨ ਰੂਪ।

ਪ੍ਰਗਟ ਬਿਸਾਲ ਜਾਨੀਅਤਿ ਐਸੇ।
ਜਿਸ ਬਿਨ ਫੁਰਹਿ ਨਿਮੇਖ[1] ਨ ਕੈਸੇ।

[1]ਪਲ ਮਾਤ੍ਰ (ਕੁਛ) ਨਹੀਂ ਫੁਰ ਸਕਦਾ। (ਅ) ਕਿਸੇ ਤਰ੍ਹਾਂ ਪਲ ਮਾਤ੍ਰ ਲਈ ਬੀ ਜਿਸ ਬਿਨ ਨਹੀਂ ਫੁਰ ਸਕਦਾ (ਫੁਰਨਾ)। (ੲ) ਜਿਸ ਤੋਂ ਬਿਨਾਂ ਪਲਕਾਂ ਨਹੀਂ ਝਮਕ ਸਕਦੀਆਂ, ਭਾਵ ਅੱਖ ਨਹੀਂ ਫਰਕਦੀ।

ਦੁਰਜੋ ਮਹਾਨ, ਨ ਜਾਨਜੋ ਜਾਇ।
ਰੂਪ ਰੰਗ ਕੁਛ ਹ੍ਵੈ ਨ ਲਖਾਇ ॥੩੨॥
ਅਚਰਜ ਰੂਪ ਜੁ ਐਸੋ ਅਹੈ।
ਤਿਸ ਕੋ ਨਾਮ 'ਵਾਹਿ' ਕਰਿ ਕਹੈਂ 'ਗੋ।'
ਤਮ ਜੜ ਅਗਜਾਨ ਅਨਿੱਤ।
ਕਰਿ ਪ੍ਰਕਾਸ਼ ਚੇਤਨ 'ਰੂ' ਨਿੱਤ† ॥੩੩॥

†ਅਰਥਾਂ ਲਈ ਦੇਖੋ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਅਧਜਾਯ ੧ ਅੰਕ ੬੩।

ਐਸੋ ਨਾਮ ਵਾਹਿਗੁਰੂ ਜੋਈ।
ਸ੍ਰੀ ਅੰਗਦ ਬਪੁ ਧਰਿ ਕਰਿ ਸੋਈ।
ਜਗਤ ਬਿਖੈ ਬਨਿ ਭਗਤਿ ਦਿਖਾਵੈਂ।
ਨਹਿਂ ਸਰੂਪ ਅਪਨੋ ਬਿਦਤਾਵੈਂ ॥੩੪॥
ਕਰਨੋ ਸਿਮਰਨ ਸ਼੍ਰੀ ਸਤਿਨਾਮ।
ਉਪਦੇਸ਼ਤਿ ਜਗ ਕੋ ਬਸਿ ਧਾਮ।
ਸਤਿ ਸੰਗਤਿ ਸੇਵਨ ਸਿਖਰਾਵੈਂ।
ਭਾਉ ਭਗਤਿ ਕੀ ਰੀਤਿ ਚਲਾਵੈਂ ॥੩੫॥
'ਸ਼੍ਰੀ ਪਰਮੇਸ਼ੁਰ ਕੇ ਹਮ ਦਾਸ।
ਨਿਰਹੰਕਾਰ ਅਲੋਭ ਨਿਰਾਸੁ।
ਪਰਮੇਸ਼ੁਰ ਭਾਣਾ ਸ਼ੁਭ ਭਾਵਨ।
ਕਾਯਾਂ ਤੇ ਹੰਤਾ ਸੁ ਉਠਾਵਨ ॥੩੬॥
ਨਿਤ ਸੰਤਨਿ ਕੀ ਸੇਵਾ ਕਰਨੀ।
ਸਤਿ ਸੰਗਤਿ ਮਹਿਂ ਚਿਤ ਬ੍ਰਿਤਿ ਧਰਨੀ।
ਆਪਾ ਨਹੀਂ ਜਨਾਵਨ ਕਰਨੋ।
ਦਾਸਨ ਦਾਸ ਦਾਸ ਨਿਜ ਬਰਨੋ[1] ॥੩੭॥

[1]ਆਪਣੇ ਤਾਈਂ ਦਾਸਾਂ ਦਾ ਦਾਸ ਵਰਣਨ ਕਰਨਾ।

ਪਰਮ ਪ੍ਰੇਮ ਪਰਮੇਸੁਰ ਮਾਂਹੀ।
ਬਿਨਤੀ ਕਰਨ, -ਸੁ ਮੈਂ ਕੁਛ ਨਾਂਹੀ[1]।

[1]ਕਿ ਮੈਂ ਕੁਛ ਨਹੀਂ।

ਕਰਨ ਕਰਾਵਨ ਕੋ ਇਕ ਦਾਤਾ।
ਪੂਰਨ ਸਰਬ ਠੌਰ ਸੋ ਜਾਤਾ[1]- ॥੩੮॥

[1]ਜਾਣੀਦਾ ਹੈ।

ਸ਼ਬਦ ਗੁਰੂ ਕੇ ਗਾਵਨ ਕਰਨੇ।

ਕਿਧੌਂ ਸ਼ਬਦ ਧੁਨਿ ਸ਼੍ਰੋਨਨਿ ਧਰਨੇ[1]। — [1]ਸੁਣਨੇ।
ਨਿਸ ਦਿਨ ਸਿਮਰਹੁ ਸ਼੍ਰੀ ਸਤਿਨਾਮ।
ਦੁਹਿ ਲੋਕਨਿ ਕੋ ਪੂਰਤਿ ਕਾਮੁ' ॥੩੯॥
ਇਸ ਬਿਧਿ ਅਪਨੋ ਆਪ ਛਪਾਇ।
ਨਹਿਂ ਕੈਸੇ ਜਗ ਮਹਿਂ ਬਿਦਤਾਇ।
ਜੋ ਨਰ ਅਤਿ ਪ੍ਰੇਮੀ ਸਿਖ ਆਹਿ।
ਕਹਿਨ ਸੁਨਨ ਸ਼੍ਰੀ ਮੁਖ ਕਰਿ ਤਾਂਹਿ[1] ॥੪੦॥ — [1]ਭਾਵ ਉਸ ਨਾਲ ਗੱਲ ਬਾਤ ਕਰਦੇ ਹਨ।
ਲੱਛਮੀ ਨਿਤਿ ਸੇਵਤਿ ਦਰਬਾਰ।
ਸਿੱਧਾਂ[1] ਪਦ ਅਰਬਿੰਦ ਜੁਹਾਰ[2]। — [1]ਸਿੱਧੀਆਂ। [2]ਨਮਸਕਾਰ ਕਰਦੀਆਂ।
ਨੌ ਨਿੱਧਾਂ ਕਰ ਜੋਰਿ ਖਰੀ ਹੈਂ।
ਗੁਰ ਆਇਸੁ ਅਨੁਸਾਰ ਧਰੀ ਹੈਂ[1] ॥੪੧॥ — [1]ਗੁਰੂ ਆਗਿਆ ਦੇ ਅਨੁਸਾਰੀ ਹੋ ਰਹੀਆਂ ਹਨ।
ਅਪਰ ਜਿ ਸ਼ਕਤਾ[1] ਅਨਿਕ ਪ੍ਰਕਾਰੈ। — [1]ਤਾਕਤਾਂ।
ਚਹੁਂਦਿਸ਼ ਗੁਰ ਕੈ ਨਿਤਿ ਪਰਵਾਰੈਂ[1]। — [1]ਦੁਆਲੇ ਰਹਿੰਦੀਆਂ ਹਨ।
ਅੰਗੀਕਾਰ ਨ ਤਿਸ ਕੋ ਹੋਵੈ।
ਕਬਹੁਂ ਨਹੀਂ ਤਿਨ ਕੀ ਦਿਸ਼ ਜੋਵੈਂ ॥੪੨॥
ਅਪਨੋ ਨਹਿਂ ਪ੍ਰਤਾਪ ਕਰਿ ਸਾਕਹਿਂ[1]। — [1]ਭਾਵ ਸ਼ਕਤੀਆਂ ਆਦਿਕ ਆਪਣਾ ਪ੍ਰਤਾਪ ਨਹੀਂ ਦੱਸ ਸਕਦੀਆਂ।
ਤੂਸ਼ਨ ਭਈ ਗੁਰੂ ਮੁਖ ਤਾਕਹਿਂ।
ਕਰਾਮਾਤ ਕੋ ਸਾਗਰ ਭਾਰੀ।
ਬੂੰਦ ਸਮਾਨ ਜਾਨ ਨਹਿਂ ਪਯਾਰੀ[1] ॥੪੩॥ — [1]ਪਿਆਰ ਨਾ ਕੀਤਾ।
ਕਬਹੁਂ ਨ ਹਿਤ ਕਰਿ ਕਿਸਹੁਂ ਦਿਖਾਈ।
ਮਨਹੁ ਸਮੀਪ ਨ, ਏਵ ਛਪਾਈ[1]। — [1]ਇਸ ਤਰ੍ਹਾਂ ਲੁਕਾਈ ਹੈ ਕਰਾਮਾਤ ਕਿ ਮਾਨੋਂ ਕੋਲ ਹੀ ਨਹੀਂ ਹੈ।
ਅਜਰ ਜਰਨ ਸ਼੍ਰੀ ਅੰਗਦ ਜੈਸੇ।
ਭੂਤ ਭਵਿੱਖਯ ਨ ਅਬ ਭਾ ਤੈਸੇ ॥੪੪॥

ਦੋਹਰਾ:
ਰਚਨਿ ਸੰਘਾਰਨਿ ਲੋਕ ਤ੍ਰੈ,
ਅਸ ਸ਼ਕਤੀ ਕੋ ਪਾਇ।
ਨਿਬਲ ਨਰਨ ਤੇ ਦੁਖ ਸਹੈਂ,

ਧੰਨ ਗੁਰੂ ਸੁਖਦਾਇ ॥੪੫॥

ਇਤ ਸ਼੍ਰੀ ਗੁਰੁ ਪ੍ਰਤਾਪ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਗੁਣ' ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਖਡੂਰ ਦੇ ਤਪੇ ਦਾ ਪ੍ਰਸੰਗ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਇਸ ਪ੍ਰਕਾਰ ਕੇਤਿਕ ਦਿਵਸ, ਬੀਤ ਗਏ ਤਿਸੁ ਥਾਨ।
ਪ੍ਰਗਟਹਿਂ ਜਗ ਮਹਿਂ ਨਹਿਂ ਅਧਿਕ ਸ਼੍ਰੀ ਅੰਗਦ ਗੁਨ ਖਾਨ ॥੧॥

ਚੌਪਈ:

ਇਕ ਖਡੂਰ ਮਹਿਂ ਤਪਾ ਰਹਿਤ ਹੈ।
ਅਪਨੀ ਸਤੁਤਿ ਜੁ ਸਦਾ ਕਹਤਿ ਹੈ।
ਜੰਤ੍ਰ ਮੰਤ੍ਰ ਕਰਿਬੇ ਜਿਸ ਆਵੈ।
ਲੋਕਨ ਬਿਖੈ ਪਖੰਡ ਕਮਾਵੈ ॥੨॥
ਬਹੁਤੇ ਨਰ ਜਿਸ ਮਾਨਹਿਂ ਆਨ[1]। ([1]ਈਨ, ਮਿਰਯਾਦਾ, ਆਗਜ਼ਾ।)
ਚਰਨ ਧਰਹਿਂ ਸਿਰ, ਨਮੋ ਬਖਾਨਿ।
ਜਿਸ ਕੋ ਕਹ੍ਯੋ ਕਰਹਿ ਸਭਿ ਕੋਇ।
ਬਹੁਤ ਭਾਂਤਿ ਤਿਸ ਪੂਜਾ ਹੋਇ ॥੩॥
ਖਹਿਰੇ[1] ਜਾਟ ਖਡੂਰ ਮਝਾਰ। ([1]ਜੱਟਾਂ ਦਾ ਇਕ ਗੋਤ।)
ਬਸਤਿ ਹੁਤੇ ਸਹਿ ਬਡ ਪਰਵਾਰ।
ਸਰਬ ਤਪੇ ਕੀ ਆਇਸੁ ਮਾਨਹਿਂ।
ਅਨਿਕ ਉਪਾਇਨ ਦੇਵਨ ਠਾਨਹਿ ॥੪॥
ਦੁਗਧ, ਦਧੀ ਘ੍ਰਿਤ ਅਰ ਮਿਸ਼ਟਾਨਾ[†]। ([†]ਪਾ:-ਪਟ ਨਾਨਾ।)
ਪਰਬਨ ਬਿਖੈ ਲ੍ਯਾਇਂ ਧਨਧਾਨਾ[1]। ([1]ਪਰਬਾਂ ਦੇ ਦਿਨਾਂ ਪਰ (ਜੈਸੇ ਮੱਸਿਆ ਸੰਗਰਾਂਦ ਆਦਿ) ਮਾਲ ਦੌਲਤ ਲਿਆਉਂਦੇ ਸਨ। [ਧਨ = ਦੌਲਤ। ਧਾਨ = ਚਾਵਲ ਆਦਿ ਅੰਨ]।)
ਤਿਹ ਢਿਗ ਅਰਪਹਿਂ, ਬਿਨੈ ਬਖਾਨਹਿਂ।
ਇੱਤ੍ਯਾਦਿਕ ਪ੍ਰਿਯ ਵਸਤੂ ਆਨਹਿ ॥੫॥
ਤਿਸ ਤੇ ਡਰਹਿਂ ਗ੍ਰਾਮ ਨਰ ਸਾਰੇ।
-ਨਹਿਂ[1] ਰਿਸ ਧਾਰਿ ਕੁਬਾਕ ਉਚਾਰੇ-। ([1]ਮਤਾਂ।)
ਕਹੈ ਸੁ ਮਾਨਹਿਂ ਨਰ ਗ੍ਰਾਮੀਨ।
ਜੋ ਸੰਤਨ ਕੋ ਸਕਹਿਂ ਨ ਚੀਨ[1] ॥੬॥ ([1]ਨਹੀਂ ਪਛਾਣ ਸਕਦੇ (ਪਿੰਡ ਦੇ ਲੋਕੀਂ)।)
ਪ੍ਰਿਯ[1] ਤਿਸ ਕੌ ਨਿਸ ਬਾਸੁਰ ਕਰਿਹੀਂ[2]। ([1]ਪਿਆਰ। [2]ਭਾਵ ਗ੍ਰਾਮੀਨ ਲੋਕ।)
ਦੇ ਧਨ ਧਾਨ ਸੁ ਬਿਨੈ ਉਚਰਿਹੀਂ।

ਤਹਾਂ ਬਾਸ ਗੁਰ ਅੰਗਦ ਕੇਰਾ।
ਨਹੀਂ ਮਹਾਤਮ ਲਖਹਿਂ ਘਨੇਰਾ ॥੭॥
ਕਬਹਿ ਨ ਜਾਇ ਨਿਵਾਵਹਿਂ ਸੀਸ।
ਨਹਿਂ ਮਾਨਹਿਂ -ਇਹ ਸਭਿ ਜਗ ਈਸ਼-।
ਅਪਰ ਲੋਕ ਜਿਮ† ਬਾਸਹਿਂ ਗ੍ਰਾਮ। †ਪਾ:-ਜੇ, ਜਿਉਂ।
ਤਯੋਂ ਜਾਨਹਿਂ ਇਹ ਭੀ ਰਹਿਂ ਧਾਮ ॥੮॥
ਸਤਿਸੰਗੀ ਜਿਨ ਮਹਿਂ ਨਹਿਂ ਕੋਈ।
ਕਿਮਿ ਪ੍ਰਭਾਵ ਕੋ ਜਾਨਹਿਂ ਸੋਈ।
ਕੇਤਿਕ ਸਮਾਂ ਬਿਤੀਤਨ ਭਯੋ।
ਬਰਖਾ ਬਿਨਾ, ਸਮੈਂ ਤਬਿ ਹੁਯੋ ॥੯॥
ਮਾਸ ਭਾਦ੍ਰਪਦ ਔੜ ਲਗੀ ਅਸ[1]। [1]ਭਾਦਰੋਂ ਮਹੀਨੇ ਵਿਚ ਸੋਕਾ ਐਸਾ ਪਿਆ।
ਸਭਿਹੀ ਸ਼ੁਸ਼ਕ ਹੋ ਗਈ ਬਡ ਸਸਿ[1]। [1]ਖੇਤੀ ਬਹੁਤ ਸੁਕ ਗਈ [ਸੰਸ: ਸ਼ਸਜ = ਖੇਤੀ]।
ਪੂਰਬ ਜਹਾਂ ਪਿਖਤਿ ਹਰਿਆਈ।
ਬਿਨ ਪਾਕੇ ਫਿਰਗੀ ਜ਼ਰਦਾਈ[1] ॥੧੦॥ [1]ਪਿਲੱਤਣ।
-ਹ੍ਵੈ ਨਹਿਂ ਅੰਨ- ਤ੍ਰਸੇ ਗ੍ਰਾਮੀਨ।
-ਹਮਰੇ ਤੌਂ ਜੀਵਨ ਇਹੁ ਚੀਨ।
ਬਿਨਾਂ ਅੰਨ ਤੇ ਬਹੁ ਦੁਖ ਪਾਇਂ।
ਸਕਲ ਕੁਟੰਬ ਕਹੋ ਕਜਾ ਖਾਇ ॥੧੧॥
ਤਨ ਧਨ ਤੇ ਅਰ ਪਸ਼ੂਅਨ ਸੰਗ।
ਜੋ ਹਮ ਪਾਲਨ ਕਰੀ ਅਭੰਗ[1]। [1]ਲਗਾਤਾਰ, ਇਕ ਰਸ।
ਜੇ ਬਰਖਾ ਅਬਿ ਹੋਵਹਿ ਨਾਂਹੀ।
ਨਿਜ ਪਰਵਾਰ ਕੁਤੋ ਨਿਰਬਾਂਹੀ ॥੧੨॥
ਬਿਨ ਪਾਕੇ ਹੁਇ ਜਾਇ ਬਿਨਾਸ਼।
ਕਹਾਂ ਅੰਨ ਕੀ ਪੂਜਹਿ ਆਸ[1]। [1]ਆਸ ਪੁੱਜੇਗੀ।
ਹਮਰੇ ਨਿਕਟ ਦਰਬ ਕੁਛ ਨਾਂਹੀ।
ਜਿਸ ਕੋ ਖਰਚ ਮੋਲ ਲੇ ਖਾਂਹੀ- ॥੧੩॥
ਇੱਤਜਾਦਿਕ ਚਿੰਤਾ ਗ਼ਲਤਾਨੇ।
ਆਪਸ ਬਿਖੈ ਮਿਲੇ ਇਕ ਥਾਨੇ।
ਕਹਤਿ ਭਏ ਜੋ ਬਡੇ[1] ਕਹਾਵੈਂ। [1]ਪਿੰਡ ਦੇ) ਵੱਡੇ।
'ਪੂਛਹੁ ਪਾਂਧਾ ਜੇ ਘਨ ਆਵੈ ॥੧੪॥
ਕਰਿ ਹੈਂ ਸਕਲ ਕਹੈ ਜੋ ਸੋਇ[1]। [1]ਉਹ (ਪਾਂਧਾ)।

ਜਿਮ ਖੇਤੀ ਹਰਿਆਵਲ ਹੋਇ।'
ਸੁਨਤਿ ਏਕ ਤੇ ਦੂਸਰ ਕਹੈ।
'ਹਮਰੋ ਗੁਰੂ ਤਪਾ ਜੋ ਅਹੈ ॥੧੫॥
-ਕਰਾਮਾਤ ਯੁਤਿ ਮੈਂ ਹੋਂ- ਭਾਖਤਿ।
ਸਭਿ ਤੇ ਵਡਾ ਤੇਜ ਜੋ ਰਾਖਤਿ।
ਸਕਲ ਗ੍ਰਾਮ ਕੋ ਹੈ ਹਿਤਕਾਰੀ।
ਜੋ ਸਮੁਦਾਇ ਬਿਘਨ ਦੈ ਟਾਰੀ ॥੧੬॥
ਹਮਰੀ ਤ੍ਰਿਯ ਲੈ ਜਾਵਹਿਂ ਬਾਲਿਕ।
ਮੰਤ੍ਰਨ ਤੇ ਦੁਖ ਦਾਰਿਦ ਟਾਲਿਕ†।
ਸੰਕਟ ਅਪਰ ਅਨੇਕ ਨਿਵਾਰਹਿ।
ਸ਼ਕਤਿਵੰਤ ਹੈ ਸੁਖ ਦਾਤਾਰਹਿ[1] ॥੧੭॥
ਤਿਸ ਢਿਗ ਮਿਲਿ ਕਰਿ ਚਲਿਹੋਂ ਸਾਰੇ।
ਕਛੁ ਮਿਸ਼ਟਾਨ[1] ਲਿ ਧਰਹੁ ਅਗਾਰੇ।
ਕਰਹਿਂ ਬੇਨਤੀ ਪਰਿ ਕੈ ਪਾਇ[1]।
ਤਿਸ ਤੇ ਜਾਚਹੁ ਬਰਖਾ ਆਇ' ॥੧੮॥
ਅਸ ਮਸਲਤ ਕਰਿ ਬ੍ਰਿਧ ਸਭਿ ਲੀਨੇ।
ਗਏ ਤਪੇ ਢਿਗ ਚਿੰਤਾ ਕੀਨੇ।
ਗਾਦੀ ਕੋ ਲਗਾਇ ਸੋ ਬੈਸਾ।
ਸਮਦ ਦੰਭ ਧਰਿ ਮੂਰਤਿ ਜੈਸਾ[1] ॥੧੯॥
ਧਰਜੋ ਅਗਾਰੀ ਕਰਿ ਮਿਸ਼ਟਾਨ।
ਨਮੋ ਸਭਿਨਿ ਕਰਿ ਬੰਦੇ ਪਾਨ।
ਬ੍ਰਿੱਧਨ ਤਿਸ ਕੋ ਜਸ ਬਹੁ ਭਾਖਾ।
'ਤੁਮ ਪੂਰਹੁ ਬਹੁਤਨਿ ਅਭਿਲਾਖਾ ॥੨੦॥
ਅਜ਼ਮਤਿਵਾਨ[1] ਮਹਾਨ ਪਛਾਨੇ।
ਬਹੁ ਆਵਤਿ ਤੁਮ ਢਿਗ ਦੁਖ ਹਾਨੇ।
ਯਾਂ ਤੇ ਰਾਵਰਿ ਕੀ ਬਹੁ ਕੀਰਤਿ।
ਹੈ ਸਮੁਦਾਇ ਗ੍ਰਾਮ ਬਿਸਤੀਰਤਿ[1] ॥੨੧॥
ਸਭਿ ਚਲਿ ਆਏ ਸ਼ਰਣ ਤੁਮਾਰੀ।
ਅਬਹਿ ਕਾਮਨਾ ਪੂਰਵ[1] ਹਮਾਰੀ।'

†ਪਾ:-ਦੁਖ ਹਾ ਤਤਕਾਲਕ।
[1]ਸੁਖ ਦੇਣ ਵਾਲਾ।
[1]ਮਿੱਠਾ।
[1]ਚਰਨੀ ਪੈਕੇ।
[1]ਐਉਂ ਬੈਠਾ ਹੈ ਜਿਵੇਂ) ਹੰਕਾਰ ਨਾਲ ਦੰਭ ਮੂਰਤ ਧਾਰ ਕੇ ਬੈਠਾ ਹੈ।
[1]ਕਰਾਮਾਤ ਵਾਲੇ।
[1]ਫੈਲੀ ਹੋਈ।
[1]ਪੂਰੋ।

ਸੁਨਿ ਕਰਿ ਤਪਾ ਹਰਖਿ ਕੈ ਗਰਬਾ।
'ਮਮ ਅਨੁਸਾਰਿ ਸਦਾ ਰਹਿਂ ਸਰਬਾ ॥੨੨॥
ਪਿਖਹੁਂ ਤੁਮਾਰੀ ਭਗਤਿ ਬਿਸਾਲਾ।
ਕਰਹੁ ਕਾਮਨਾ ਦਿਹੁਂ ਦਰਹਾਲਾ[1]।

[1]ਛੇਤੀ ਕਾਮਨਾਂ ਪੂਰੀ ਕਰਾਂਗਾ। (ਅ) (ਜੋ ਤੁਸੀਂ) ਕਾਮਨਾ ਕਰਦੇ ਹੋ (ਮੈਂ) ਝੱਟ ਦੇ ਦਿੰਦਾ ਹਾਂ।

ਤੁਮ ਮੇਰੇ ਹੋ ਸੇਵਕ ਸਾਰੇ।
ਪੂਜਹੁ ਚਰਨ ਦੇਹਿਂ[†] ਦੁਖ ਟਾਰੇ' ॥੨੩॥

[†]ਪਾ:-ਹੋਹਿਂ।

ਸੁਨਿ ਕੈ ਰਾਹਕ[1] ਬਿਨੈ ਬਖਾਨੀ।

[1]ਜ਼ਿਮੀਦਾਰਾਂ ਨੇ।

'ਸੁਨੋ ਤਪਾ ਜੀ ! ਦੁਰਲਭ ਪਾਨੀ।
ਪ੍ਰਥਮ ਭਈ ਬਰਖਾ ਬਹੁ ਧਰਾ[1]।

[1]ਧਰਤੀ ਤੇ।

ਬੀਜੇ ਖੇਤ ਉਗੇ ਰੰਗ ਹਰਾ ॥੨੪॥
ਬ੍ਰਿਧੀ ਅਰੋਗ ਬਡੀ ਜਬਿ ਹੋਈ।
ਹਟੇ ਮੇਘ, ਨਭ ਆਇ ਨ ਕੋਈ।
ਬੀਤਯੋ ਕਿਤਿਕ ਕਾਲ ਬਿਨ ਪਾਨੀ।
ਹਰੀ ਹੁਤੀ ਸਕਲੀ ਕੁਮਲਾਨੀ ॥੨੫॥
ਵਹਿਰ ਅੰਨ ਜੇ ਹੋਯਹੁ ਨਾਂਹੀ।
ਸ਼ੰਕਾ ਹਮਰੇ ਜੀਵਨਿ ਮਾਂਹੀ[1]।

[1]ਭਾਵ ਕੀਕੂੰ ਜੀਵਾਂਗੇ।

ਯਾਂ ਤੇ ਕਰੁਨਾ ਕਰਹੁ ਮਹਾਨੀ।
ਜਿਸ ਤੇ ਘਨ ਹੁਇ, ਮੋਚਹਿਂ ਪਾਨੀ[1]' ॥੨੬॥

[1]ਛੱਡੇ ਪਾਣੀ ਨੂੰ ਭਾਵ ਮੀਂਹ ਪਵੇ।

ਸੁਨਤਿ ਤਪੇ ਨੇ ਬਾਤ ਬਿਚਾਰੀ।
ਹੁਤੋ ਗੁਰੂ ਸੋਂ ਮਤਸਰਿ ਭਾਰੀ[1]।

[1]ਗੁਰੂ ਜੀ ਨਾਲ ਈਰਖਾ ਭਾਰੀ (ਰਖਦਾ) ਸੀ।

ਆਇਂ ਵਹਿਰ ਤੇ ਸਿੱਖ ਘਨੇਰੇ।
ਰਹਤਿ ਨਿਕਟ ਪੁਨ ਗਮਨੈਂ ਡੇਰੇ[1] ॥੨੭॥

[1]ਘਰਾਂ ਨੂੰ।

ਤਿਨ ਕੋ ਦੇਖਿ ਦੁਖਤਿ ਮਨ ਮਾਂਹੀ।
ਗੁਰਤਾ ਗੁਰਨ ਸਹਿ ਸਕਹਿ ਨਾਂਹੀ[1][†]।

[1]ਗੁਰੂ ਜੀ ਦੀ ਗੁਰਿਆਈ ਸਹਿ ਨਹੀਂ ਸਕਦਾ। [†]ਗੁਰਤਾ ਗੁਰ ਸਹਿ ਸਕਹਿ ਸੁਨਾਹੀਂ।

ਮਹਾਂ ਤਪਹਿ[1] ਚਿਤ ਚਿੰਤਾ ਧਰਿਤਾ।

[1]ਸੜਦਾ।

ਨਿਸ ਦਿਨ ਮਹਾਂ ਅਸੂਯਾ[1] ਕਰਿਤਾ ॥੨੮॥

[1]ਈਰਖਾ।

-ਖਹਿਰੇ ਸੇਵਕ ਹੈਂ ਮਿਤ ਮੇਰੇ।

ਨਹਿਂ ਭਰਮਾਇ ਜਾਇਂ ਤਿਸ ਡੇਰੇ[1]-।
ਯਾਂ ਤੇ ਡਰਤਿ ਰਹਤਿ ਉਰ ਮਾਂਹਿ।
ਨਿਸਿ ਬਾਸੁਰ ਬਹੁ ਨਿੰਦ ਕਰਾਹਿ ॥੨੯॥

[1]ਮਤਾਂ ਭਰਮ ਕੇ ਉਸ ਦੇ ਡੇਰੇ ਚਲੇ ਜਾਣ।

ਗੁਰੁ ਕੀਰਤਿ ਰਾਂਕਾ ਸੁ[1] ਪ੍ਰਕਾਸ਼ੀ।
ਸੋ[1] ਤਸਕਰ ਦੁਰਮਤੀ ਦੁਰਾਸੀ[2]।
ਚਹਤਿ ਛਾਦਿਬੇ ਮੂਰਖ ਮਾਨੀ।
ਲਖਿ ਉਪਾਇ ਕੋ ਬੋਲਜੋ ਬਾਨੀ ॥੩੦॥

[1]ਪੂਰਨਮਾਸ਼ੀ ਦੇ ਚੰਦਰਮਾਂ ਦੀ ਚਾਨਣੀ ਵਤ।

[1]ਸੋ ਭਾਵ ਤਪਾ। [2]ਚੋਰ, ਖੋਟੀ ਨੀਯਤ ਵਾਲਾ [ਸੰ: ਦੁਰਾਸ਼ਯ] (ਅ) ਝੂਠੀ ਆਸ ਵਾਲਾ। [ਸੰਸ: ਦੁਰਾਸ਼ਾ]।

'ਭੋ ਖਹਿਰਜੋ ![1] ਤੁਮ ਜਾਨਹੁ ਕਾਰਨ।
ਜਿਸ ਤੇ ਬਰਖਾ ਹੋਤਿ ਨ ਬਾਰਨ[1]†।
ਖੱਤ੍ਰੀ ਗ੍ਰਾਮ ਤੁਮਾਰੇ ਅਹੈ।
ਸੋ ਅਪਰਾਧ ਕਰਤਿ ਹੀ ਰਹੈ ॥੩੧॥

[1]ਓ ! ਖਹਿਰਓ !

[1]ਬੱਦਲਾਂ ਤੋਂ। (ਅ) ਵੱਸਦੀ। †ਪਾ:-ਜਿਸਤੇ ਅਭਿ ਭੀ ਬਰਖਾ ਬਾਰ ਨਾ।

ਪੂਰਬ ਨਾਮ ਅਹੈ ਜਿਸ ਲਹਿਣਾ।
ਅਬਿ ਅੰਗਦ ਹੀ ਤਿਸ ਕੋ ਕਹਿਣਾ।
ਨਾਮ ਆਨ ਅਪਨੋ ਧਰਵਾਯੋ।
ਕਿਤ ਕਿਤ ਤੇ ਨਰ ਹ੍ਵੈ ਸਮੁਦਾਯੋ ॥੩੨॥
ਟੇਕਹਿਂ ਮਸਤਕ ਹੋਤਿ ਅਨੀਤੀ।
ਨਹੀਂ ਸਾਧ, ਪੁਨ ਗ੍ਰਿਹਸਤੀ ਰੀਤੀ।
ਕਰਹਿ ਪੁਜਾਵਨਿ ਲੋਕਨ ਪਾਸ।
ਬੈਠਹਿ ਗੁਰਤਾ[1] ਧਰਹਿ ਪ੍ਰਕਾਸ਼ ॥੩੩॥

[1]ਭਾਵ ਗੁਰਿਆਈ ਦੀ ਗੱਦੀ ਤੇ।

ਜੇ ਅਸ ਪਦਵੀ ਚਾਹਤਿ ਸੋਇ।
ਪਟ ਕਖਾਯ[1] ਸਾਧੂ ਸਮ ਹੋਇ।
ਨਿਜ ਕੁਟੰਬ ਤੇ ਹੋਇ ਨਿਰਾਲਾ।
ਲੇ ਅਲੰਬ ਕਿਹਿ ਪੰਥ[1] ਬਿਸਾਲਾ ॥੩੪॥

[1]ਕੱਪੜੇ ਭਗਵੇ (ਪਹਿਨ ਕੇ)।

[1]ਕਿਸੇ ਭੇਖ ਦਾ।

ਕਰਹਿ ਪੁਜਾਵਨ ਪੁਨ ਸਭਿ ਮਾਂਹਿ।
ਤਉ ਬਿਪਰੀਤਿ ਨਹੀਂ ਹੁਇ ਤਾਂਹਿ।
ਪੁੱਤ੍ਰ ਭਾਰਜਾ ਮਹਿਂ ਇਹ ਰਹੇ।
ਕਥੰ[1] ਪੁਜਾਵਨ ਨਰ ਤੇ ਲਹੈ ॥੩੫॥

[1]ਕਿਉਂ।

ਤੁਮ ਭੀ ਰਿਦੇ ਬਿਚਾਰੋ ਬਾਤਿ।
ਹੋਤਿ ਕਿ ਨਹੀਂ ਏਹੁ ਉਤਪਾਤਿ[1]।
ਤੁਮ ਤੋ ਨਹੀਂ ਮਾਨਤੇ ਤਾਂਹਿ।

[1]ਉਪੱਦ੍ਰਵ।

ਇਹ ਨੀਕੇ ਮੈਂ ਜਾਨਤਿ ਆਹਿ ॥੩੬॥
ਤਉ ਪਿਖਹੁ ਤੁਮ ਤਿਸ ਕੇ† ਬਾਸਿ[1]। [1]ਵੱਸਣੇ ਕਰਕੇ। †ਪਾ:-ਤੇ।
ਭਯੋ ਕਸ਼ਟ ਸਭਿ ਕੋ ਸੁ ਪ੍ਰਕਾਸ਼[1]। [1]ਪ੍ਰਗਟ।
ਅਬਿ ਉਪਚਾਰ ਕਰਹੁ ਤਿਸ ਕੇਰਾ।
ਤਬਹੂੰ ਬਰਖੈ ਮੇਘ ਬਡੇਰਾ ॥੩੭॥
ਸਭਿ ਮਿਲ ਜਾਵਹੁ ਅਬਿ ਉਸ ਪਾਸਿ।
ਅਪਨ ਗ੍ਰਾਮ ਤੇ ਦੇਹੁ ਨਿਕਾਸ।
ਜਬਿ ਸੋ ਗ੍ਰਾਮ ਨਿਕਸਿ ਕੈ ਜਾਇ।
ਬਹੁਰੋ ਤੁਮਾਰੋ ਹ੍ਵੈ ਮਨ ਭਾਇ ॥੩੮॥
ਅਪਰ ਗ੍ਰਾਮ ਕਿਸ ਜਾਇ ਬਸੈ ਹੈ।
ਫੇਰ ਤੁਮਹਿਂ ਨਹਿਂ ਸੰਕਟ ਪੈਹੈ।'
ਇਮਿ ਸੁਨਿ ਕੈ ਸਭਿ ਨੇ ਮਨ ਮਾਨੀ।
'ਕਹਹੁ ਤਪਾ ਜੀ! ਤੁਮ ਸਚੁ ਬਾਨੀ ॥੩੯॥
ਗ੍ਰਿਹਸਤੀ ਹੋਇ ਪੁਜਾਵਨ ਕਰਿਹੀ।
ਆਵਹਿਂ ਅਨਿਕ ਵਹਿਰ ਕੇ ਨਰ ਹੀ।
ਹਮ ਤੋ ਤਿਸ ਕੋ ਮਾਨੈਂ ਨਾਂਹੀ।
ਜਾਇ ਸਮੀਪ ਤਾਂਹਿ ਨਿਕਸਾਹੀਂ[1]' ॥੪੦॥ [1]ਉਸ ਨੂੰ ਕੱਢ ਦੇਂਦੇ ਹਾਂ।
ਇਮਿ ਕਹਿ ਗਮਨੇ ਖਹਿਰੇ ਸਾਰੇ।
ਹਰਖੜੋ ਤਪਾ ਸੁ ਰਿਦੈ ਮਝਾਰੇ।
ਅਪਨ ਕਾਮਨਾ ਪੂਰਨ ਜੋਈ[1]। [1]ਇੱਛਾ ਪੂਰੀ ਹੁੰਦੀ ਦੇਖੀ।
ਇਮਿ ਨਹਿਂ ਲਖਹਿ ਨਿਕਟ ਮ੍ਰਿਤੁ ਹੋਈ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅੰਗਦ ਅਰੁ ਤਪੇ ਕੋ' ਪ੍ਰਸੰਗ ਬਰਨਨੰ ਨਾਮ ਏਕਬਿੰਸਤੀ ਅੰਸੂ ॥੨੧॥

## ੨੨. [ਤਪੇ ਦਾ ਪ੍ਰਸੰਗ-ਜਾਰੀ।]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਮੂਰਖ ਖਹਿਰੇ ਕ੍ਰਿਖੀਕਰਿ[1], ਮਨ ਮਹਿਂ ਨਿਸ਼ਚੈ ਠਾਨਿ।
ਨਿੰਦਕ ਅਘੀ ਦੁਰਾਤਮਾ[1], ਦੁਸ਼ਟ ਬਾਕ[2] ਕੋ ਮਾਨਿ ॥੧॥

[1]ਖੇਤੀ ਦੇ ਕਰਨ ਵਾਲੇ।
[1]ਮੰਦ ਆਤਮਾ ਵਾਲੇ। [2]ਦੁਸ਼ਟ (ਤਪੇ) ਦੇ ਵਾਕ ਨੂੰ।

ਚੌਪਈ:

ਅਨਹਿਤ ਕੋ ਬਚ† ਹਿਤ ਕਰਿ ਮਾਨਾ[1]।
ਗੁਰੁ ਮਹਾਤਮ ਤੇ ਅਨਜਾਨਾ।
ਮਹਾਂ ਮੰਦ ਮਤਿ ਨੌ ਦਸ ਮਿਲੇ।
ਸ਼੍ਰੀ ਸਤਿਗੁਰ ਕੇ ਘਰ ਕੋ ਚਲੇ ॥੨॥

[1]ਵੈਰ ਦੇ ਬਚਨ ਨੂੰ ਹਿਤ ਦਾ ਬਚਨ ਮੰਨ ਲਿਓ ਨੇ।
†ਪਾ:-ਬਹੁ।

ਇਮਿ ਤਰਕਨ ਹਿਤ ਗੁਰੁ ਢਿਗ ਗਏ।
ਗਿਰਾ ਕਠੋਰੀ[1] ਭਾਖਤਿ ਭਏ।
'ਇਹਾਂ ਬਸਨ ਨਹਿਂ ਨੀਕ ਤੁਮਾਰੋ।
ਜਹਿਂ ਇੱਛਹੁ ਥਲ ਆਨ ਪਧਾਰੋ ॥੩॥

[1]ਕੌੜੇ ਬਚਨ।

ਬਰਖਾ ਹਟੀ ਬਿਘਨ ਕ੍ਰਿਖਿ[1] ਭਾਰੀ।
ਅਖਿਲ ਗ੍ਰਾਮ ਕੋ ਸੰਕਟ[1] ਧਾਰੀ।
ਸਭਿਹਿਨਿ ਕੋ ਅਤਿ ਚਿੰਤਾ ਹੇਤ[1]।
ਅਹੈ ਤੁਮਾਰੋ ਏਕ ਨਿਕੇਤ ॥੪॥

[1]ਖੇਤੀ।
[1]ਦੁੱਖ।
[1]ਚਿੰਤਾ ਦਾ ਕਾਰਨ।

ਏਕ ਗ੍ਰਾਮ ਹਿਤ ਦੇਸ਼ ਦੁਖਾਵੈ[1]†।
ਤਉ ਤਿਹ ਤਜਾਗਨ ਹੀ ਬਨਿ ਆਵੈ।
ਇਕ ਕੁਲ ਹੇਤ ਗ੍ਰਾਮ ਦੁਖ ਪਾਇ।
ਤੌ ਤਿਸ ਕੁਲ ਕੋ ਤਜਾਗ ਕਰਾਇ ॥੫॥

[1]ਦੁਖ ਪਾਵੇ। †ਪਾ:-ਦੁਖ ਪਾਵੈ।

ਇਕ ਕੇ ਤਜਾਗੇ ਕੁਲ ਬਚ ਰਹੈ।
ਕਰਹਿ ਤਜਨਿ ਯੌਂ ਬੁਧਿ ਜਨ ਕਹੈਂ।
ਯਾਂ ਤੇ ਤੁਮ ਘਰ ਤਜਾਗਨ ਕਰੇ[1]।
ਸਗਰੋ ਗ੍ਰਾਮ ਚਿੰਤ ਕੋ ਹਰੇ ॥੬॥

[1]ਛੱਡਿਆਂ।

ਇਮਿ ਮਨ ਜਾਨਹੁ ਨਿਕਸਿ ਸਿਧਾਰੋ।
ਨਹੀਂ ਘਟੀ[1] ਅਬਿ ਰਹਨਿ ਤੁਮਾਰੋ।
ਕਰਹੁ ਉਤਾਇਲ ਵਸਤੁ ਸਮ੍ਹਾਰੋ।
ਰਹੈ ਸ਼ੇਖ਼ ਧਰਿ ਜਾਹੁ ਅਗਾਰੋ[1] ॥੭॥

[1]ਘੜੀ ਤਕ।
[1]ਬਾਕੀ ਵਸਤਾਂ (ਕਿਸੇ) ਘਰ ਧਰ ਜਾਓ।

ਪੁਨ ਅਪਨੀ ਲੇ ਗਮਨਹੁ ਸਾਰੀ।
ਚਲੇ ਜਾਹੁ ਨਹਿਂ ਕਰਹੁ ਅਵਾਰੀ[1]।

[1]ਦੇਰੀ।

ਗ੍ਰਾਮਾਧੀਸ ਗ੍ਰਾਮ ਨਰ ਸਾਰਨ[1]।

[1]ਗ੍ਰਾਮ ਪਤੀ, ਨੰਬਰਦਾਰਾਂ ਦਾ ਤੇ ਪਿੰਡ ਦੇ ਲੋਕਾਂ ਸਾਰਿਆਂ ਦਾ।

ਮਤੋ ਏਕ ਹੈ ਵਹਿਰ ਨਿਕਾਰਨਿ ॥ ੮ ॥
ਕੋਇ ਨ ਪੱਖਜ ਤੁਮਾਰੋ ਕਰਿਹੀ।
ਜਿਸ ਤੇ ਰਹਹੁ ਧੀਰ ਉਰ ਧਰਿਹੀ।
ਬਡ ਬੁਧਿਵੰਤ ਤਪਾ ਜੀ ਕਹਜੋ।
-ਤਿਸ ਕੋ ਬਸੇ ਤੁਮਨ ਦੁਖ ਸਹਜੋ[1]- ॥ ੯ ॥

[1]ਭਾਵ ਗੁਰੂ ਅੰਗਦ ਦੇ ਏਥੇ ਵਸਣ ਨਾਲ ਤੁਸਾਂ ਦੁਖ ਪਾਇਆ ਹੈ।

ਕਰੀ ਗ੍ਰਾਮ ਪਰ ਕ੍ਰਿਪਾ ਬਡੇਰਿ।
ਜਤਨ ਬਤਾਯੋ ਬਰਖਾ ਕੇਰਿ।
ਨਈ ਰੀਤਿ ਤੁਮ ਨੇ ਇਹੁ ਧਰੀ।
ਨਹਿਂ ਗ੍ਰਹਸਤੀ, ਨ ਫਕੀਰੀ ਕਰੀ ॥ ੧੦ ॥
ਇਸੀ ਦੋਸ਼ ਤੇ ਘਨ ਨਹਿਂ ਆਵੈ।
ਕ੍ਰਿਖੀ ਸ਼ੁਸ਼ਕ, ਨੀਰ ਨੇ ਬਾਰਖਾਵੈ।
ਪੰਚਾਇਤ ਪਤਿ ਹੈ ਇਸ ਗ੍ਰਾਮ।
ਸੋ ਸਭਿ ਕਹਿਂ, ਨਿਕਸਹੁ ਤਜਿ ਧਾਮ' ॥ ੧੧ ॥
ਸੁਨਿ ਕੈ ਸ਼੍ਰੀ ਗੁਰ ਅੰਗਦ ਕਹਜੋ।
'ਬਾਸ ਹਮਾਰ ਕਾਲ ਚਿਰ[1] ਰਹਜੋ।

[1]ਚਿਰ ਕਾਲ ਦਾ।

ਨਿਤਿ ਬਰਖਾ ਬਰਖਤਿ ਕ੍ਰਿਖਿ ਹੋਈ।
ਹਮਰੋ ਦੋਸ਼ ਕਹੈ ਕਿਮਿ ਕੋਈ? ॥ ੧੨ ॥
ਪੁਰਸ਼ਨ ਕੇ ਕਰਮਨ ਅਨੁਸਾਰ।
ਸੁਖ ਦੁਖ ਉਪਜਤਿ ਬਾਰੰਬਾਰ।
ਕਬਹੂੰ ਸੁਖੀ ਕਬਹਿਂ ਦੁਖ ਪਾਵੈ।
ਜਿਮਿ ਨਿਸ ਦਿਨ ਆਵਤਿ ਪੁਨ ਜਾਵੈਂ ॥ ੧੩ ॥
ਰਾਉ ਰੰਕ ਕੇ ਏਕ ਸਮਾਨ।
ਉਪਜਤਿ ਹੈ ਅਵੱਸ਼ਜ ਨਹਿਂ ਹਾਨ[1]।

[1]ਭਾਵ ਦੁਖ ਸੁਖ ਅਵੱਸ਼ੋਂ ਉਪਜਦਾ ਹੈ ਮਿਟਦਾ ਨਹੀਂ।

ਸੁਖ ਹੋਏ ਹਰਿਖਾਇ ਹੰਕਾਰਤਿ।

ਅਧਿਕ ਅਹੰਤਾ ਅਪਨੀ ਧਾਰਤਿ ॥੧੪॥
ਦੁਖ ਕੋ ਪਾਇ ਦੀਨ ਹੁਇ ਜਾਹਿਂ।
-ਦਿਯੋ ਪ੍ਰਭੂ ਨੇ- ਕਹਿ ਬਿਲਲਾਹਿਂ[1]। — [1]ਕਹਿਕੇ ਰੋਂਦੇ ਹਨ।
ਈਸ਼ੁਰ ਬਿਖੈ ਅਰੋਪਹਿਂ[1] ਦੋਸ਼। — [1]ਥੱਪਦੇ ਹਨ।
ਨਿਜ ਕਰਮਨ ਗਤਿ ਕੀ ਨਹਿਂ ਹੋਸ਼ ॥੧੫॥
ਪ੍ਰਾਨੀ ਕਰਮ ਕਰਤਿ ਨਿਜ ਜਥਾ।
ਫਲ ਦੇ ਪ੍ਰਭੂ ਦੇਖਿ ਕਰਿ ਤਥਾ।
ਸੁਖ ਦੁਖ ਜਗਤ ਨਾਥ ਕੇ ਹਾਥਾ।
ਸੁਮਤਿ ਲਖਹਿਂ[1] ਦੋਸ਼ਨ ਨਿਜ ਸਾਥਾ[2] ॥੧੬॥ — [1]ਸਿਆਣੇ ਸਮਝਦੇ ਹਨ। [2]ਆਪਣੇ ਦੋਸ਼ ਕਰਕੇ (ਮੈਨੂੰ ਦੁਖ ਪ੍ਰਾਪਤ ਹੋਇਆ ਹੈ)।
ਦੋਇਨ ਮਹਿਂ ਪ੍ਰਭੁ ਕੋ ਸਿਮਰੰਤੇ।
ਜਾਨਹਿਂ ਕਰਮਨਿ[1] ਫਲ ਉਪਜੰਤੇ। — [1]ਕਰਮ ਹੀ।
ਤਿਸ ਕੋ ਪੁਰਖਨ ਮਹਿਂ ਕਹਿਂ ਧੀਰਾ[1]। — [1]ਬੁੱਧੀਵਾਨ, ਧੀਰਜਵਾਨ [ਸੰਸ: ਧੀਰ:]।
ਪਰਮੇਸ਼ੁਰ ਕੋ ਲਖਹਿਂ ਗਹੀਰਾ' ॥੧੭॥
ਸੁਨਿ ਕੈ ਗੁਰ ਕੇ ਬਚ ਸੁਖਸਾਰ।
ਪੁਨਹਿ ਭਨੀ ਪਰੁਖਾ[1]† ਕ੍ਰਿਖਿਕਾਰ[2]। — [1]ਕਠੋਰ (ਬਾਣੀ)। [2]ਖੇਤੀ ਕਰਨ ਵਾਲੇ (ਜ਼ਿਮੀਦਾਰਾਂ) ਨੇ। †ਪਾ:-ਪਰਖਾ।
'ਕੋ ਕਬਿ ਸੁਨੈ ਨ ਗਜਾਨ ਤੁਮਾਰੋ।
ਮਤ[1] ਸਭਿ ਕੋ -ਤੁਮ ਨਿਕਸਿ ਸਿਧਾਰੋ- ॥੧੮॥ — [1]ਸਲਾਹ।
ਨਾਂਹਿ ਤ ਗਹਿ ਕੈ ਬਾਂਹ ਤੁਮਾਰੀ।
ਤੂਰਨ ਬਲ ਕਰਿ ਦੇਹਿਂ ਨਿਕਾਰੀ।
ਤਪੇ ਬਖਾਨਜੋ, ਹਟਹਿਂ ਸੁ ਨਾਂਹੀ।
ਬਾਤੈਂ ਆਨ ਬਨਾਵਹੁ ਕਾਹੀ[1]' ॥੧੯॥ — [1]ਕਿਉਂ।
ਸ੍ਰੀ ਅੰਗਦ ਸੁਨਿ ਬਹੁ ਬਿਕਸਾਨੇ।
ਬੁੱਢੇ ਸੋਂ ਅਸ ਬਾਕ ਬਖਾਨੇ।
'ਉਠਵਾਵਹੁ ਪਰਯੰਕ ਹਮਾਰੋ।
ਹਮ ਕੋ ਇਨ ਕੋ ਹੋਤਿ ਬਿਗਾਰੋ ॥੨੦॥
ਜੰਗਲ ਮੈਂ ਇਕ ਡੀਹ[1] ਪੁਰਾਨੀ। — [1]ਥੇਹ, ਝਿੜੀ।
ਖਾਨ ਰਜਾਦਾ ਨਾਮ ਬਖਾਨੀ।
ਚਲਹੁ ਤਹਾਂ ਹਮ ਰਹਹਿਂ ਇਕੰਤ।

ਸ਼ੁਭਤਿ ਇਕੰਤਹਿ ਸੰਤ ਮਹੰਤ' ॥੨੧॥
ਸੁਨਿ ਕੈ ਸਭਿ ਸਿੱਖਨ ਮਨ ਜਾਨਾ।
-ਤਪੇ ਅਸੂਯਕ[1] ਦੁਸ਼ਟ ਬਖਾਨਾ।
ਰਾਹਕ ਮੂਰਕ ਲਖਹਿਂ ਨ ਕੈਸੇ।
ਅਘੀ[1] ਈਰਖਾ ਠਾਨਹਿ ਜੈਸੇ ॥੨੨॥
ਅਪਰ ਉਪਾਵ ਬਨਤਿ ਕੁਛ ਨਾਂਹੀ।
ਨਿਕਸਹਿਂ ਚਲਹਿਂ ਆਨ ਥਲ ਮਾਂਹੀ।
ਕਰਹਿਂ ਦੇਰ ਬਿਗਰਹਿਂ ਮਤਿਮੰਦੇ।
ਮਹਾਂ ਮੂਢ ਮਿਲ ਜੈ ਹਹਿਂ ਬ੍ਰਿੰਦੇ- ॥੨੩॥
ਲਖਿ ਅਜਤਨ[1] ਨਿਕਸਨ ਹੀ ਚਹਾ।
ਚਲੇ ਵਹਿਰ ਕੋ ਸੋ ਥਲ ਜਹਾਂ।
ਕ੍ਰਿਖਿਕਾਰਨ ਸੋਂ ਨਿਕਸਤਿ ਕਹਯੋ।
'ਹਮਰੇ ਬਾਸ ਜਿ ਤੁਮ ਦੁਖ ਲਹਯੋ ॥੨੪॥
ਤੌ ਹਮ ਜਾਇ ਅਪਰ ਥਲ ਰਹੈਂ।
ਗ੍ਰਾਮ ਦੁਖੀ ਕਯੋਂ ਕਰਿਬੇ ਚਹੈਂ।'
ਜਿਤਿਕ ਸਿੱਖ ਸੇ ਸੰਗ ਸਿਧਾਰੇ।
ਚਲੇ ਪਿਛਾਰੀ, ਗੁਰੂ ਅਗਾਰੇ ॥੨੫॥
ਚੌਦਹਿਂ ਲੋਕਨ ਥਾਪਿ ਉਥਾਪੇ[1]।
ਤਊ ਛਿਮਾਨਿਧਿ ਪਰਮ ਅਮਾਪੇ[1]।
ਗਮਨਤਿ ਪਹੁਂਚੇ ਕੇਤਿਕ ਦੂਰੇ।
ਕਰਯੋ ਜਾਇ ਡੇਰਾ ਗੁਰ ਪੂਰੇ ॥੨੬॥
ਸਿੱਖਜ ਸਮੀਪ ਬੈਠਿਗੇ ਤਹਾਂ।
ਇਕ ਰਸ ਰਿਦਾ ਸ਼ਾਂਤਿ ਨਿਤ ਮਹਾਂ।
ਜਹਾਂ ਜਾਇ ਬੈਠੇ ਤਹਿਂ ਜੰਗਲ।
ਸਤਿਗੁਰ ਪਗ ਤੇ ਭਾ ਥਲ ਮੰਗਲ ॥੨੭॥
ਸਭਿ ਮੰਗਲ ਕੇ ਗੁਰੂ ਇਸਥਾਨ[1]।
ਕਯੋਂ ਨ ਹੋਹਿ ਤਹਿਂ[†] ਜਹਿਂ ਭਗਵਾਨ।
ਕਰਹਿਂ ਕੀਰਤਨ ਸੁਨੈਂ ਅਨੇਕ।
ਸੋਭਹਿਂ ਬੀਚ ਸਮੁੰਦ੍ਰ ਬਿਬੇਕ[1] ॥੨੮॥
ਤਬਿ ਸ਼੍ਰੀ ਬੁੱਢੇ ਬਾਕ ਬਖਾਨਾ।
'ਆਪ ਪਰਮ ਹੋ ਛਿਮਾ ਨਿਧਾਨਾ।

[1]ਈਰਖਾ ਕਰਨ ਵਾਲੇ।
[1]ਤ੍ਰਪਾ) ਪਾਪੀ!
[1](ਗੱਲ ਨੂੰ) ਜਤਨ ਨਾਲ ਨਾ ਸਿੱਧ ਹੋਣ ਵਾਲੀ ਜਾਣਕੇ।
[1]ਚੌਦਾਂ ਲੋਕਾਂ ਦੇ ਕਰਤਾ ਹਰਤਾ।
[1]ਮਾਪਣੇ ਤੋਂ ਰਹਤ।
[1]ਸਾਰੇ ਮੰਗਲਾਂ ਦਾ ਅਸਥਾਨ ਗੁਰੂ ਆਪ ਹਨ।
[†]ਪਾ:-ਕਯੋਂ ਨ ਹੋ ਚਿਤਹਿਂ।
[1]ਭਾਵ ਗੁਰੂ ਜੀ।

ਦ੍ਰੋਹਿ ਅਕਾਰਨ ਤਪਾ ਸੰਤਾਪੀ[1]।
ਨਿੰਦਾ ਕਰਤਿ ਅਸੂਯਕ ਪਾਪੀ ॥੨੯॥
ਇਹ ਰਾਹਕ ਮੂਰਖ ਮਤਿ ਹੀਨੇ।
ਰਿਦੇ ਬਿਚਾਰ ਜਿਨਹੁ ਨਹਿਂ ਕੀਨੇ।
ਆਨਿ ਆਪ ਕੋ ਕਿਯ ਅਪਮਾਨਾ।
ਸਭਿ ਸਿਰਮੌਰ ਉਚਿਤ ਸਨਮਾਨਾ[1] ॥੩੦॥
ਤੁਮਰੀ ਕਰੀ ਅਵੱਗਜਾ ਜੋਇ।
ਤਪਾ ਪਾਇ ਫਲ ਅਤਿ ਦੁਖਿ ਹੋਇ।
ਬਿਨ ਕਾਰਨ ਹੀ ਦ੍ਵੈਸ਼ ਕਮਾਵਹਿ[†]।
ਹਸਹਿ ਨਿਕਾਸਿ, ਕਹਾਂ ਸੁਖ ਪਾਵਹਿ ॥੩੧॥
ਅਜਰ ਜਰਨ ਧੀਰਜ ਤੁਮ ਮਾਂਹੀ।
ਕਰਿ ਸਕਿ ਹੈ ਸਮਤਾ, ਅਸ ਨਾਂਹੀ[1]।
ਛਿਮਾਵੰਤ ਛਿਤਿ ਜਿਮਿ[1] ਸਭਿ ਕਾਲਾ।
ਕੈ ਰਾਵਰਿ ਮੈਂ ਛਿਮਾ ਬਿਸਾਲਾ ॥੩੨॥
ਆਪ ਸਮਰਥ ਚਹਹੁ ਸੋ ਕਰਹੁ।
ਸਭਿਨਿ ਡਰਾਵਹੁ ਤੁਮ ਨਹਿਂ ਡਰਹੁ।
ਏਕ ਬਾਕ ਸੋਂ ਬਿਨਾ ਉਪਾਇ।
ਮਾਰਹੁ ਸਭਿਹਿਨਿ ਦੇਹੁ ਜਿਵਾਇ[1] ॥੩੩॥
ਤਿਨ ਕੇ ਕਹੇ ਨਿਕਸਿ ਅਬਿ ਆਇ।
ਨਹੀਂ ਆਪ ਨੇ ਕਛੁ ਜਨਾਇ।
ਜਯੋਂ ਤੁਮ ਭਾਵਹੁ ਸੋਈ ਭਲੇ।
ਹਮਰੋ ਕਹਨਿ ਨਹੀਂ ਕੁਛ ਚਲੇ' ॥੩੪॥
ਇਮਿ ਕਹਿ ਮੌਨ ਧਾਰਿ ਕਰਿ ਬੈਸੇ।
ਪਿਖਹਿਂ ਗੁਰੂ ਗਤਿ ਕਰਿ ਹੈਂ ਜੈਸੇ।
ਨਿਜ ਪ੍ਰਤਾਪ ਕੋ ਨਹੀਂ ਜਨਾਵਹਿਂ।
ਅਪਰ ਨਰਨਿ ਸਮ ਅਪਨ ਦਿਖਾਵਹਿਂ ॥੩੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅੰਗਦ ਕੋ ਗ੍ਰਾਮ ਤੇ ਨਿਕਾਸਨ' ਪ੍ਰਸੰਗ ਬਰਨਨੰ ਨਾਮ ਦੋਇ ਬਿੰਸਤੀ ਅੰਸੂ ॥੨੨॥

[1]ਬਿਨਾ ਕਾਰਨ ਤੋਂ ਤਪਾ ਦੁਖਦਾਈ।
[1]ਸਭ ਦੇ ਵੱਡੇ ਤੇ ਆਦਰ ਯੋਗ ਹੋ।
[†]ਪਾ:-ਮਚਾਵਹਿਂ।
[1]ਐਸਾ (ਕੋਈ) ਨਹੀਂ।
[1]ਧਰਤੀ ਹੈ ਜਿਵੇਂ।
[1]ਕਿਸੇ ਉਪਾਵ ਦੀ ਲੋੜ ਨਹੀਂ, ਇਕ ਵਾਕ ਨਾਲ ਹੀ ਸਭ ਨੂੰ ਮਾਰ ਜਿਵਾਲ ਸਕਦੇ ਹੋ।

## ੨੩. [ਤਪੇ ਦੀ ਮੌਤ।]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਤੇਜੋ ਕੇ ਨੰਦਨ[1] ਜੁਊ[†] ਸੇਵ ਕਰਤਿ ਦਿਨ ਰੈਨਿ।
ਗਮਨੇ ਹੁਤੇ ਨਿਕੇਤ ਕੋ, ਪ੍ਰੇਮ ਭਰੇ ਜੁਗ ਨੈਨ ॥੧॥

[1]ਭਾਵ ਸ੍ਰੀ ਅਮਰਦਾਸ ਜੀ। [†]ਪਾ:-ਹੁਤੇ।

ਚੌਪਈ:

ਨਿਕਸੇ ਗੁਰੂ ਪਿਛਾਰੀ ਆਯੋ।
ਡੇਰੇ ਗ੍ਰਾਮ ਬਿਖੈ ਦਰਸਾਯੋ।
ਤਹਿਂ ਸੰਗੀ ਨਿਜ ਕੋਇ ਨ ਦੇਖਾ।
ਸਹਤ ਗੁਰੂ ਨਹਿਂ ਸਿੱਖ ਅਸ਼ੇਖ਼ਾ[1] ॥੨॥

[1]ਸਾਰੇ।

ਬੂਝਨ ਕੀਨਿ 'ਗੁਰੂ ਕਿਤ ਗਏ?
ਸਿਖ ਜੇ ਸਗਲ ਸੰਗ ਹੀ ਲਏ।
ਕੌਨ ਕਾਜ ਤਿਨ ਕੋ ਅਸ ਭਯੋ।
ਤਤਛਿਨ ਗਮਨ ਵਹਿਰ ਕੋ ਕਯੋ?' ॥੩॥
ਸੁਨਿ ਕਿਸਿ ਨਰ ਨੇ ਕਥਾ ਬਖਾਨੀ।
'ਪਾਪੀ ਤਪੇ ਦੁਸ਼ਟਤਾ ਠਾਨੀ।
ਕਹਜੋ ਕਿ -ਬਰਖਾ ਹੋਵੈ ਤਦਾ।
ਸ਼੍ਰੀ ਗੁਰ ਅੰਗਦ ਨਿਕਸਹਿਂ ਜਦਾ- ॥੪॥
ਸੁਨਿ ਰਾਹਕ ਮੂਰਖਮਤਿ ਆਏ।
-ਨਿਕਸਹੁ ਗ੍ਰਾਮ- ਕਠੋਰ ਅਲਾਏ।
ਛਿਮਾ ਧਾਰਿ ਗੁਰੂ ਵਹਿਰ ਪਧਾਰੇ।
ਨਹਿਂ ਘਨ ਬਰਖੇ ਕਿਨਹੁਂ ਨਿਹਾਰੇ[1] ॥੫॥

[1]ਬੱਦਲ ਵਰ੍ਹਿਆ (ਅਜੇ) ਕਿਸੇ ਨਹੀਂ ਦੇਖਿਆ।

ਕਰੀ ਅਵੱਗਜਾ ਸਤਿਗੁਰ ਕੇਰੀ।
ਤਪਹਿ ਤਪਾ ਮਤਸਰ ਤੇ ਹੇਰੀ[1]।

[1]ਤਪਾ ਈਰਖਾ ਨਾਲ ਤਪਿਆ (ਸੜਦਾ) ਦੇਖੀਦਾ ਹੈ।

ਭਯੋ ਅਬਹਿ ਅਪਰਾਧੀ ਏਹੂ।
ਉਚਿਤ ਦੰਡ ਕੇ ਸੋ ਲਖਿ ਲੇਹੂ ॥੬॥
ਮਨ ਬਚ ਕ੍ਰਮ[1] ਤੇ ਕਬਿ ਅਪਕਾਰਾ।

[1]ਸਰੀਰ।

ਨਹਿਂ ਕੀਨਸਿ[1], ਤੱਦਜਪ ਦੁਰਚਾਰਾ[2]।

[1]ਬੁਰਾ ਨਹੀਂ ਕੀਤਾ ਗੁਰੂ ਜੀ ਨੇ ਕਦੇ। [2]ਤਾਂ ਭੀ ਪਾਪੀ (ਤਪਾ)।

ਕਰਤਿ ਦ੍ਵੈਸ਼ ਕੋ ਕਾਰਣ ਬਿਨਾ।
ਇਸ ਤੇ ਅਪਰਾਧੀ ਕੋ ਘਨਾ ॥੭॥

ਜਿਸਨੇ ਹਿਤ ਅਨਹਿਤ[1] ਨ ਬਿਚਾਰੇ। [1]ਭਲਾ ਬੁਰਾ।
ਸਿਖਵਨ[1] ਦੇ ਗੁਰ ਵਹਿਰ ਨਿਕਾਰੇ।' [1]ਸਿੱਖਯਾ।
ਸ਼੍ਰੀ ਗੁਰ ਅਮਰ ਸੁਨਤਿ ਦੁਖ ਪਾਯੋ।
-ਦੇਖੋ ਕਜ਼ਾ ਇਨਿ ਦ੍ਵੈਸ਼ ਕਮਾਯੋ ॥੮॥
ਸਰਲ ਸਮਾਨ ਚਿੱਤ ਗੁਰ[1] ਪੂਰੇ। [1]ਚਿਤ ਕਰਕੇ ਗੁਰੂ ਜੀ ਸਰਲ ਤੇ ਸਮਦ੍ਰਿਸ਼ਟਾ ਹਨ।
ਰਾਹਕ ਤਪਾ ਮੰਦਮਤਿ ਕੂਰੇ।
ਲੇਨਿ ਦੇਨਿ ਤਿਨ ਕੋ ਨਹਿਂ ਕੋਈ।
ਕਜੋਂ ਕੁਕਰਮ ਮਿਲਿ ਠਾਨਜੋ ਸੋਈ ॥੯॥
ਮੋ ਤੇ ਜਰਜੋ† ਜਾਇ ਨਹਿਂ ਕੈਸੇ। †ਪਾ:-ਸਹਜੋ।
ਜਾਵਦ ਫਲ ਮੈਂ ਦੇਉਂ ਨ ਤੈਸੇ-।
ਇਮਿ ਕਹਿ ਗਏ[1] ਪੰਚਾਇਤ ਪਾਸ। [1]ਸ਼੍ਰੀ ਅਮਰ ਦਾਸ ਜੀ) ਗਏ।
ਬੈਠੇ ਧਾਰਜੋ ਬਰਖਾ ਆਸ ॥੧੦॥
'ਭੋ ਰਾਹਿਕ ਗਨ! ਕਾਜ ਤੁਮਾਰੇ।
ਭਯੋ ਕਿਧੌਂ ਨਹਿਂ ਗੁਰੂ ਨਿਕਾਰੇ[1]। [1]ਗੁਰੂ ਜੀ ਨੂੰ ਕੱਢ ਦੇਣ ਨਾਲ।
ਜੋ ਇੱਛਾ ਮਨ ਮੈਂ ਤੁਮ ਠਾਨੀ।
ਭਯੋ ਕਿ ਨਹਿਂ ਖੇਤੋਂ ਮਹਿਂ ਪਾਨੀ' ॥੧੧॥
ਸੁਨਿ ਕ੍ਰਿਖਿਕਾਰਨ ਐਸੇ ਬੈਨ।
ਕਹਤਿ ਭਏ 'ਕੋ ਬਰਖਾ ਹੈ ਨ।
ਕਹਜੋ ਤਪੇ ਕੋ ਹਮ ਨੇ ਕੀਨਾ।
ਹ੍ਵੈ ਕਰਿ ਆਤੁਰ ਨੀਰ ਬਿਹੀਨਾ ॥੧੨॥
ਜੋ ਬਰਖਾ ਬਰਖਾਵਨਿ ਕਰੈ।
ਤਿਸ ਕੋ ਕਹਜੋ ਨ ਹਮ ਤੇ ਫਿਰੈ।
ਜਿਸ[1] ਅਧੀਨ ਜੀਵਨ ਸਭਿ ਕੇਰਾ। [1]ਭਾਵ ਬਰਖਾ ਦੇ।
ਹ੍ਵੈ ਅਸ ਅੰਨ ਸੁ ਖੇਤ ਘਨੇਰਾ ॥੧੩॥
ਬਾਕ ਤਪੇ ਕੋ ਮਾਨਜੋ ਸਹੀ।
ਤਊ ਭਈ ਬਰਖਾ ਕਿਮਿ[1] ਨਹੀਂ। [1]ਕਿਵੇਂ ਬੀ।
ਹਮ ਆਤੁਰ ਭੇ ਨੀਰ ਬਿਹੀਨਾ।
ਨਿਜ ਜੀਵਨ ਚਹਿ ਅਕਰਨ ਕੀਨਾ[1] ॥੧੪॥ [1]ਨਿਰਦਯਤਾ ਦਾ ਕੰਮ ਕੀਤਾ [ਸੰਸ: ਅਕਰੁਣ] (ਅ) (ਅਕਰਨ =) ਨਾ ਕਰਨੇ ਯੋਗ ਕੰਮ। ਭਾਵੇਂ ਅਸਾਂ ਨਾ ਕਰਨੇ ਜੋਗ ਕੰਮ ਬੀ ਕੀਤਾ (ਬਰਖਾ ਨਹੀਂ ਹੋਈ)।
ਬਰਖਾ ਦੇ ਜੁ ਕ੍ਰਿਖੀ ਹ੍ਰਿਤ ਕਰਿਹੀ[1]। [1]ਹਰੀ ਕਰੇ।
ਹਮ ਰਾਹਕ ਤਿਹ ਨਿਤਿ ਅਨੁਸਰਹੀ[1]। [1]ਅਨੁਸਾਰੀ ਹਾਂ।

ਤਿਸ ਕੀ ਆਇਸੁ ਕੋ ਅਸ ਮਾਨਹਿਂ।
ਨਹੀਂ ਕਰਨ ਭੀ ਕਰਿਬੋ ਠਾਨਹਿਂ[1]' ॥੧੫॥
[1]ਨਾ ਕਰਨੇ ਜੋਗ ਬੀ ਕਰਾਂਗੇ।

ਇਮਿ ਸ਼੍ਰੀ ਅਮਰਦਾਸ ਸੁਨਿ ਬੈਨ।
ਕਹਜੋ ਸੁ ਛੋਭ ਕੋਪ ਰਸੁ ਨੈਨ[1]।
[1]ਕੋਪ ਵਿਚ ਨੈਣ ਰਸ ਰਹੇ ਸਨ, ਜਦ ਕਿਹਾ (ਅ) ਕੋਪ ਰਸ = ਗੁੱਸੇ ਵਾਲਾ ਰਸ, ਗੁੱਸੇ ਦੇ ਵਲਵਲੇ ਵਿਚ। ਇਹ ਗੁੱਸਾ ਕ੍ਰੋਧ ਨਹੀਂ, ਮੰਦ ਕਰਮੀਆਂ ਉਤੇ ਜੋ ਨੇਕੀ ਦੇ ਸੁਭਾਵ ਵਾਲਾ ਗੁੱਸਾ ਹੁੰਦਾ ਹੈ ਉਹ ਹੈ।

'ਕਹੇ ਤਪੇ ਕੇ ਘਨ ਨਹਿਂ ਆਵਾ।
ਸ਼੍ਰੀ ਗੁਰ ਗ੍ਰਾਮਹਿ ਤੇ ਨਿਕਸਾਵਾ ॥੧੬॥
ਸ਼੍ਰੀ† ਸਤਿਗੁਰ ਕੇ ਸੇਵਕ ਜੇਈ।
†ਪਾ:-ਤੌ।

ਬਰਖਾ ਦੇਨਿ ਸ਼ਕਤਿ ਧਰਿ ਤੇਈ।
ਕਹਜੋ ਤਿਨਹਿਂ ਕੋ ਮਾਨਹੁ ਨੀਕਾ।
ਬਰਖਹਿ ਮੇਘ ਭਾਵਤੋ ਜੀਕਾ ॥੧੭॥
ਤਪੇ ਈਰਖਾ ਕਰਿ ਨਿਕਸਾਏ।
ਸ਼ਕਤਿ ਹੀਨ ਨਹਿਂ ਘਨ ਬਰਖਾਏ।
ਅਬਿ ਤੁਮ ਜਾਹੁ ਤਪੇ ਕੇ ਪਾਸਿ।'
ਸੁਨਿ ਨਰ ਗਏ ਕਰੀ ਅਰਦਾਸ ॥੧੮॥
'ਗੁਰ ਤੌਂ ਹਮ ਨੇ ਦੀਨ ਨਿਕਾਰੀ।
ਤਊ ਨ ਬਰਖਜੋ ਬਾਰਦ† ਬਾਰੀ[1]।'
[1]ਬੱਦਲ ਤੋਂ ਜਲ। †ਪਾ:-ਬਾਦਰ।

ਤਪੇ ਕੁਛਕ ਰਿਸ ਕਰਿ ਮੁਖ ਭਾਖੀ।
'ਮੂਠੀ ਮਹਿਂ ਬਰਖਾ ਨਹਿਂ ਰਾਖੀ ॥੧੯॥
ਮੰਤ੍ਰ ਜੰਤ੍ਰ ਕਰਿ ਜੁਗਤਿ ਬਨਾਵੌਂ।
ਤੁਮ ਹਿਤ ਬਰਖਾ ਕੋ ਬਰਖਾਵੌਂ।'
ਸੁਨਿ ਨਰ ਆਇ ਕਹੀ ਤਿਮਿ ਬਾਤਿ।
'ਅਬਿ ਤੌਂ ਬੋਲਤਿ ਕਛੁਕ ਰਿਸਾਤਿ' ॥੨੦॥
ਤਬਿ ਸ਼੍ਰੀ ਅਮਰ ਕਹਜੋ ਬਿਨ ਦੇਰਿ।
'ਹਮ ਬਰਖਾ ਬਰਖਾਇਂ ਬਡੇਰਿ।
ਨਹਿਂ ਐਸੇ ਗੁਰ ਕੋ ਸਿਖ ਜਾਨੋ[1]।
ਬਰਖਾ ਕਰਹਿਂ ਕਹਜੋ ਤਿਨ ਮਾਨੋ' ॥੨੧॥
[1]ਐਸੇ (ਤਪੇ ਵਰਗੇ) ਗੁਰੂ ਦੇ ਸਿੱਖ (ਝੂਠੇ) ਨਾ ਜਾਣੋ।

ਸੁਨਿ ਰਾਹਕ ਲਾਲਚ ਕਰਿ ਪਾਨੀ।

ਬਿਰਥੀ[†] ਬਾਤ ਤਪੇ ਕੀ ਠਾਨੀ।
'ਹਮ ਤੋ ਹੈਂ ਤਿਸ ਕੇ ਅਨੁਸਾਰੀ।
ਜੋ ਜਲ ਦੇਹਿ ਕਿਦਾਰ[1] ਮਝਾਰੀ ॥੨੨॥
ਹਿਤ ਜਲ ਕੇ ਤਿਸ ਕੋ ਬਚੁ ਮਾਨਾ।
ਅਪਰ ਜੁ ਦੇ ਬਰਖਾਇ ਮਹਾਨਾ।
ਕਹੈ ਸੁ ਹਮ ਮਾਨਹਿਂ ਸਭਿ ਗ੍ਰਾਮ।
ਜੋ ਜੀਵਨਿ ਕੋ ਦੇ ਅਭਿਰਾਮ[1] ॥੨੩॥
ਨਾਂਹਿ ਤ ਹਮ ਮਰਿਹੈਂ ਦੁਖ ਪਾਇ।
ਛੁਧਾ ਸਹੀ ਨਹਿਂ ਕਿਸਿ ਤੇ ਜਾਇ।
ਜੇ ਜਲਦਾਤਾ[1] ਬਚੁ ਨਹਿਂ ਮਾਨਹਿਂ।
ਤੌਂ ਹਮ ਅਪਨਾ ਜੀਵਨ ਹਾਨਹਿਂ ॥੨੪॥
ਅਸ ਕੋ ਆਜ ਹੋਇ ਉਪਕਾਰੀ।
ਦੇ ਜੀਵਨਿ ਜੀਵਨ ਸੁਖ ਕਾਰੀ[1]।
ਤਿਸ ਕੇ ਹਮ ਹੈਂ ਸਦਾ ਗੁਲਾਮੂ।
ਕਰਹਿਂ ਸੇਵਕੀ ਸਭਿਹੀ ਗ੍ਰਾਮੂ' ॥੨੫॥
ਇਮਿ ਨਿਸ਼ਚੈ ਸਭਿ ਕੋ ਕਰਿਵਾਇ।
ਕਹਿ ਸ਼੍ਰੀ ਅਮਰ 'ਸੁਨਹੁ ਸਮੁਦਾਇ।
ਦਿਵਸ ਰਹਜੋ ਥੋਰੋ ਰਵਿ ਜਾਇ[1]।
ਯਾਂ ਤੇ ਤੂਰਣ ਕਰਹੁ ਉਪਾਇ ॥੨੬॥
ਰਵਿ ਅਸਤਨ ਤੇ[1] ਪੂਰਬ ਕਾਲ।
ਜਹਿਂ ਜਹਿਂ ਤਪਾ ਜਾਇ ਦਰਹਾਲ[1]।
ਤਹਿਂ ਤਹਿਂ ਘਨ ਜਲ ਕੋ ਬਰਖਾਵੈ।
ਭਰਹਿਂ ਖੇਤ, ਬਹੁ ਅੰਨ ਪਕਾਵੈ ॥੨੭॥
ਬਹੁ ਕਿਦਾਰ ਹੈਂ ਦਿਨ ਰਹਿ ਥੋਰਾ।
ਲੇ ਗਮਨਹੁ ਨਿਜ ਨਿਜ ਦਿਸ਼ ਓਰਾ।
ਅੰਗ ਪ੍ਰਤਜੰਗ[1] ਜਹਾਂ ਲਗ ਜਾਇ।
ਤਹਿਂ ਲਗ ਧਾਇ ਮੇਘ ਬਰਖਾਇ ॥੨੮॥
ਨਿਕਸਹਿ ਜਬਹਿ ਤਪਾ ਨਿਜ ਡੇਰੇ।
ਤੌਂ ਘਨ ਹੋਇ, ਪਤਾ ਲਿਹੁ ਹੇਰੇ[1]।
ਪਹੁਂਚਹਿ ਜਬਹਿ ਕਿਦਾਰ ਮਹਿਂ ਜਾਇ।

[†]ਪਾ:-ਬ੍ਰਿੱਪੈ।
[1]ਖੇਤੀ।
[1]ਜੋ ਸੁਹਣਾ ਜੀਵਨ ਸਾਨੂੰ ਦੇਵੇ। (ਅ) ਜੀਵਨ = ਪਾਣੀ। ਭਾਵ ਜੋ ਸਾਨੂੰ ਪਾਣੀ ਦੇਵੇ।
[1]ਜਲ ਦੇ ਵਰਸਾਉਣ ਵਾਲੇ ਭਾਵ ਉਪਕਾਰੀ ਪੁਰਸ਼ ਦਾ।
[1]ਜੀਵਾਂ ਨੂੰ ਸੁਖੀ ਕਰਨ ਵਾਲਾ ਜੀਵਨ।
[1]ਭਾਵ ਡੁੱਬਣ ਵਿਚ।
[1]ਡੁੱਬਣ ਤੋਂ।
[1]ਛੇਤੀ।
[1]ਉਸ ਦਾ) ਅੰਗ ਯਾਂ ਹਰੇਕ ਅੰਗ ਭਾਵ ਕੋਈ ਅੰਗ।
[1]ਪਰਤਾਵਾ ਦੇਖ ਲੈਣਾ।

ਤਬਿ ਦੇਖਹੁ ਘਨ ਜਲ ਬਰਖਾਇ' ॥੨੯॥
ਇਮਿ ਸੁਨਿ ਸਭਿ ਕੇ ਜਾਗਯੋ ਚਾਉ।
ਕਹਤਿ ਭਏ 'ਲਿਹੁ ਇਹ ਪਤੀਆਉ[1]।'
ਗਮਨੇ ਰਾਹਕ ਸਭਿ ਮਿਲਿ ਤਹਾਂ।
ਸਥਿਤ ਤਪਾ ਗਾਦੀ ਪਰ ਜਹਾਂ ॥੩੦॥
ਗਰਬ ਹਰਖ ਮਹਿਂ ਫੂਲਯੋ ਬੈਸਾ।
ਤੇਜ ਤਰੇ ਪੈ ਉਫਨਯੋ ਜੈਸਾ[1†]।
ਕ੍ਰਿਖਿਕਰਿ ਬ੍ਰਿੰਦ ਜਾਇ ਕਰਿ ਕਹਯੋ।
'ਸੁਨਹੁ ਤਪਾ ਜੀ! ਨਹਿਂ ਘਨ ਲਹਯੋ ॥੩੧॥
ਅਬਹਿ ਆਪ ਕਰੁਨਾ ਕੋ ਧਾਰਿ।
ਉਠਿ ਕਰਿ ਪਾਵਹੁ ਚਰਨ ਕਿਦਾਰ।
ਤੁਮਰੇ ਚਲੇ ਜਿ ਘਰ ਬਰਖੈ ਹੈ।
ਇਸ ਤੇ ਹਮ ਮਨੁ ਕਾਮਨ[1] ਪੈ ਹੈ ॥੩੨॥
ਜੇ ਹਿਤ ਚਾਹਤਿ ਆਪ ਹਮਾਰਾ।
ਨਿਕਸਹੁ ਬਾਹਰ ਗਮਹੁ ਕਿਦਾਰਾ[1]।
ਹਮ ਸਭਿ ਚਲਿ ਹੈਂ ਸੰਗ ਤੁਮਾਰੇ।
ਕਰਹੁ ਗ੍ਰਾਮ ਪਰ ਅਸ ਉਪਕਾਰੇ' ॥੩੩॥
ਕਰਤਿ ਮ੍ਰਿਦੁਲਤਾ ਜੁਤਿ ਪਤਿਆਵਨ[1]।
ਇਮਿ ਕਹਿ ਬਹੁ ਬਿਧਿ ਕਿਯ ਨਿਕਸਾਵਨ।
ਵਹਿਰ ਗ੍ਰਾਮ ਤੇ ਨਿਕਸਯੋ ਜਦਾ।
ਸਮੁਖ ਆਇ ਘਨ ਦੇਖਯੋ ਤਦਾ ॥੩੪॥
ਪਤਾ ਲਗਯੋ ਸਭਿ ਕੇ ਮਨ ਮਾਂਹੀ।
-ਗੁਰ ਸਿਖ ਭਨਯੋ, ਸੁ ਮਿੱਥਯਾ ਨਾਂਹੀ-।
ਕਰਤਿ ਬਾਰਤਾ ਬੇਗ ਚਲੇ ਹੈਂ।
ਪਰਖਤਿ ਸਿਖ ਕੋ ਬਾਕ ਭਲੇ ਹੈਂ ॥੩੫॥
ਲੇ ਜਬਿ ਗਏ ਕਿਦਾਰ ਮਝਾਰ।
ਬਰਖਨਿ ਬੂੰਦੈਂ ਲਗੀ ਫੁਹਾਰ।

[1]ਪਰਤਿਆ ਲਓ।

[1]ਜਿਵੇਂ ਹੇਠਾਂ ਅੱਗ (ਹੋਵੇ ਤੇ) ਦੁੱਧ ਉੱਪਰ ਨੂੰ ਫੁਲ ਕੇ ਚੜ੍ਹ ਆਉਂਦਾ ਹੈ। (ਉਫਨਨਾ = ਸੇਕ ਨਾਲ ਫੇਨ ਸਮੇਤ ਉੱਪਰ ਨੂੰ ਉਠਣਾ)। †ਪਾ:-ਤੇਜ ਤੁਰੇ ਪੈ ਉਫਨਯੋ ਜੈਸਾ = ਜਿਵੇਂ ਤਿੱਖੇ ਘੋੜੇ ਉੱਤੇ ਕੋਈ ਉਛਲਦਾ ਹੈ।

[1]ਮਨੋ ਕਾਮਨਾ।

[1]ਖੇਤ ਵਿਚ ਚੱਲੋ।

[1]ਕੋਮਲਤਾ ਨਾਲ ਪਤਿਆਉਣਾ ਕੀਤੋ ਨੇ।

ਦੂਸਰ ਖੇਤ ਬਿਖੈ ਪਗ ਧਾਰਾ।
ਮੋਚਤਿ ਭਏ ਮੇਘ ਜਲ ਧਾਰਾ ॥੩੬॥
-ਲਘੁ ਦਿਨ ਰਹ੍ਯੋ- ਚਿੰਤ ਉਪਜਾਵੈਂ।
ਨਿਜ ਨਿਜ ਦਿਸ਼ ਕੋ ਚਹਤਿ ਚਲਾਵੈਂ।
ਆਪਸ ਮਹਿਂ ਰਾਹਕ ਕਰਿ ਗਿਨ ਕੋ[1]†।
-ਕਿਮਿ ਇਹੁ ਕਾਰਜ† ਪੂਰ ਸਭਿਨਿ ਕੋ-
॥੩੭॥
ਨਿਜ ਕਿਦਾਰ ਦਿਸ਼ ਐਂਚਨ ਲਾਗੇ।
ਜਿਦਤਿ ਪਰਸਪਰ[1] ਰਿਸ ਉਰ ਜਾਗੇ।
ਤਪਾ ਭਯੋ ਬਜਾਕੁਲ ਤਿਸ ਕਾਲਾ।
ਝਿਰਕ ਝਿਰਕ ਤਿਨ ਪਰਹਿ ਬਿਸਾਲਾ
॥੩੮॥
ਕਹ੍ਯੋ ਤਪੇ ਕੋ ਨਹਿਂ ਕੋ ਮਾਨਹਿ।
ਨਿਜ ਕਿਦਾਰ ਢਿਗ ਸਭਿ ਸੋ ਆਨਹਿਂ।
ਖੈਂਚਤਿ ਖੈਂਚਤਿ ਭਯੋ ਬਿਹਾਲਾ।
ਬੋਲਨ ਤੇ ਥਕ ਰਹ੍ਯੋ ਨ ਚਾਲਾ ॥੩੯॥
ਜਬਿ ਚਲਿਬੇ ਤੇ ਹਟਿ ਸੋ ਰਹਿਊ।
ਮੋਹਨ ਪਿਤਾ[1] ਆਇ ਤਬਿ ਕਹਿਊ।
'ਮਾਸ ਅਸਥਿ[1] ਜਹਿਂ ਜਹਿਂ ਲੈ ਜੈ ਹੋ।
ਤਹਿਂ ਤਹਿਂ ਬਰਖਾ ਘਨਕੀ ਪੈ ਹੋ'
॥੪੦॥
ਸੁਨਿ ਕੇ ਸਭਿਨਿ ਘਸੀਟ੍ਯੋ ਜਦਾ।
ਨਿਕਸੇ ਪ੍ਰਾਨ ਭਯੋ ਹਤਿ ਤਦਾ।
-ਰਹਿਂ ਬਰਖਾ ਬਿਨ ਖੇਤ ਹਮਾਰੇ-।
ਇਮ ਬੋਲਤਿ ਅਰ ਚਿੰਤ ਬਿਚਾਰੇ ॥੪੧॥
-ਏਕ ਮਰੇ ਜੀਵਹਿ ਸਭਿ ਗਾਉਂ-।
ਯਾਂ ਤੇ ਤੋਰ ਲਿਏ ਕਰ ਪਾਉਂ।
ਆਪੋ ਅਪਨੇ ਖੇਤ ਪਧਾਰੇ।
ਜਹਿਂ ਜਹਿਂਗੇ ਪਸਰ੍ਯੋ ਘਨ ਸਾਰੇ
॥੪੨॥
ਤਪਾ ਮਰੇ ਤੇ ਇਕ ਰਸ ਬਾਰਿ।
ਬਰਖਾ ਕੀਨਸਿ ਮੇਘ ਕਿਦਾਰਿ[1]।

[1]ਗਿਣਤੀ ਕਰਦੇ। †ਪਾ:-ਹਠ ਕੋ।
†ਪਾ:-ਕਾਰਨ।
[1]ਜਿਦਦੇ ਹਨ ਆਪਸ ਵਿਚ।
[1]ਭਾਵ ਸ੍ਰੀ ਅਮਰ ਦਾਸ ਜੀ ਨੇ।
[1]ਹੱਡੀ।
[1]ਬੱਦਲ ਨੇ ਖੇਤਾਂ ਵਿਖੇ।

-ਮਹਾਂ ਪਖੰਡੀ- ਸਭਿਹਿਨਿ ਜਾਨਜੋ।
-ਦ੍ਵੈਸ਼ ਠਾਨਿ ਗੁਰ ਕੋ ਨਿਕਸਾਨਜੋ ॥੪੩॥
ਝੂਠੋ ਹੁਤੋ ਫੁਰੀ ਨਹਿਂ ਬਾਨੀ।
ਗੁਰ ਦਾਸਨਿ[1] ਕਹਿ ਦੀਨਸਿ ਪਾਨੀ।
[1]ਗੁਰੂ ਜੀ ਦੇ ਦਾਸ ਨੇ।
ਹੋਤਿ ਭੋਰ ਸ਼੍ਰੀ ਅੰਗਦ ਆਨਹੁ।
ਨਿਜ ਅਪਰਾਧ ਛਿਮਾਪਨ ਠਾਨਹੁ[1]- ॥੪੪॥
[1]ਮਾਫ ਕਰਵਾਓ।
ਇਮਿ ਸ਼੍ਰੀ ਅਮਰਦਾਸ ਤਹਿਂ ਕਰਿ ਕੈ।
ਗਮਨਜੋ ਗੁਰ ਦਿਸ਼ ਪ੍ਰੀਤਿ ਸੁ ਧਰਿ ਕੈ।
ਪਰਮ ਪ੍ਰਸੰਨ ਰਿਦੈ ਹੁਇ ਗਇਓ।
ਪ੍ਰਾਪਤਿ ਡੇਰੇ ਮਹਿਂ ਚਲਿ ਭਇਓ ॥੪੫॥
ਗੁਰ ਕੋ ਜਾਇ ਬੰਦਨਾ ਕੀਨਸਿ।
ਪਿਸ਼ਟਿ ਫੇਰਿ ਬੈਠੇ ਚਿਤ ਚੀਨਸਿ।
-ਅਜ਼ਮਤ ਕਰੀ ਦਿਖਾਵਨਿ- ਜਾਨੀ।
ਨਹਿਂ ਨੀਕੀ ਸ਼੍ਰੀ ਅੰਗਦ ਮਾਨੀ ॥੪੬॥
ਸਿੱਛਾ ਅਜਰ ਜਰਨ ਕੀ ਦੇਨਿ।
ਸਿਖ ਉਰ ਸਮਤਾ ਨਿਜ ਕਰਿ ਲੇਨਿ[1]।
[1]ਸਿੱਖ ਦੇ ਦਿਲ ਵਿਚ ਆਪਣੀ ਸਮਤਾ ਦੇਣ ਲਈ ਭਾਵ ਆਪਣੇ ਵਰਗਾ ਕਰਨ ਲਈ। (ਅ) ਆਪਣੇ ਸਿੱਖ ਦੇ ਦਿਲ ਵਿਚ ਸਮਤਾ ਭਾਵ (ਦ੍ਰਿੜ੍ਹ) ਕਰਾਉਣ ਲਈ।
ਪ੍ਰਿਸ਼ਟਿ ਦਏ[1] ਬੈਠੇ ਗੁਰ ਸ੍ਵਾਮੀ।
[1]ਪਿੱਠ ਮੋੜਕੇ।
ਸਰਬ ਬਾਰਤਾ ਅੰਤਰਜਾਮੀ ॥੪੭॥
ਪਿਖਿ ਸ਼੍ਰੀ ਅਮਰ ਦੁਤਿਯ ਦਿਸ਼ ਗਇਊ।
ਨੰਮ੍ਰਿ ਬੰਦਿ ਕਰ ਇਸਥਿਤ ਭਇਊ।
ਲੱਜਾ ਕਰੈ ਸੁਨੇਤ੍ਰ ਨਿਵਾਏ।
ਚਿਤ ਮਹਿਂ ਦੁਚਿਤਾਈ[1] ਉਪਜਾਏ ॥੪੮॥
[1]ਚਿੰਤਾ!
ਤ੍ਰਿਤੀ ਦਿਸ਼ਾ ਪੁਨ ਆਨਨ ਫੇਰਜੋ।
ਅਪਨਿ ਦਾਸ ਕੋ ਨਾਂਹਨਿ ਹੇਰਜੋ।
-ਸ਼ਕਤਿ ਜਨਾਵਨ ਕਿਯ ਅਪਰਾਧੂ।
ਨਹੀਂ ਕਰਮ ਕੀਨਸਿ ਇਹੁ ਸਾਧੂ- ॥੪੯॥

ਭਏ ਦੀਨ ਮਨ ਮੋਹਿਨ ਤਾਤ[1]।
ਪੁਨ ਸਨਮੁਖ ਹੋਯੋ ਪਛੁਤਾਤ।

[1]ਸ੍ਰੀ ਅਮਰ ਦਾਸ ਜੀ।

ਕਹਿਨ ਬਾਕ ਕੋ ਉਦਿਤਿ[1] ਭਯੋ ਜਬਿ।

[1]ਤਿਆਰ।

ਚਤੁਰਥ ਦਿਸ਼[1] ਮੁਖ ਫੇਰ ਲਿਯੋ ਤਬਿ ॥੫੦॥

[1]ਚੌਥੀ ਤਰਫ।

ਹੋਇ ਉਤਾਇਲ ਮੁਖ ਦਿਸ਼ ਫੇਰ[1]।
ਨਿਜ ਅਪਰਾਧ ਸੁ ਬੂਝਜੋ ਹੇਰਿ।

[1]ਕਾਹਲੀ ਨਾਲ ਮੁਖੜੇ ਵਾਲੇ ਪਾਸੇ ਨੂੰ ਫਿਰੇ।

'ਭੋ ਪ੍ਰਭੁ ਗੁਰ ! ਅਬਿ ਛਿਮਾਂ ਕਰੀਜੈ।
ਸ਼ੁਭਿ ਉਪਦੇਸ਼ ਮੋਹਿ ਕਉ ਦੀਜੈ ॥੫੧॥
ਭੂਲੇ ਕੋ ਤੁਮ ਬਖਸ਼ਨ ਹਾਰਿ।
ਨਮੋ ਨਮੋ ਗੁਰ ਗਜਾਨ ਉਦਾਰ !
ਸੁਮਗ ਬਤਾਵਨ ਮਹਿਂ ਪਰਧਾਨ।
ਰਾਵਰਿ ਕੇ ਸਮਾਨ ਨਹਿਂ ਆਨ' ॥੫੨॥
ਸ਼੍ਰੀ ਗੁਰ ਅੰਗਦ ਤਬਹਿ ਬਖਾਨਾ।
'ਹਮ ਪੀਛੈ ਕਜਾ ਕ੍ਰਿਤ ਤੈਂ ਠਾਨਾ?
ਘਨ ਬਰਖਾਇ ਤਪਾ ਮਰਵਾਯੋ।
ਅਪਨ ਆਪ ਕੋ ਮਹਿਦ ਜਨਾਯੋ ॥੫੩॥
ਸਤਿਗੁਰ ਕੋ ਘਰ ਹੈ ਨਿਤ ਨੀਵਾ।
ਹੋਨਿ ਹੰਕਾਰ ਥਾਂਵ ਨਹਿਂ ਥੀਵਾ[†1]।

[1]ਹੰਕਾਰ ਹੋਣ ਦਾ ਥਾਂ ਨਹੀਂ। [†]ਪਾ:-ਮਨ ਹੰਕਾਰ ਥਾਨ ਨਹਿ ਥੀਵਾਂ।

ਪਾਪੀ ਤਪਾ ਕੁਕਰਮ ਕਰੰਤਾ।
ਅੰਤ ਸਮੈ ਦੁਖ ਨਰਕ ਲਹੰਤਾ ॥੫੪॥
ਫਲਦਾਤਾ ਈਸ਼ੁਰ ਸਭਿ ਕਾਂਹੂ।
ਜੀਵ ਅਬਲ[1] ਕਿਸ ਗਿਨਤੀ ਮਾਂਹੂ।

[1]ਬਲ ਤੋਂ ਰਹਿਤ।

ਕਾਰਨ ਕਰਨ ਏਕ ਜਗ ਨਾਥਾ।
ਕਰਤਿ ਕਰਾਵਤਿ ਸੋ ਸਭਿ ਸਾਥਾ ॥੫੫॥
ਅਪਨ ਆਪ ਨਿਜ ਕ੍ਰਿਤ ਪ੍ਰਕ੍ਰਿਤ ਮਹਿਂ।
ਨਹੀ ਅਰੋਪਹਿਂ ਕਬਿ ਸੁਧੀਰ ਲਹਿ[1]।

[1]ਤੂੰ ਸਮਝ ਲੈ ਆਪਣੇ ਆਪ (ਆਤਮਾ) ਵਿਚ ਕਦੇ ਬੁੱਧੀਮਾਨ ਲੋਕ ਨਿਜ ਕ੍ਰਿਤੱਤ੍ਵ ਯਾ ਪਰ ਕ੍ਰਿਤੱਤ੍ਵ ਧਰਮ ਅਰੋਪਨ ਨਹੀਂ ਕਰਦੇ। (ਅ) (ਜੀਵ) ਆਪੋ ਆਪਣੇ ਸੁਭਾਵ ਵਿਚ ਆਪ ਕ੍ਰਿਤ ਕਰਦੇ ਹਨ, ਸੁਧੀਰ ਇਹ ਦੇਖਕੇ (ਈਸ਼੍ਵਰ ਹੀ ਕਰਨ ਕਾਰਨ ਤੇ ਫਲ ਦਾਤਾ ਹੈ ਅਪਨੀ ਹੰਤਾ ਮਮਤਾ ਈਸ਼੍ਵਰ ਵਿਚ) ਨਹੀਂ ਅਰੋਪਦੇ।

ਏਕੰਕਾਰ ਆਸਰੋ ਕਰਿ ਕੈ।
ਨਹੀਂ ਜਨਾਵਹਿਂ ਆਪਾ ਹਰਿ ਕੈ[1]' ॥੫੬॥

[1]ਆਪਾ ਭਾਵ ਦੂਰ ਕਰਕੇ।

ਸੁਨਿ ਸ਼੍ਰੀ ਅਮਰ ਬੰਦਨਾ ਠਾਨੀ।
'ਭੋ ਗੁਰ! ਬਖਸ਼ਹੁ ਮਤਿ ਅਨੁਜਾਨੀ।
ਅਬਿ ਤੇ ਫੇਰ ਨ ਕਰਿਹੌਂ ਐਸੇ।
ਆਪਾ ਮੈਂ ਨ ਜਨਾਵੌਂ ਕੈਸੇ ॥੫੭॥
ਇਹੁ ਤੁਮਰੋ ਅਪਰਾਧ ਮਹਾਨਾ।
ਸਹਜੋ ਨ ਗਯੋ ਤਬਹਿ ਕ੍ਰਿਤ ਠਾਨਾ।
ਰਾਵਰ ਕੀ ਰਜਾਇ ਇਮਿ ਜੋਈ[1]।

[1]ਜੋ ਹੈ।

ਕਰਹਿ ਅਪਰ[1] ਐਸੋ ਨਹਿਂ ਕੋਈ' ॥੫੮॥

[1]ਹੋਰ ਤਰ੍ਹਾਂ, ਭਾਵ ਉਲਟ; ਐਸਾ ਕੋਈ ਨਹੀਂ ਜੋ ਰਜ਼ਾ ਆਪ ਦੀ ਦੇ ਉਲਟ ਟੁਰੇ।

ਦੋਹਰਾ:
ਇਮਿ ਕਹਿ ਛਿਮਾ ਕਰਾਇ ਕਰਿ,
ਬੈਠੇ ਸ਼੍ਰੀ ਗੁਰ ਪਾਸਿ।
ਜੰਗਲ ਮਹਿਂ ਮੰਗਲ ਮਹਾ,
ਜਹਿਂ ਗੁਰ ਕਰਜੋ ਨਿਵਾਸਿ ॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਜੋਗੀ ਤਪੇ ਕੋ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥੨੩॥

## ੨੪. [ਭੈਰੋ ਪੁਰ ਖੀਓ ਭੱਲੇ ਨੂੰ ਮਿਲਕੇ ਗੁਰੂ ਜੀ ਨੇ ਵਾਪਸ ਖਡੂਰ ਆਉਣਾ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਰਾਹਕ[1] ਮਿਲੇ ਖਡੂਰ ਕੇ,
ਉਰ ਪ੍ਰਸੰਨਤਾ ਪਾਇ।
ਮਨ ਭਾਵਤਿ ਬਰਖ਼ਜੋ ਜਲਦ[1],
ਹਰਿਤ ਖੇਤ[1] ਸਮੁਦਾਇ ॥੧॥

ਚੌਪਈ:

ਸਕਲ ਮਿਲੇ ਸਭਿ ਬਾਤ ਬਿਚਾਰੀ।
'ਗੁਰ ਕੀ ਭਈ ਅਵੱਗਜਾ ਭਾਰੀ।
ਜਿਨ ਮਹਿਂ ਅਜ਼ਮਤ ਏਤਿਕ ਅਹੈ।
ਬਰਖ਼ਜੋ ਜਲ ਜਿਨ ਸੇਵਕ ਕਹੈ ॥੨॥
ਰਹਤਿ ਹਮੇਸ਼ ਨਹੀਂ ਮਿਤਿ ਜਾਨੀ।
ਜਾ ਬੈਠੇ ਹੈਂ† ਅਪਰ ਸਥਾਨੀ।
ਅਬਿ ਮਿਲਿ ਚਲਹੁ ਨ ਬਿਲਮ ਲਗਾਵਹੁ।
ਭਈ ਭੂਲ ਤੂਰਨ ਬਖਸ਼ਾਵਹੁ ॥੩॥
ਨਾਂਹਿ ਤ ਸ਼੍ਰਾਪ ਦੇਹਿਂ ਭੈ ਦਾਯਕ।
ਅਪਦਾ ਪਰਹਿ ਪ੍ਰਮੋਦ ਨਸਾਇਕ[1]।'
ਇਮਿ ਕਹਿ ਮਿਲਿ ਕਰਿ ਲੇ ਪਕਵਾਨ।
ਬਖਸ਼ਾਵਨ ਗਮਨੇ ਤਿਸ ਥਾਨ ॥੪॥
-ਜਿਸ ਪ੍ਰਕਾਰ ਇਸ ਥਲ ਚਲਿ ਆਵਹਿਂ।
ਤਿਮਿ ਸਭਿ ਕਰਿਹੁ ਕ੍ਰਿਪਾਲ ਰਿਝਾਵਹਿਂ-
।
ਖਾਨ ਰਜਾਦੇ ਕੇ ਥਲ ਗਏ।
ਸ਼੍ਰੀ ਗੁਰ ਬੈਠੇ ਦੇਖਤਿ ਭਏ ॥੫॥
ਸਭਿਨਿ ਜਾਇ ਪਦ ਬੰਦਨ ਠਾਨੀ।
ਬਿਨਤੀ ਜੁਕਤਿ ਬਖਾਨੀ ਬਾਨੀ।
'ਸ਼੍ਰੀ ਗੁਰ ਹਮ ਨੇ ਭੇਦ ਨ ਪਾਇਵ।
ਸਭਿ ਕੋ ਜੋਗੀ ਤਪੇ ਭੁਲਾਇਵ ॥੬॥
ਰਾਵਰਿ ਕੋ ਨਿੰਦਕ ਬਡ ਪਾਪੀ।
ਧਨ ਲੋਭੀ ਮਨ ਕੂਰ ਸੰਤਾਪੀ।
ਦੁਰਮਤਿ ਖੋਟ ਕਰਮਿ ਕਿਯ ਜੇਤਿਕ।

[1]ਜ਼ਿਮੀਦਾਰ।

[1]ਬੱਦਲ।

[1]ਖੇਤ ਹਰੇ ਹੋਏ।

†ਪਾ:-ਜਾ ਬੈਠਾਰੇ। ਕਾਢੇ ਹਮ ਗਏ। ਕਰਿ ਬੈਠੇ ਹੈਂ।

[1]ਖੁਸ਼ੀ ਦੂਰ ਕਰਨ ਵਾਲੀ ਵਿਪਦਾ।

ਤਾਤਕਾਲ ਫਲ ਪਾਇਹੁ ਤੇਤਿਕ[1] ॥੭॥
ਸ਼ਰਣਿ ਪਰੇ ਹਮ[†] ਰਾਹਕ ਸਾਰੇ।
ਛਿਮਹੁ ਗੁਰੂ ਤੁਮ ਮਹਿਦ ਉਦਾਰੇ।'
ਸੁਨਿ ਸਤਿਗੁਰ ਤਿਨ ਦਿਸ਼ ਪਿਖਿ ਬਿਕਸੇ।
ਬਾਕ ਸੁਧਾ, ਸਸਿ ਮੁਖ ਤੇ[1] ਨਿਕਸੇ ॥੮॥
'ਸਭਿ ਜਗ ਮਿੱਥਜਾ ਰੂਪ ਨਿਹਰੈਂ।
ਹਮ ਕਾਹੂ ਸੰਗ ਬੈਰ ਨ ਕਰੈਂ।
ਮਿੱਥਜਾ ਮਾਨ ਅਪਰ ਅਪਮਾਨ[1]।
ਹਰਖ ਸ਼ੋਕ ਹਮ ਨਾਹਿਨ ਠਾਨਿ ॥੯॥
ਕਰਹਿ ਕਰਮ ਜਸ, ਤਸ ਫਲ ਪਾਵਹਿ।
ਬੁਰਾ ਭਲਾ ਨਿਸ਼ਫਲ ਨਹਿਂ ਜਾਵਹਿ।
ਮਿੱਥਜਾ ਮਹਿਂ ਗਜਾਨੀ ਨਹਿਂ ਰਚੇ।
ਸਾਚ ਸਰੂਪ ਬੀਚ ਨਿਤਿ ਮਚੇ ॥੧੦॥
ਦੁਬਿਧਾ[1] ਤੁਮ ਮਹਿਂ ਦੇਖੀ ਭੂਰਿ।
ਹਮ ਤਜਾਗਜੋ ਤਬਿ ਗ੍ਰਾਮ ਖਡੂਰ।
ਤੁਮ ਕੋ ਸੰਕਟ ਕੋਇ ਨ ਹੋਇ।
ਬਸਹੁ ਸਦਨ ਮੈਂ, ਸਭਿ ਸੁਖ ਜੋਇ ॥੧੧॥
ਹਮ ਤੋ ਜਹਿਂ ਬੈਠਹਿਂ ਹਰਖਾਵਹਿਂ।
ਕਿਤਿ ਤੇ ਪਾਇ ਨ ਕਿਤਹੁਂ ਗਵਾਵਹਿਂ[1]।
ਹਾਨ ਲਾਭ ਹਮਰੇ ਕਿਮ ਨਾਂਹੀ।
ਮੰਗਲ ਹੈ ਇਸ ਜੰਗਲ ਮਾਂਹੀ' ॥੧੨॥
ਸੁਨਿ ਰਾਹਕਿ ਗਹਿ ਪਦ ਅਰਬਿੰਦ।
'ਛਿਮਹੁ ਛਿਮਹੁ ਤੁਮ ਰੂਪ ਗੁਬਿੰਦ।
ਚਲਿ ਕੈ ਗ੍ਰਾਮ ਪ੍ਰਵੇਸ਼ਨ ਕੀਜੈ।
ਤਜਾਗ ਆਨ, ਨਿਜ ਥਾਨ ਬਸੀਜਹਿ ॥੧੩॥

[1]ਤਿਤਨਾ।
[†]ਪਾ:-ਅਬ।
[1]ਚੰਦ ਵਰਗੇ ਮੂੰਹ ਤੋਂ।
[1]ਮਾਨ ਅਤੇ ਅਪਮਾਨ ਮਿਥਿਆ ਹਨ, ਅਪਰ ਦਾ ਅਰਥ ਏਥੇ-ਅਤੇ-ਹੈ। (ਅ) ਦੂਸਰੇ ਦਾ ਅਨਾਦਰ (ਤੇ ਆਪਣਾ) ਮਾਨ ਝੂਠੇ ਹਨ। (ੲ) ਦੂਸਰੇ ਦਾ ਅਪਮਾਨ ਕਰਨਾ ਅਸਾਂ ਝੂਠਾ ਮੰਨਿਆ ਹੈ।
[1]ਵੈਰ ਭਾਵ।
[1]ਭਾਵ ਵਸਤੀ ਉਜਾੜ ਕਿਤੇ ਬੀ ਸਾਡਾ ਹਰਖ ਵਧਦਾ ਘਟਦਾ ਨਹੀਂ।

ਬਿਰਦ ਸੰਭਾਰਹੁ ਸ਼ੀਲ ਕ੍ਰਿਪਾਲ[1]।
ਬਖਸ਼ ਦੇਹੁ ਅਪਰਾਧ ਬਿਸਾਲ।'
ਬਿਹਸ ਕਹਯੋ ਪੁਨ ਸਹਿਜ ਸੁਭਾਇ।
'ਹਮਰੇ ਹਠ ਹੋਹਿ ਨ ਕਿਸ ਭਾਇ ॥ ੧੪ ॥
ਐਬੋ ਇਹਾਂ ਕਿ ਜੈਬੋ ਗ੍ਰਾਮ।
ਇਕ ਸਮ ਵਹਿਰ ਕਿ ਬੈਠਨਿ ਧਾਮ।
ਜੇਕਰਿ ਤੁਮ ਪ੍ਰਸੰਨ ਸਮੁਦਾਇ।
ਲੇ ਸੰਗ ਚਲਹੁ ਬਸਹਿਂ ਤਿਸ ਥਾਇਂ ॥ ੧੫ ॥
ਬਿਧਿ ਨਿਖੇਧ[1] ਹਮਰੈ ਕੁਛ[†] ਨਾਂਹੀ।
ਸਮੋ ਬਿਤਾਵਹਿਂ ਬੈਠਹਿਂ ਜਾਂਹੀ।
'ਸੁਨਿ ਹਰਖੇ ਨਰ ਉਰ ਸਮੁਦਾਈ।
ਕਹਿ ਕਰਿ ਸਤਿਗੁਰ ਲਿਏ ਉਠਾਈ ॥ ੧੬ ॥
ਸਿੱਖਜਨ ਸਿਰ ਪ੍ਰਯੰਕ ਉਚਵਾਏ[†]।
ਅਪਰ ਵਸਤੁ ਕਛੁ ਲੈ ਗਮਨਾਏ।
ਸ੍ਰੀ ਅੰਗਦ ਕੇ ਸੰਗ ਸਿਧਾਰੇ।
ਸਿੱਖਜ ਜਾਟ ਸਗਲੇ ਪਰਵਾਰੇ ॥ ੧੭ ॥
ਮਾਰਗ ਚਲੇ ਆਇ ਗੁਰੁ ਸ੍ਵਾਮੀ।
ਸਮ ਚਿਤ ਆਨੰਦ ਅੰਤਰਜਾਮੀ।
ਪੰਥ ਬਿਖੈ ਭੈਰੋ ਪੁਰ ਗ੍ਰਾਮੁ।
ਖੀਓ ਭੱਲੇ ਕੋ ਤਹਿਂ ਧਾਮੁ ॥ ੧੮ ॥
ਸੁਨਿ ਆਗਵਨਿ ਸਤਿਗੁਰੂ ਕੇਰਾ।
ਮਿਲਯੋ ਆਨ, ਕਰਿ ਭਾਉ ਘਨੇਰਾ।
ਬਹੁ ਬਿਨਤੀ ਜੁਤਿ ਬੰਦਨ ਕਰੀ।
ਕਹਿਤਿ ਭਯੋ 'ਸਫਲੀ ਇਹ ਘਰੀ ॥ ੧੯ ॥
ਟਿਕਹੁ ਆਪ ਮੈਂ ਲਯਾਉਂ ਅਹਾਰਾ।
ਅਚਵਹੁ, ਕਰੁਨਾ ਕਰਿਹੁ ਉਦਾਰਾ।
ਰਾਉ ਰੰਕ ਕੋ ਪਰਖਤਿ[†] ਕੋਇ ਨ[1]।
ਸਮਸਰ ਜਾਨਤਿ ਹੋ ਤੁਮ ਦੋਇਨਿ

[1]ਕ੍ਰਿਪਾਲੂ ਸੁਭਾਵ ਵਾਲਾ ਬਿਰਦ ਸੰਮ੍ਹਾਲੋ।

[1]ਕਿਸੇ ਕੰਮ ਕਰਨ ਦੀ ਆਗਯਾ ਵਿਧਿ ਹੈ, ਨਾ ਕਰਨੇ ਦੀ ਆਗਯਾ ਨਿਖੇਧਿ, ਭਾਵ ਹਾਂ, ਨਾਂ। [†]ਪਾ:-ਕਿਮ।

[†]ਪਾ:-ਉਠਾਏ

[1]ਭਾਵ ਫਰਕ ਨਹੀਂ ਕਰਦੇ ਹੋ। [†]ਪਾ:-ਪਰਖਨਿ, ਪਰਤੱਖ।

॥੨੦॥
ਭਾਉ ਬਿਲੋਕਹੁ ਭੋਜਨ ਖਾਤੇ।
ਲਾਲੋ ਘਰ ਸ਼੍ਰੀ ਨਾਨਕ ਜਾਂ ਤੇ।
ਦਿਜ ਬਾਹਜ ਬੈਸਨ[1] ਕੀ ਤਜਿ ਕੈ। [1]ਖੱਤ੍ਰੀ, ਵੈਸ਼।
ਸ਼ੂਦ੍ਰ ਸਦਨ ਮਹਿਂ ਅਚਵਤਿ ਰਜ ਕੈ
॥੨੧॥
ਹੁਤੀ ਭੀਲਨੀ ਜਾਤਿ ਸਨਾਤਿ[1]। [1]ਨੀਚ।
ਰਾਮ ਚੰਦ੍ਰ ਤਿਸ ਕੇ ਫਲ ਖਾਤਿ।'
ਇਮਿ ਕਹਿ ਸਤਿਗੁਰ ਗ੍ਰਾਮ ਟਿਕਾਏ।
ਸਦਨ ਅਹਾਰ ਤਯਾਰ ਕਰਿਵਾਏ ॥੨੨॥
ਤੂਰਨ ਤਯਾਰੀ ਸਕਲ ਕਰਾਇ।
ਰਿਦੇ ਭਾਉ ਧਰਿ ਗੁਰ ਢਿਗ ਆਇ।
ਹਾਥ ਜੋਰਿ ਕਰਿ ਬਿਨੈ ਬਖਾਨੀ।
'ਭੋਜਨ ਭਯੋ ਤਯਾਰ ਗੁਨਖਾਨੀ ॥੨੩॥
ਪਦ ਅਰਬਿੰਦ ਸਦਨ ਮੁਝ ਪਾਈਏ।
ਸਭਿ ਸੰਗਤਿ ਅਪਨੇ ਸੰਗ ਲਯਾਈਏ।
ਆਸਾ ਪੂਰਨ ਕਰਹੁ ਗੁਸਾਈਂ।
ਔਚਕ ਆਵਨ ਭਯੋ ਕਦਾਈਂ[1]' ॥੨੪॥ [1]ਕਦੇ ਕਦਾਈਂ।
ਭਾਉ ਜਾਨਿ ਤਿਹ ਰਿਦੇ ਘਨੇਰੇ।
ਚਲੇ ਸੰਗ ਜਿਸ ਭਾਗ ਬਡੇਰੇ।
ਜਲ ਛਿਰਕਾਇ ਸੁ ਬਸਤ੍ਰ ਬਿਛਾਏ।
ਊਪਰ ਚੌਂਕੀ ਚਾਰੁ ਡਸਾਏ ॥੨੫॥
ਤਿਸ ਪਰ ਬਸਤਰ ਬਹੁਰ ਬਿਛਾਵਾ।
ਸ਼੍ਰੀ ਅੰਗਦ ਕੋ ਤਹਾਂ ਬਿਠਾਵਾ।
ਥਾਲ ਬਿਸਾਲ ਕ੍ਰਿਪਾਲ ਅਗਾਰੀ।
ਖੀਰ ਖੰਡ ਘ੍ਰਿਤ ਊਪਰ ਡਾਰੀ ॥੨੬॥
ਅਪਨੇ ਹਾਥ ਪਰੋਸਯੋ ਤਾਂਹੀ।
ਗੁਰੂ ਅਚਹਿਂ ਹਰਖਹਿਂ ਮਨ ਮਾਂਹੀ।
ਸਭਿ ਸੰਗਤਿ ਕੋ ਦਿਯੋ ਅਹਾਰਾ।
ਤ੍ਰਿਪਤਾਏ ਅਚਿ ਸ੍ਵਾਦ ਉਦਾਰਾ ॥੨੭॥
ਸੀਤਲ ਪਾਨਿ ਪਾਨ ਕਰਿਵਾਵਾ।
ਸਭਿ ਹਰਖੇ ਮਨ ਬਾਂਛਤਿ ਪਾਵਾ।

ਚੁਰੀ ਕੀਨਿ ਅਰੁ ਹਾਥ ਪਖਾਰੇ।
ਭਏ ਗੁਰੂ ਚਲਿਬੇ ਕਹੁ ਤਯਾਰੇ ॥੨੮॥
ਤਬਿ ਸ਼੍ਰੀ ਅਮਰ† ਦਿਯੋ ਬਰ ਤਾਹੂ।
'ਹੁਇ ਸੰਤਤਿ ਤਵ ਬਡ ਸੁਖ ਪਾਹੂ[1]।

†ਪਾਠ 'ਸ਼੍ਰੀ ਅੰਗਦ' ਚਾਹੀਏ।

[1]ਗੁਰੂ (ਅੰਗਦ) ਜੀ ਦੀ ਆਗਯਾ ਨਾਲ ਤੀਸਰੇ ਗੁਰੂ ਜੀ ਨੇ।

ਗਮਨ ਕੀਨਿ ਤਬਿ ਗ੍ਰਾਮ ਖਡੂਰ।
ਰਾਹਕ ਆਦਿਕ ਸੰਗਤ ਭੂਰ ॥੨੯॥
ਅਪਨੇ ਆਸਨ ਆਨਿ ਅਸੀਨੇ।
ਸੁਨਯੋ ਸਭਿਨਿ ਮਿਲ ਦਰਸ਼ਨ ਕੀਨੇ।
ਸਭਿ ਕੇ ਮੰਗਲ ਭਯੋ ਬਿਸਾਲਾ।
ਕਰਿ ਬਰਖਾ ਪੁਨ ਬਸੇ ਕ੍ਰਿਪਾਲਾ ॥੩੦॥
ਨਹੀਂ ਸ੍ਰਾਪ ਕਿਸਹੂੰ ਕੋ ਦੀਨਾ।
ਸਭਿ ਅਪਰਾਧ ਬਖਸ਼ਬੋ ਕੀਨਾ।
ਪੂਜਨਿ ਲਗੇ ਬਹੁਰ ਗੁਰ ਚਰਨਾ।
ਜਿਨ ਕੇ ਸਿਮਰਨ ਜਨਮ ਨ ਮਰਨਾ ॥੩੧॥
ਪੁਨ ਸ਼੍ਰੀ ਅਮਰ ਗੁਰੂ ਬਚ ਨਾਲਿ।
ਗਮਨ ਕੀਨਿ ਮਗ ਗੋਇੰਦਵਾਲ।
ਕੇਤਿਕ ਹੁਤੇ ਸਿੱਖਜ ਤਬਿ ਸੰਗ।
ਪਾਛਲ ਦਿਸ਼ ਗਮਨਹਿਂ ਤਿਸ ਢੰਗ ॥੩੨॥
ਮਾਰਗ ਬਿਖੈ ਹਾਡ ਇਕ ਮਾਨਵ।
ਪਰਯੋ ਹੁਤੋ ਕਬਿ ਕੋ ਨਹਿਂ ਜਾਨਵ[1]।
ਲਗਯੋ ਚਰਨ ਪਾਛਲ ਦਿਸ ਜਾਂ ਤੇ।
ਕਰਾਮਾਤ ਜਿਨਿ ਮਹਿਂ ਅਧਿਕਾਤੇ ॥੩੩॥

[1]ਨਹੀਂ ਜਾਣਿਆਂ ਜਾਂਦਾ।

ਨਰਕ ਬਿਖੈ ਤੇ ਨਿਕਸਯੋ ਪਾਪੀ।
ਦੁਸਹਿ ਸਜ਼ਾਇ ਸਕਲ ਹੀ ਖਾਪੀ[1]।
ਤਤਛਿਨ ਮਾਨੁਖ ਤਨ ਹੁਇ ਗਯੋ।
ਜੋ ਨਿਰਜੀਵ ਸਜੀਵੀ ਥਿਯੋ ॥੩੪॥
ਸਭਿ ਕੇ ਦੇਖਤਿ ਗਮਨਯੋ ਕਿਤੈ।
ਅਚਰਜ ਲਖਯੋ ਸੰਗਥੇ ਜਿਤੈ।

[1]ਕਠਨ ਸਜ਼ਾਇ ਸਾਰੀ ਉਸ ਦੀ ਨਾਸ਼ ਹੋਈ।

ਅਮਰਦਾਸ ਨਿਜ ਸਹਜਿ ਸੁਭਾਇ।
ਗੋਇੰਦਵਾਲ ਗਏ ਨਿਜ ਥਾਇਂ ॥੩੫॥
ਨਿਸਾ ਬਿਤਾਈ ਬਸੇ ਨਿਕੇਤ।
ਚਲੇ ਪ੍ਰਾਤਿ ਕੋ ਦਰਸ਼ਨ ਹੇਤ[1]।

[1]ਭਾਵ, ਸ਼੍ਰੀ ਗੁਰੂ ਅੰਗਦ ਸਾਹਿਬ ਜੀ ਦੇ ਦਰਸ਼ਨਾਂ ਲਈ।

ਜਾਇ ਬੰਦਨਾ ਕੀਨਿ ਅਗਾਰੀ।
ਬੈਠੇ ਸੰਗਤਿ ਕੇਰ ਮਝਾਰੀ ॥੩੬॥
ਹੁਤੇ ਸੰਗ ਸਿਖ ਕਿਨਹੁ ਬਖਾਨਾ।
'ਗੁਰ ਜੀ ! ਅਚਰਜ ਪਿਖਜੋ ਮਹਾਂਨਾ।
ਜਾਤਿ ਹੁਤੇ ਹਮ ਗੋਇੰਦਵਾਲ।
ਮਗ ਸ੍ਰੀ ਅਮਰਦਾਸ ਕੇ ਨਾਲ ॥੩੭॥
ਅਸਥੀ[1] ਏਕ ਚਰਨ ਸੰਗ ਛੁਹਜੋ।

[1]ਹੱਡੀ।

ਤਾਤਕਾਲ ਨਰ ਤਨਬਨਿ ਗਯੋ।
ਜੀਵ ਉਠਜੋ ਗਮਨਜੋ ਜਿਤ ਚਾਹੂ।
ਇਨਹੁ ਨ ਕਹਜੋ ਸੁਨਜੋ ਕੁਛ ਤਾਂਹੂ'
॥੩੮॥
ਸ਼੍ਰੀ ਅੰਗਦ ਸੁਨਿ ਕੈ ਤਿਨ ਪਾਸੁ।
ਨਿਕਟ ਬੁਲਾਇ ਆਪਨੋ ਦਾਸੁ[1]।

[1]ਭਾਵ ਸ਼੍ਰੀ ਅਮਰਦਾਸ ਜੀ ਨੂੰ।

ਨੀਕੀ ਬਿਧਿ ਸਮਝਾਵਨ ਕਰਜੋ।
'ਤੁਮਰੇ ਚਰਨ ਪਦਮ ਬਿਧਿ† ਧਰਜੋ[1]
॥੩੯॥

[1]ਕਵਲ ਦਾ ਚਿੰਨ੍ਹ ਵਿਧਾਤਾ ਨੇ ਧਰਿਆ ਹੈ। †ਪਾ:-ਬਿਧ।

ਪੁਨ ਗੁਰ ਘਰ ਕੀ ਸੇਵ ਕਮਾਈ।
ਸਰਬ ਭਾਂਤਿ ਕਰਿ ਭਾ ਅਧਿਕਾਈ।
ਮਹਿਮਾ ਜਾਨਿ ਸਕਹਿਂ ਨਰ ਨਾਂਹੀ।
ਜੇਤਿਕ ਸ਼ਕਤਿ ਅਹੈ ਤੁਵ ਮਾਂਹੀ ॥੪੦॥
ਸੰਤਨ ਮਤਿ -ਅਜ਼ਮਤਿ ਬਿਦਤਾਇ ਨ[1]-
।

[1]ਨਹੀਂ।

ਤੋਹਿ ਰਿਦੇ ਮਹਿਂ ਭੀ ਇਹ ਭਾਇ ਨ[1]।

[1]ਨਹੀਂ ਭਾਉਂਦੀ ਹੈ।

ਤਊ ਅਚਾਨਕ ਨਰ ਮ੍ਰਿਤੁ ਜੀਵਜੋ।
ਲੋਕਨ ਮਹਿਂ ਅਚਰਜ ਅਤਿ ਥੀਵਜੋ
॥੪੧॥
ਸਹਜਿ ਸੁਭਾਇਕ ਤੁਮ ਨਿਤਿ ਆਵੋ।
ਇਸ ਪ੍ਰਕਾਰ ਪੁਨ ਅਪਰ ਜਿਵਾਵੋ।

ਜਗ ਮਹਿਂ ਬਿਥਰਹਿ ਨਹਿਂ ਇਹੁ ਆਛੀ।
ਮਤਿ ਸੰਤਨ ਮਹਿਂ ਨਾਹਨ ਬਾਂਛੀ[1] ॥੪੨॥
ਯਾਂ ਤੇ ਅਬ ਮੇਰੀ ਸਿਖ ਮਾਨਿ।
ਦ੍ਰਿੜ ਰਾਖਹੁ, ਨਹਿਂ ਤਜਾਗਨ ਠਾਨਿ।
ਜਬਿ ਦਰਸ਼ਨ ਕੀ ਹੁਇ ਉਰ ਪਯਾਸ।
ਹਮ ਚਲਿ ਆਵਹਿਂਗੇ ਤੁਮ ਪਾਸ ॥੪੩॥
ਅਜਮਤਿ ਬਿਦਤ ਜਗਤ ਨਹਿਂ ਹੋਇ।
ਮੇਰੇ ਮਨ ਭਾਵਹਿ ਬਿਧਿ ਸੋਇ।
ਤੁਮਹੀ ਨਿਤਿ ਐਸੇ ਹੀ ਕਰਨੋ।
ਜੋ ਸੰਤਨ ਕੇ ਮਤਿ ਸ਼ੁਭ ਬਰਨੋ' ॥੪੪॥
ਸਨਿ ਸ਼੍ਰੀ ਅਮਰਦਾਸ ਕਰ ਬੰਦਿ।
ਕਹਯੋ ਬਚਨ 'ਸ਼੍ਰੀ ਗੁਰੂ ਮੁਕੰਦ।
ਜੋ ਤੁਮ ਕੋ ਭਾਵਹਿ ਭਲਿ ਸੋਈ।
ਕਰਹਿ ਅਪਰ ਸੁਖ ਪਾਇ ਨ ਕੋਈ[1] ॥੪੫॥
ਅਰ ਮੈਂ ਤੋ ਚਰਨਨਿ ਕੋ ਦਾਸੁ।
ਤ੍ਰਿਪਤੋਂ ਨਹਿਂ ਤੁਮ ਦਰਸ ਪਿਆਸ।
ਆਗੈ ਸ਼੍ਰੀ ਸਤਿਗੁਰ ਜੋ ਭਾਵੈ।
ਸੋ ਆਛੀ ਹਮ ਕੋ ਬਨਿ ਆਵੈ' ॥੪੬॥

ਦੋਹਰਾ:
ਸੀਖ ਧਾਰਿ ਉਰ ਦ੍ਰਿੜ ਕਰੀ,
ਪੁਨ ਆਇਸੁ ਕੇ ਨਾਲਿ।
ਸੰਝ ਸਮੈਂ ਪਾਛਲ ਪਗਨਿ,
ਪਹੁਂਚੇ ਗੋਇੰਦਵਾਲਿ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅੰਗਦ ਪੁਨ ਖਡੂਰ ਆਵਨ' ਪ੍ਰਸੰਗ ਬਰਨਨੰ ਨਾਮ ਚਤੁਰਬਿੰਸਤੀ ਅੰਸੂ ॥੨੪॥

[1]ਪਸੰਦ ਨਹੀਂ।

[1]ਭਾਵ ਜੋ ਤੁਹਾਨੂੰ ਭਾਵੇ ਉਸ ਤੋਂ (ਹੋਰ =) ਉਲਟ ਕਰਕੇ ਕੋਈ ਸੁਖੀ ਨਹੀਂ ਹੋ ਸਕਦਾ।

## ੨੫. [ਸ੍ਰੀ ਅਮਰ ਜੀ ਦੀ ਗੁਰ ਦਰਸ਼ਨ ਲਈ ਸਿੱਕ ਤੇ ਗੁਰੂ ਜੀ ਦਾ ਮਿਲਾਪ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਕੇਤਿਕ ਦਿਨ ਬੀਤੇ ਜਬਹਿ, ਗੁਰੁ ਦਰਸ਼ਨ ਨਹਿਂ ਕੀਨ।
ਜੋ ਨਿਤ ਪ੍ਰਤਿ ਨਿਕਟੀ ਰਹੈਂ, ਹੋਇ ਪ੍ਰੇਮ ਆਧੀਨ ॥੧॥

ਚੌਪਈ:

ਤਿਨ ਕੋ ਬਿਨ ਦੇਖੇ ਦਿਨ ਬੀਤੇ।
ਕੁਤੋ ਸ਼ਾਂਤਿ ਕਰਿ ਚੀਤਿ ਪ੍ਰਤੀਤੇ[1]। [1]ਚਿੱਤ ਕਿਵੇਂ ਸ਼ਾਂਤੀ ਪ੍ਰਤੀਤ ਕਰੇ।
ਤਰਫਤਿ ਰਾਤ ਨੀਂਦ ਨਹਿਂ ਆਵੈ।
ਦਿਨ ਮਹਿਂ ਰੁਚਿ ਕਰਿ ਅਸਨ ਨ ਪਾਵੈਂ ॥੨॥
ਖਾਨ ਪਾਨ ਸੋਂ ਨਹੀਂ ਸਨੇਹੂ।
ਪਦ ਅਰਬਿੰਦਨਿ ਪ੍ਰੇਮ ਅਛੇਹੂ[1]। [1]ਇਕ ਰਸ। [ਸੰਸ:] ਅਚੇਛਦ = ਨਾ ਟੁੱਟਣ ਵਾਲਾ।
ਸਭਿ ਸੋਂ ਉਦਾਸੀਨ ਰਹਿਂ ਬੈਸੇ।
ਨਹਿਂ ਰੁਚਿ ਬੋਲਨ, ਸੁਨਹਿਂ ਨ ਕੈਸੇ ॥੩॥
-ਮਨ ਸਿਮਰਨ ਕਰਿ ਕਰੋਂ ਹਕਾਰਨ[1]। [1]ਮਨ ਵਿਚ ਯਾਦ ਕਰਕੇ ਸੱਦਣਾ ਕਰਾਂ, ਤਦ।
ਨਿਸ਼ਚੈ ਆਵਹਿਂਗੇ ਮਮ ਕਾਰਨ।
ਤਊ ਤਿਨਹੁ ਕੋ ਸ਼੍ਰਮ[1] ਮਗ ਹੋਇ। [1]ਥਕਾਨ।
ਇਹੁ ਮੇਰੇ ਚਿਤ ਰੁਚਹਿ ਨ ਕੋਇ ॥੪॥
ਦਰਸ਼ਨ ਬਿਨਾਂ ਸ਼ਾਂਤਿ ਕਿਮ ਧਾਰੈਂ-।
ਇਮ ਅਸਮੰਜਸੁ ਰਿਦੈ ਬਿਚਾਰੈਂ।
-ਜਾਇ ਖਡੂਰ ਨਿਹਾਰਨ ਕਰਿਹੋਂ।
ਹੁਕਮ ਮਿਟਹਿ ਅਪਰਾਧ ਬਿਚਰਿਹੋਂ[1]- ॥੫॥ [1]ਵਿਚਾਰਦਾ ਹਾਂ।
ਮਨ ਮਹਿਂ ਅਨਗਿਨ ਠਾਨਹਿਂ ਗਿਣਤੀ।
ਨਿਸ ਦਿਨ ਭਨਹਿਂ ਦੀਨ ਬਨਿ ਬਿਨਤੀ।
ਚਿਤ ਚਟਿਪਟੀ[1] ਲਗਤਿ ਅਧਿਕਾਈ। [1]ਬਚੈਨੀ, ਆਤੁਰਤਾ।
-ਕਰੋਂ ਕਹਾਂ ਕੁਛ ਕਰੀ ਨ ਜਾਈ- ॥੬॥
ਉਤ ਸ਼੍ਰੀ ਅੰਗਦ ਜਗ ਗੁਰ ਸ੍ਵਾਮੀ।
ਦਾਸ ਰਿਦੈ ਲਖਿ ਅੰਤਰਜਾਮੀ।

ਬਢੀ ਪਜਾਸ ਜਿਹ ਸ਼ਾਂਤਿ ਨ ਆਵਤਿ।
ਸੁਕਚਤਿ ਚਿਤ ਕਰਿ ਨਹੀਂ ਬੁਲਾਵਤਿ[1] ॥੭॥

[1]ਚਿੱਤ ਵਿਚ ਸੰਕੋਚ ਕਰਦੇ ਹਨ, (ਕਿ ਖੇਚਲ ਨਾ ਹੋਵੇ ਇਸ ਕਰਕੇ) ਬੁਲਾਂਵਦੇ ਨਹੀਂ (ਸਾਨੂੰ ਭਾਵ ਗੁਰੂ ਅੰਗਦ ਜੀ ਨੂੰ)।

ਅਸਮੰਜਸ ਮਹਿਂ ਸੇਵਕ ਪਰਿਓ।
ਅਪਨੋ ਬਿਰਦ ਸੰਭਾਰਨ ਕਰਿਓ।
ਜਿਮਿ ਚਾਤ੍ਰਿਕ ਕੀ[1] ਪਜਾਸ ਬਿਚਾਰੁ।

[1]ਪਪੀਹੇ ਦੀ।

ਜਲਧਰ[1] ਧਾਵਹਿ ਕਰੁਨਾਧਾਰਿ ॥੮॥

[1]ਬੱਦਲ।

ਬੂਝਿ ਪ੍ਰੇਮ[1] ਨਿਜ ਬਚਨ ਸਮ੍ਹਾਲਾ।

[1]ਪ੍ਰੇਮ ਦੇਖ ਕੇ।

ਉਠਿ ਕਰਿ ਗਮਨੇ ਦਜਾਲ ਬਿਸਾਲਾ[†]।

[†]ਪਾ:-ਦਯਾ ਬਿਸਾਲਾ।

ਰਹਜੋ ਨਿਕਟਿ ਜਬਿ ਗੋਇੰਦਵਾਲੁ।
ਲਖਿ ਸ਼੍ਰੀ ਅਮਰ ਉਠੇ ਤਤਕਾਲੁ ॥੯॥
ਹਿਤ ਸਨਮਾਨ ਅਗਾਰੀ ਗਏ।
ਮਨਹੁ ਪ੍ਰੇਮ ਧਰਿ ਮੂਰਤਿ ਧਏ।
ਦੇਖਿ ਦੂਰ ਤੇ ਦ੍ਰਿਗ ਜਲ ਛਾਏ।
ਧਾਇ ਪਰੇ ਚਰਨਨਿ ਲਪਟਾਏ ॥੧੦॥
ਪਕਰਿ ਭੁਜਾ ਗਰ ਸੰਗ ਲਗਾਇਵ।
ਦੁਹ ਦਿਸ਼ ਪ੍ਰੇਮ ਅਧਿਕ ਉਮਗਾਇਵ।
ਕਰ ਸੋਂ ਕਰ ਗਹਿ ਕਰਿ ਪੁਨ ਚਲੇ।
ਗਜਾਨ ਵਿਰਾਗ ਮਨਹੁ ਦੋ ਮਿਲੇ ॥੧੧॥
ਪੁਰਿ ਮਹਿਂ ਨਹੀਂ ਪ੍ਰਵੇਸ਼ਨ ਕੀਨਸਿ।
ਸਲਿਤਾ ਕੂਲ ਲਲਿਤ ਕੋ ਚੀਨਸਿ।
ਜਹਾਂ ਬਿਹੰਗਨ ਕੇ ਸ਼ੁਭ ਜੋਟੇ।
ਬੋਲਤਿ ਆਪਸ ਮਹਿਂ ਸੁਰ ਛੋਟੇ[1] ॥੧੨॥

[1]ਮਹੀਨ ਅਵਾਜ਼ ਨਾਲ ਬੋਲਦੇ।

ਚਲਤਿ ਪ੍ਰਵਾਹ ਬਿਮਲ ਜਲਜਾਲਾ।
ਮਛ ਕਛ ਉਛਰਤਿ ਸ੍ਰਿਛ ਬਿਸਾਲਾ।
ਸੁੰਦਰ ਹੁਤੋ ਸਥਾਨ ਉਤੰਗਾ[1]।

[1]ਉੱਚਾ।

ਸਿਕਤਾ ਮ੍ਰਿਦੁਲ[1] ਪੁਲਨਿ[2] ਜਨੁ ਗੰਗਾ ॥੧੩॥

[1]ਕੋਮਲ ਰੇਤ। [2]ਕਿਨਾਰਾ (ਅ) ਬ੍ਰੇਤਾ।

ਲਲਿਤ ਸੁਥਲ ਪਿਖਿ ਬੈਠੇ ਜਾਈ।
ਸ਼੍ਰੀ ਅੰਗਦ ਸੇਵਕ ਸੁਖਦਾਈ।
ਲੋਚਨ ਪੁਟ ਤੇ ਅੰਮ੍ਰਿਤ ਰੂਪ[1]।

[1]ਨੇਤਰਾਂ (ਰੂਪੀ) ਡੂਨਿਆਂ ਨਾਲ ਸੁੰਦਰਤਾ (ਰੂਪੀ) ਅੰਮ੍ਰਿਤ।

ਕਰਤਿ ਪਾਨ ਸ਼੍ਰੀ ਅਮਰ ਅਨੂਪ ॥੧੪॥
ਤ੍ਰਿਪਤ ਨ ਹੋਤਿ ਹੇਰਿ ਜਨੁ ਜੀਵਤਿ।
ਅਤਿ ਹਰਖਤਿ ਚਿਤ ਸ਼ਾਂਤੀ ਥੀਵਤਿ।
ਨੀਚੇ ਥਲ ਸਨਮੁਖ ਹੁਇ ਬੈਸੇ।
ਬਾਸਦੇਵ[1] ਅਰਜਨ ਜੁਗੁ ਜੈਸੇ ॥੧੫॥ [1]ਕ੍ਰਿਸ਼ਨ।
ਮਹਿਮਾ ਮਹਾਂ ਲਖੀ ਨਹਿਂ ਪਰੇ।
ਅੰਮ੍ਰਿਤ ਬਚਨ ਗਜਾਨ ਰਸ ਭਰੇ।
'ਹੇ ਪੁਰਖਾ! ਤੁਮ ਹੋ ਮਮ ਰੂਪ।
ਭੇਦ ਨ ਜਾਨਹੁ ਤਨਕ, ਅਨੂਪ![1] ॥੧੬॥ [1]ਹੈ ਉਪਮਾਂ ਤੋਂ ਰਹਤ।
ਸਦਾ ਰਿਦੇ ਬਾਸਤਿ ਹੋ ਮੇਰੇ।
ਤੁਝ ਸੋਂ ਪਜਾਰ ਸਦੀਵ ਬਡੇਰੇ।
ਆਤਮ ਗਜਾਨ ਸਦੀਵ ਬਿਚਾਰਹੁ।
ਨਾਨਾ ਭੇਦ ਰਿਦੇ ਨਿਰਵਾਰਹੁ ॥੧੭॥
ਦੇਹਨਿ ਕੇਰ ਸਨੇਹੁ ਅਛੇਹਾ[1]। [1]ਅਛੇਹ ਨੇਹ = ਲਗਾਤਾਰ ਯਾ ਨਾ ਟੁੱਟਣ ਵਾਲਾ ਪਿਆਰ।
ਮਿੱਥਜਾ ਅਹੈ ਨ ਰਾਖਹੁ ਏਹਾ।
ਆਦਿ ਅੰਤ ਮਹਿਂ ਜੋ ਨਹਿਂ ਪੱਯਤਿ।
ਮੱਧਜ ਸੱਤਜ ਸੋ ਕੈਸੇ ਲਹਿਯਤਿ ॥੧੮॥
ਜੋ ਉਪਜਹਿ ਸੋ ਬਿਨਸਨਿ ਹਾਰੋ।
ਲਖਿ ਤਾਂ ਕੋ ਮਿੱਥਜਾ ਨਿਰਵਾਰੋ[1]। [1]ਹਟਾ ਦਿਓ।
ਇਸ ਮਹਿਂ ਸੰਕਟ ਅਨਿਕ ਪ੍ਰਕਾਰ।
ਨਾਸ਼ਵੰਤ ਦ੍ਰਿਸ਼ਮਾਨ ਸੰਸਾਰ ॥੧੯॥
ਜਿਸ ਕੋ ਇਹੁ ਅਲੰਬ ਨਿਤ ਭਾਸੇ।
ਸੋ ਬਿਨ ਆਦਿ ਨ ਅੰਤ ਪ੍ਰਕਾਸ਼ੇ।
ਕਾਲ ਸਪਰਸ਼ਹਿ ਜਾਂਹਿ[1] ਨ ਕਜੋਹੂੰ। [1]ਜਿਸ ਨੂੰ।
ਆਦਿ ਅੰਤ ਮਧਿ ਇਕ ਰਸ ਤਜੋਂ ਹੂੰ ॥੨੦॥
ਸੋ ਤੂੰ ਅਪਨੋ ਰੂਪ ਪਛਾਨ।
ਏਕ ਆਤਮਾ ਮਹਿਦ ਮਹਾਂਨ।
ਸਤਿ ਚੇਤਨ ਆਨੰਦ ਸੋ ਬ੍ਰਹਮ।
ਬਿਸ਼ੈ ਨ ਇੰਦ੍ਰੀ ਕੋ[1] ਨਿਰਭਰਮ ॥੨੧॥ [1]ਇੰਦਰੀਆਂ ਦਾ ਵਿਸ਼ੇ ਨਹੀਂ (ਆਤਮਾ), ਭਾਵ ਇੰਦਰੀਆਂ ਕਰਕੇ ਨਹੀਂ ਜਾਣੀਦਾ।
ਬਿਛਰਨ ਮਿਲਨ ਨ ਜਿਸ ਮੈ ਪੱਯਤਿ।

ਬ੍ਯਾਪਕ ਨਭ[1] ਸਮ ਸਭਿ ਥਲ ਲਹਿਯਤਿ। [1]ਅਕਾਸ਼।
ਜਨਮ ਨ ਮਰਨ ਨ ਸ਼ੋਕ ਨ ਹਰਖਾ।
ਦ੍ਵੰਦ ਬਿਹੀਨ ਸੁਬੁਧਿ ਕਰਿ ਪਰਖਾ[1] ॥੨੨॥ [1]ਦ੍ਵੰਦਾਂ ਤੋਂ ਰਹਤ ਹੈ, (ਸੁ =) ਜੋ ਬੁੱਧੀ ਦੀ ਪਰਖ ਕਰਦਾ ਹੈ। (ਅ) (ਸੁ+ਬੁਧੀ =) ਆਤਮ ਵਿਸ਼ੈਣੀ ਬੁਧੀ ਨਾਲ ਓਸ ਨੂੰ ਪਰਖਿਆ ਜਾਂਦਾ ਹੈ।
ਅਹੰਬ੍ਰਹਮ ਅੱਦ੍ਵੈ ਘਨਰੂਪ[1]। [1]ਜਿਸ ਦੇ ਕੋਈ ਹਿੱਸੇ ਨਾ ਹੋ ਸੱਕਣ।
ਇਹੁ ਬ੍ਰਿਤਿ ਨਿਸ਼ਚਲ ਧਰਹੁ ਅਨੂਪ।
ਲੋਕਨ ਕੋ ਸਿਖਵਨਿ[1] ਹਿਤ ਬਾਹਰ। [1]ਸਿੱਖ੍ਯਾ।
ਹਮ ਹੈਂ ਦਾਸ ਪ੍ਰਭੂ ਕੇ ਜ਼ਾਹਰ ॥੨੩॥
ਭਗਤਿ ਬਿਥਾਰਹੁ ਸੰਗਤਿ ਮਾਂਹੂ।
ਚਲਹਿਂ ਸਿੱਖ ਪਿਖ ਕਰਿ ਤੁਮ ਰਾਹੂ।'
ਇੱਤ੍ਯਾਦਿਕ ਕਹਿ ਗੁਰੂ ਸੁਜਾਨਾ।
ਅਹੰਬ੍ਰਹਮ ਦ੍ਰਿੜ ਆਤਮ ਗ੍ਯਾਨਾ† ॥੨੪॥

†ਐਸੇ ਉਪਦੇਸ਼ ਇਕ ਗ੍ਯਾਨੀ ਦੂਸਰੇ ਨੂੰ ਦੇਂਦਾ ਹੈ। ਆਪ ਕਵਿ ਜੀ ਗੁਰੂ ਸਾਹਿਬਾਨ ਨੂੰ ਜੋਤਿ ਰੂਪ ਤੇ ਵਾਹਿਗੁਰੂ ਰੂਪ ਦੱਸਦੇ ਆਉਂਦੇ ਹਨ, ਸੋ ਜੋ ਆਪ ਹਨ ਉਹੋ ਹਨ, ਓਹ ਦੋਵੇਂ ਗ੍ਯਾਨ ਸਰੂਪ ਹਨ, ਉਨ੍ਹਾਂ ਵਿਚ ਗ੍ਯਾਨ ਇਉਂ ਨਹੀਂ ਆਉਂਦਾ ਜਿਵੇਂ ਜੀਵਾਂ ਵਿਚ। ਕਵਿ ਜੀ ਇਹ ਲੋਕਾਂ ਦੇ ਸਮਝਾਉਣ ਲਈ ਆਪਣੇ ਅਨੁਭਵ ਕੀਤੇ ਵੇਦਾਂਤਕ ਗ੍ਯਾਨ ਨੂੰ ਵਰਣਨ ਕਰਦੇ ਹਨ। ਗੋਬਿੰਦ ਰੂਪ ਗੁਰੂ ਅੰਗਦ ਜੀ ਨਾਲ ਜ੍ਯੋਤੀ ਸਰੂਪ ਸ੍ਰੀ ਅਮਰ ਦੇਵ ਜੀ ਦਾ ਪ੍ਰੇਮ ਅੱਗ੍ਯਾਨ ਵਾਲਾ ਪ੍ਰੇਮ ਨਹੀਂ, ਇਹ ਉਹ ਪ੍ਰੇਮ ਹੈ ਜਿਸ ਬਿਨਾਂ ਸ੍ਰੇਸ਼ਟ ਗ੍ਯਾਨੀ ਨੂੰ ਬੀ 'ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ।' [ਗਉੜੀ ਬਾਃ ਅਖਃ ਮਃ ੫-੧੬]
ਜਿਥੇ ਵੇਦਾਂਤ ਅਟਕ ਖਲਾ ਸੀ, ਗੁਰ ਨਾਨਕ ਨੇ ਗ੍ਯਾਨ ਨੂੰ ਉਸ ਤੋਂ ਅਗੇ ਟੋਰਿਆ ਸੀ, ਉਹ ਦਾਤ ਦੂਸਰੇ ਗੁਰੂ ਜੀ ਤੀਸਰੇ ਗੁਰੂ ਜੀ ਨੂੰ ਦੇ ਰਹੇ ਸੀ।

ਕੀਨਿ ਆਪਨੇ ਸਦ੍ਰਿਸ਼ ਕ੍ਰਿਪਾਲਾ।
ਜਿਮਿ ਮਸਾਲ ਤੇ ਜਗਹਿ ਮਸਾਲਾ।
ਕਹਿਂ ਲਗ ਕਹਉਂ ਸੁ ਬਚਨ ਬਿਲਾਸ।
ਕਰੇ ਬੈਠਿ ਸਤਿਗੁਰ ਸੰਗ ਦਾਸ ॥੨੫॥
ਬਹੁਰ ਉਠੇ ਤਹਿਂ ਤੇ ਜਗ ਨਾਥਾ।
ਸਹਿਤ ਪ੍ਰੇਮ ਗਹਿ ਸੇਵਕ ਹਾਥਾ।
'ਧੰਨ ਧੰਨ' ਭਾਖਤਿ ਸੰਗ ਜਾਂ ਤੇ[1]। [1]ਨਾਲੇ ਜਾਂਦੇ ਹਨ (ਸ੍ਰੀ ਅਮਰ ਜੀ)।
ਬਾਰ ਬਾਰ ਦਰਸ਼ਨ ਨਿਰਖਾਤੇ[1] ॥੨੬॥ [1]ਵੇਖਦੇ।
ਪੰਥ ਬਰੋਬਰ ਗਮਨੇ ਜਾਹਿਂ।
ਗਹਿ ਕਰਿ ਦਾਹਨ ਕਰ ਕਰ ਮਾਂਹਿ[1]। [1]ਸੱਜੇ ਹੱਥ ਵਿਚ ਹੱਥ ਫੜ ਕਰਕੇ।
ਬਾਮ ਹਾਥ ਸ਼੍ਰੀ ਅਮਰ ਸੁਭਾਇਕ[1]। [1]ਸਹਿਜ ਸੁਭਾਵ ਹੀ।
ਲਟਕਤਿ ਜਾਤਿ ਸੁ ਤਰੇ ਡੁਲਾਇਕ[1] [1]ਡੋਲਦਾ ਜਾਂਦਾ ਹੈ।

॥੨੭॥
ਇਸ ਬਿਧਿ ਆਵਤਿ ਪੰਥ[1] ਖਡੂਰੇ। [1]ਰਾਸਤਾ।
ਸੇਵਕ ਸੰਗ ਲੀਏ ਗੁਰ ਪੂਰੇ।
ਕਿਤਿਕ ਰਾਹ ਚਲਿ ਕਰਿ ਜਬਿ ਆਏ।
ਤਬਿ ਸ਼੍ਰੀ ਅਮਰ ਜੀ ਭੁਜਾ ਡੁਲਾਏ ॥੨੮॥
ਭਈ ਅਚਾਨਕ ਗੁਰ ਕੇ ਆਗੇ।
ਦੇਖਤਿ ਅਮਰ ਦਾਸ ਵਡਭਾਗੇ।
ਬਢੀ ਚਿੰਤ ਚਿਤ ਦਾਰੁਨ[1] ਭਾਰੀ। [1]ਭਜਾਨਕ।
-ਮਹਾਂ ਅਵੱਗਜਾ ਗੁਰ ਕੀ ਧਾਰੀ ॥੨੯॥
ਬਾਮ ਬਾਂਹ ਭੀ ਡੋਲ ਅਗਾਰੇ।
ਸਤਿਗੁਰ ਇਸ ਨੇ ਕੀਨ ਪਿਛਾਰੇ-।
ਲਖਿ ਅਪਰਾਧ ਸੁ ਭੁਜਾ ਬਿਸਾਰੀ।
ਤੂਰਨ ਸੁਕਚਾਵਨ ਕੋ ਧਾਰੀ[1] ॥੩੦॥ [1]ਸੰਕੋਚ ਧਾਰਿਆ।
ਛਾਤੀ ਸੰਗ ਲਾਇ ਸੋ ਲੀਨਸਿ।
ਤਿਸ ਛਿਨ ਨੇਮ ਏਵ ਕਰਿ ਲੀਨਸਿ।
-ਅਬਿ ਇਸ ਕੋ ਅਪਨੀ ਨਹਿਂ ਜਾਨੋਂ।
ਕੀਨੋ ਗੁਰ ਅਪਰਾਧ ਪਛਾਨੋਂ ॥੩੧॥
ਕਾਰਜ ਇਸ ਕੇ ਸਾਥ ਨ ਕਰੌਂ।
ਨਹਿਂ ਮਮਤਾ[1] ਕੋ ਮਨ ਮਹਿਂ ਧਰੋਂ-। [1]ਕਿ ਇਹ ਮੇਰੀ ਹੈ।
ਜਬਿ ਲਗ ਮਹਿ ਮਹਿਂ[1] ਤਨ ਕੌ ਧਾਰੌਂ†। [1]ਧਰਤੀ ਵਿਚ। †ਪਾ:-ਧਾਰਜੋ।
ਤਿਸ ਕੇ ਸੰਗ ਨ ਕਛੂ ਸੁਧਾਰੌਂ†- ॥੩੨॥ †ਪਾ:-ਸੁਧਾਰਜੋ।
ਛਾਤੀ ਸਾਥ ਲਾਇ ਸੋ ਹਾਥ।
ਚਲੇ ਜਾਤਿ ਸੰਗ ਸ਼੍ਰੀ ਗੁਰ ਨਾਥ।
ਏਕ ਹਾਥ ਦਾਹਨ ਤੇ ਤਬਿਹੂੰ।
ਕ੍ਰਿਯਾ ਸੁਧਾਰਤਿ ਭੇ ਤਨ ਸਬਿਹੂੰ ॥੩੩॥
'ਜੇਤਿਕ ਤਨ ਆਦਿਕ ਕੀ ਕਾਰੇ[1]। [1]ਸਰੀਰ ਦੀ ਕਿਰਿਆ।
ਨਹੀਂ ਬਾਮ ਸੋਂ ਕਬਹੂੰ ਸੁਧਾਰੇ।'
ਇਹੁ ਸ਼੍ਰੀ ਅਮਰ ਕਹਜੋ†, ਕਸ ਕਰੀ[1]। [1]ਕਾਬੂ ਕੀਤੀ (ਅ) ਤਾੜਨਾ ਕੀਤੀ (ੲ) ਕੈਸੀ ਕੀਤੀ ਭਾਵ ਕਿਉਂ ਕੀਤੀ? (ਉਤ੍ਰ) ਕਿ ਉਨ੍ਹਾਂ ਨੇ ਅੰਗ ਅੰਗ ਵਿਚ ਗੁਰ ਭਗਤੀ ਧਾਰਨ ਕਰ ਰੱਖੀ ਸੀ। †ਪਾ:-ਕਹੋ।
ਅੰਗ ਅੰਗ ਗੁਰ ਭਗਤੀ ਧਰੀ[1] ॥੩੪॥ [1]ਭਾਵ ਗੁਰ ਅੰਗਦ ਜੀ ਨੇ ਉਨ੍ਹਾਂ ਦਾ ਹੱਥ ਸੰਕੋਚਿਆ ਦੇਖ ਕੇ ਭਗਤੀ ਭਾਵ ਸਮਝ ਕੇ 'ਧੰਨ ਧੰਨ' ਆਖਿਆ ਤੇ ਹੱਥ

ਛਾਤੀ ਤੋਂ ਛੁਡਾ ਦਿੱਤਾ।

ਇਸ ਬਿਧਿ ਅਪਰ ਜਿ ਕੋ ਨਰ ਕਰੇ।
ਭੁਗਤਿ ਮੁਕਤਿ ਲਹਿ ਭਵਜਲ ਤਰੇ।
ਸ਼੍ਰੀ ਅੰਗਦ ਅਵਲੋਕ ਪ੍ਰਸੰਨੇ।
ਕਰ ਸੁ ਛੁਡਾਇਓ† ਕਹਿ 'ਧੰਨ ਧੰਨੇ' ॥੩੫॥

†ਪਾ:-ਕਰ ਛੋਡਿਓ ਬਡ।

ਉਰ ਮਹਿਂ ਜਾਂ ਤੇ ਕਰਤਿ ਬਿਚਾਰਾ।
-ਇਹ ਦੇਵਹਿਂ ਉਪਦੇਸ਼ ਉਦਾਰਾ।
ਭਗਤਿ ਕਰਹਿਂ ਨਰ ਬਿਚ ਸਤਿ ਸੰਗਤਿ।
ਸੱਤਜਨਾਮ ਸੰਗ ਹੋਵਹਿ ਰੰਗਤਿ ॥੩੬॥
ਇਸ ਤੇ ਹੋਇ ਉਧਾਰ ਹਜ਼ਾਰੋ।
ਸਿਖੀ ਮਾਰਗ ਕੋ ਬਿਸਤਾਰੋ।
ਪਹੁਂਚੇ ਜਾਇ ਖਡੂਰ ਮਝਾਰੂ।
ਬੈਠੇ ਬਹੁਰ ਸਿੰਘਾਸਨ ਚਾਰੂ ॥੩੭॥
ਢਿਗ ਸ਼੍ਰੀ ਅਮਰ ਹੇਰਿ ਹਰਖਾਇ।
ਬਾਕ ਬਿਲਾਸਨਿ ਦਿਵਸ ਬਿਤਾਇਂ।
ਸੰਧਜਾ ਸਮੈਂ ਜਬਹਿ ਨਿਯਰਾਨਾ।
ਕਹਜੋ 'ਜਾਹੁ ਪੁਰਖਾ! ਨਿਜ ਥਾਨਾ' ॥੩੮॥
ਆਇਸੁ ਪਾਇ ਚਲੇ ਤਿਸੁ ਭਾਂਤੀ।
ਗੁਰ ਦਿਸ਼ ਮੁਖ ਗਮਨਹਿਂ ਪਸ਼ਚਾਤੀ।
ਤੀਨ ਕੋਸ ਚਲਿ ਕਰਿ ਹੁਇ ਖਰੇ।
ਗੁਰੂ ਧਜਾਨ ਧਰਿ ਬੰਦਨ ਕਰੇ ॥੩੯॥
ਕੋਸ ਰਹਹਿ ਜਦ ਗੋਇੰਦਵਾਲੇ।
ਪੁਰਿ ਕੀ ਦਿਸ਼ ਮੁਖ ਕਰਿ ਤਬਿ ਚਾਲੇਂ।
ਜਾਇ ਆਪਨੇ ਧਾਮ ਬਿਰਾਜੇਂ।
ਜਿਨ ਕੇ ਧਜਾਨ ਧਰੇ ਜਮ ਭਾਜੇ ॥੪੦॥
ਪ੍ਰੇਮ ਨਿਰੰਤਰ ਰਿਦੇ ਪ੍ਰਵਾਹੂ।
ਚਿਤਵਹਿਂ ਗੁਰ ਸਰੂਪ† ਮਨ ਮਾਂਹੂ।
ਮੁਖ ਤੇ ਬੋਲਹਿਂ ਤੌਂ ਗੁਰ ਨਾਮੂ[1]।
ਸੁਨਹਿਂ ਸ਼੍ਰੋਨ ਕਿਰਤਨ ਸੁਖ ਧਾਮੂ ॥੪੧॥
ਅਪਰ ਨ ਦੇਖਜੋ ਸੁਨਜੋ ਨ ਭਾਵੈ।

†ਪਾ:-ਵਾ ਸਰੂਪ।

[1]ਤਾਂ ਗੁਰੂ ਜੀ ਦਾ ਨਾਮ ਹੀ (ਬੋਲਦੇ ਹਨ)।

ਇਕ ਸਤਿਗੁਰ ਕੀ ਉਰ ਲਿਵਲਾਵੈਂ।
ਜਬਿ ਸਿਮਰਹਿਂ ਤਬਿ ਦਰਸ਼ਨ ਕਰੈਂ।
ਬ੍ਰਹਮ ਗਯਾਨ ਕੋ ਨਿਤਿ ਉਰ ਧਰੈਂ
॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਗੋਇੰਦਵਾਲ ਆਵਨ' ਪ੍ਰਸੰਗ ਬਰਨਨੰ ਨਾਮ ਪੰਚਬਿੰਸਤੀ ਅੰਸੂ ॥੨੫॥

## ੨੬. [ਸ਼ੀਹਾਂ ਉੱਪਲ। ਗੁਰੂ ਅੰਗਦ ਜੀ ਦੇ ਸਮਾਵਣ ਦੀਆਂ ਤਿਆਰੀਆਂ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਇਕ ਦਿਨ ਸ਼੍ਰੀ ਅੰਗਦ ਗੁਰੂ, ਗਮਨੇ ਗੋਇੰਦਵਾਲ।
ਸੇਵਕ ਕੋ ਦਰਸ਼ਨ ਦਿਯੋ, ਕਹਿ ਸੁਨਿ ਬਚਨ ਰਸਾਲ ॥੧॥

ਚੌਪਈ:

ਸਹਿਜ ਸੁਭਾਇਕ ਆਵਤਿ ਚਲੇ।
ਮਗ ਮਹਿਂ ਸੀਹਾਂ ਉੱਪਲ ਮਿਲੇ।
ਦੇਖਤਿ ਹੀ ਪਗਬੰਦਨ ਕਰੀ।
ਭਯੋ ਨੰਮ੍ਰਿ ਉਰ ਸ਼ਰਧਾ ਧਰੀ ॥੨॥
ਇਕ ਸੌ ਛਾਂਗ[1] ਸੰਗ ਤਹਿਂ ਅਹੇ।
ਤਿਨ ਕਹੁ ਦੇਖਿ ਗੁਰੂ ਬਚ ਕਹੇ।
'ਭੋ ਸ਼ੀਹਾਂ! ਇਹੁ ਕਿਤ ਤੇ ਲ੍ਯਾਇ?
ਕਿਉਂ ਕੀਨਸਿ ਇਨ ਕੋ ਸਮੁਦਾਇ' ॥੩॥

[1]ਇਕ ਸੌ ਬੱਕਰੇ।

ਸੁਨਿ ਕਰ ਜੋਰੇ ਕਹ੍ਯੋ ਬ੍ਰਿਤੰਤ।
'ਹੇ ਸ਼੍ਰੀ ਸਤਿਗੁਰ ਜੀ ਭਗਵੰਤ!
ਮੋਹਿ ਪੁੱਤ੍ਰ ਕੋ ਮੁੰਡਨ[1] ਅਹੈ।
ਬਡ ਉਤਸਾਹ ਕਰ੍ਯੋ ਹਮ ਚਹੈਂ ॥੪॥

[1]ਸਿਰ ਮੁੰਨਣਾ।

ਹਮਰੀ ਕੁਲ ਸਭਿ ਇਕਠੀ ਹੋਇ।
ਬਡੋ ਹਮਾਰਨਿ ਕੀ ਬਿਧਿ ਸੋਇ।
ਇਸ ਬਿਧਿ† ਕਰਨ ਅਹੈ ਬਿਵਹਾਰ।
ਆਵਹਿਂ[1] ਆਮਿਖ[2] ਕਰਹਿਂ ਅਹਾਰ ॥੫॥

†ਪਾ:-ਬਧ।

[1]ਸਾਡੇ ਸਾਕ ਮਿੱਤ੍ਰ) ਆਉਣਗੇ। [2]ਮਾਸ ਦਾ।

ਸਦਾ ਜਠੇਰਨ[1] ਰੀਤਿ ਹਮਾਰੇ।
ਓਦਨ ਆਮਿਖ[1] ਦੇਹਿਂ ਅਹਾਰੇ।
ਖੁਸ਼ੀ ਅਨੇਕ ਪ੍ਰਕਾਰਨ ਹੋਇ।
ਹੋਹਿਂ ਮੇਲ ਕੁਲ ਕੇ ਸਭਿ ਕੋਇ' ॥੬॥

[1]ਵਡਿਆਂ ਦੀ।

[1]ਗਿੱਧੇ) ਚਾਵਲ ਤੇ ਮਾਸ।

ਸੁਨਿ ਕਰਿ ਬਿਕਸੇ ਗੁਰੂ ਕ੍ਰਿਪਾਲ।
ਭਲੋ ਕਰਨ ਹਿਤ ਕਹਿ ਤਿਸ ਕਾਲ।

ਇਤਨੇ ਜੀਵਨ ਹਿੰਸਾ[1] ਕਰੈਂ।
ਪਾਪ ਬਿਸਾਲ ਅਪਨ ਸਿਰ ਧਰੈਂ ॥੭॥
ਅਬਿ ਤੋ ਸੁਗਮ ਜਾਨੀਅਹਿ ਕਰਿਬੋ।
ਅੰਤ ਮਹਾਂ ਦੁਖ ਨਰਕਨ ਪਰਬੋ।
ਦੇਹਿਂ ਸ਼ਾਸਨਾ[1]† ਜਮ ਕੇ ਦੂਤ।
ਤਹਾਂ ਨ ਪਹੁੰਚੇ ਬੰਧਪ ਪੂਤ ॥੮॥
ਜਿਨ ਕੇ ਹਿਤ ਅਘ ਕਰਮ ਕਮਾਇਂ।
ਤਹਾਂ ਨ ਰੰਚਕ ਹੋਇਂ ਸਹਾਇ।
ਸੁਖ ਭੋਗੈਂਗੇ ਸਗਰੇ ਲੋਕ।
ਅਪਦਾ ਪਰਹਿ ਤੋਹਿ ਬਡ ਸ਼ੋਕ ॥੯॥
ਧਰਮਰਾਇ ਜਬ ਕਰਿਹੈ ਲੇਖਾ।
ਲਹੈਂ[1] ਮਹਾਂ ਦੁਖ ਰਹੈ ਨ ਸ਼ੇਖ਼ਾ[2]।'
ਸੁਨਿ ਸ਼ੀਹੇ ਭੈ ਧਾਰਿ ਬਡੇਰੇ।
ਕਹਜੋ 'ਕਰੌਂ ਜਸੁ ਆਇਸੁ ਤੇਰੇ ॥੧੦॥
ਸ਼੍ਰੀ ਗੁਰ! ਕਹਾਂ ਕਰੌਂ ਉਪਚਾਰ?
ਜਿਸ ਤੇ ਹੋਇ ਨ ਜੀਵ ਸੰਘਾਰ।
ਨੀਕੀ ਬਾਤ ਆਪ ਮੁਝ ਕਹੋ।
ਬਚ ਜਿਮ ਰਹੌਂ ਸੁ ਮੈਂ ਭੀ ਚਹੋਂ ॥੧੧॥
ਹੋਹਿਂ ਨ ਪਾਪ ਨਰਕ ਨਹਿਂ ਪਰਿਊਂ।
ਜੀਵ ਘਾਤ ਤੇ ਚਿਤ ਮਹਿਂ ਡਰਿਊਂ।
ਆਪ ਸ਼ਕਤਿ ਧਰ ਹੋ ਸਮਰੱਥੁ।
ਰਾਖਹੁ ਮੋਹਿ ਪ੍ਰਭੁ ਦਿਹੁ ਹੱਥੁ ॥੧੨॥
ਤੁਮ ਤੇ ਬਡੋ ਕਹਾਂ ਮੈਂ ਪਾਵੋਂ।
ਪਰਜੋ ਸ਼ਰਨ ਮੈਂ ਨਿਤ ਗੁਨ ਗਾਵੋਂ।
ਜਿਮਿ ਇਹੁ ਜੀਵ ਘਾਤ ਨਹਿਂ ਹੋਵੈਂ।
ਨਹੀ ਜਠੇਰਨ ਕੋ ਦੁਖ ਜੋਵੈਂ[1] ॥੧੩॥
ਅਸ ਉਪਾਇ ਸੁਨਿ ਕੈ ਤਿਸ ਕੇਰੀ।
ਭਏ ਕ੍ਰਿਪਾਲ ਭਨਜੋ ਬਚ ਫੇਰੀ ॥੧੪॥
'ਹਮਰੇ ਦ੍ਵਾਰੇ ਮੁੰਡਨ ਕਰੋ।
ਉਰ ਕੌ ਭਰਮ ਸਰਬ ਪਰਹਰੋ।
ਬਿਘਨ ਜਠੇਰਨਿ ਕੋ ਨਹਿਂ ਹੋਇ।
ਸਿਮਰਹੁ ਸੱਤਿਨਾਮ ਦੁਖ ਖੋਇ ॥੧੫॥

[1]ਮਾਰੇਂਗਾ।

[1]ਤਾੜਨਾ, ਦੰਡ। †ਪਾ:-ਯਾਤਨਾ।

[1]ਪਾਏਂਗਾ। [2]ਬਾਕੀ ਕਸਰ ਨਹੀਂ ਰਹੇਗੀ।

[1]ਦੇਖਾਂ।

ਜਿਨ ਕੋ ਦੁਖਦਾਇਕ ਤੂੰ ਜਾਨੈ।
ਜੋ ਤੇਰੇ ਸਭਿ ਬਿਘਨਨਿ ਠਾਨੈ।
ਸਰਬ ਓਰ ਤੇ ਹੁਇਂ ਰਖਵਾਰੇ।
ਸਭਿ ਸੁਖ ਦੇਹਿਂ, ਨ ਕਾਜ ਬਿਗਾਰੇ ॥੧੬॥
ਅਜ[1] ਸਗਰੇ ਅਬ ਦੀਜਹਿ ਛੋਰ। [1]ਬੱਕਰੇ।
ਨਰਕ ਨਿਹਾਰਹਿਂ ਨਹਿਂ ਦੁਖ ਘੋਰ।'
ਸੁਨਿ ਬਚਨ ਧਰਿ ਸ਼ਰਧਾ ਮਾਨੇ।
ਹਾਥ ਜੋਰਿ ਅਪਨੋ ਹਿਤ ਜਾਨੇ ॥੧੭॥
ਅਜ ਖਲਾਸ ਤਿਸੁ ਛਿਨ ਸਭਿ ਕੀਨੇ[1]। [1]ਛੱਡ ਦਿੱਤੇ।
ਗੁਰ ਕੇ ਚਰਨ ਕਮਲ ਮਨੁ ਲੀਨੇ।
ਜਾਇ ਸਦਨ ਸਭਿ ਜੇਤਿਕ ਤਜਾਰੀ।
ਆਨਤਿ ਭਾ ਗੁਰ ਕੇਰ ਅਗਾਰੀ ॥੧੮॥
ਅਪਨੇ ਬੰਧੁ ਤਹਾਂ ਹਕਾਰੇ।
ਬਹੁਰ ਪੁੱਤ੍ਰ ਕੋ ਸ੍ਰੀ ਗੁਰ ਦੁਆਰੇ।
ਮੁੰਡਨ ਰੀਤਿ[†] ਬੰਸ ਕੀ ਜੈਸੇ।

[†]ਇਹ ਪ੍ਰਸੰਗ ਮਹਿਮਾ ਪ੍ਰਕਾਸ਼ ਵਿਚ ਹੈ, ਪਰ ਓਥੇ ਗੁਰੁਦੁਆਰੇ ਮੁੰਡਨ ਹੋਣਾ ਨਹੀਂ ਲਿਖਿਆ, ਸਗੋਂ ਸਿੱਖ ਬਣਨਾ ਲਿਖਿਆ ਹੈ। ਸੀਹੇਂ ਨੂੰ ਗੁਰੂ ਜੀ ਨੇ ਕਿਹਾ ਕਿ ਤੂੰ ਵੱਡਿਆਂ ਤੋਂ ਨਾ ਡਰ, ਮੇਰੇ ਡੇਰੇ ਇਸ ਨੂੰ ਸਿੱਖ ਬਣਾ, ਯਥਾ:
'ਸੁਹਿਰਦ ਦੇਖ ਪ੍ਰਭ ਦਇਆ ਕਰ ਤਾਂਹਿ ਕਹੀ ਸਮਝਾਇ।
ਮਮ ਦੁਆਰੇ ਸਿੱਖ ਕੋ ਕਰੋ ਬਿਘਨ ਨਾ ਹੋਵੇ ਕਾਇ।'
ਫਿਰ ਜਦ ਸਤਿਗੁਰ ਡੇਰੇ ਗਏ ਤਾਂ ਬੱਚਾ ਸਿੱਖ ਬਣਿਆਂ ਯਥਾ:
'ਸਤਗੁਰ ਦੁਆਰ ਸਿਖ ਕੋ ਕੀਓ ਕਾਰਜ ਹੋਏ ਰਾਸ।'
ਭਾਈ ਗੁਰਦਾਸ ਜੀ ਨੇ ਸੀਹਾਂ ਉੱਪਲ ਪਹਿਲੀ ਪਾਤਸ਼ਾਹੀ ਦੇ ਵੇਲੇ ਸਿੱਖ ਹੋਇਆ ਲਿਖਿਆ ਹੈ, ਤੇ ਯਾਰਵੀਂ ਵਾਰ ਦੇ ਟੀਕੇ ਵਿਚ ਪਹਿਲੀ ਪਾਤਸ਼ਾਹੀ ਦਾ ਹੀ ਸਿੱਖ ਲਿਖਿਆ ਹੈ। ਤੀਜੇ ਸਤਿਗੁਰਾਂ ਵੇਲੇ ਸੀਹਾਂ, ਭਾਈ ਮੁਰਾਰੀ ਨੂੰ ਕਾਕੀ ਵਿਆਹ ਵਿਚ ਦੇਂਦਾ ਹੈ, ਚੌਥੇ ਸਾਹਿਬਾਂ ਵੇਲੇ ਜਾਪਦਾ ਹੈ ਅੰਮ੍ਰਿਤਸਰ ਕੁਟੰਬ ਸਣੇ ਆ ਵਸਿਆ ਹੈ, ਉਪਲਾਂ ਦੀ ਗਲੀ ਅਜੇ ਤਕ ਹੈ। ਦੂਜੇ ਸਾਹਿਬਾਂ ਨਾਲ ਸਾਖੀ ਮਹਿੰਮਾ ਪ੍ਰਕਾਸ਼ ਦੀ ਹੈ ਤੇ ਓਥੇ ਜ਼ਿਕਰ ਸਿਖ ਬਣਾਉਣ ਦਾ ਹੈ ਮੁੰਡਨ ਦਾ ਨਹੀਂ ਹੈ।

ਭਲੀ ਭਾਂਤਿ ਕਰਵਾਇਵ ਤੈਸੇ ॥੧੯॥
ਪਹਿਤ ਭਾਤ[1] ਕੋ ਦੀਨ ਅਹਾਰਾ। [1]ਦਾਲ ਚਾਵਲ।
ਰੁਚਿ ਕਰਿ ਖਾਇਂ ਸਰਬ ਪਰਵਾਰਾ।
ਸਿਖ ਸੰਗਤ ਸਭਿਹੂੰਨ ਅਚਾਵਾ।
ਬਿਘਨ ਕਛੁ ਨਹਿਂ ਹੋਵਨਿ ਪਾਵਾ ॥੨੦॥
ਸਤਿਗੁਰ ਕੋ ਪ੍ਰਤਾਪ ਅਤਿ ਭਾਰੀ।
ਬਿਘਨ ਕਾਰ[1] ਹੋਏ ਰਖਵਾਰੀ। [1]ਵਿਘਨਕਾਰਾਂ ਤੋਂ।

ਪੂਰਨ ਸਕਲ ਕਾਜ ਤਿਨ ਕਰਯੋ।
ਸ਼੍ਰੀ ਗੁਰ ਪੰਥ[1] ਰਿਦੇ ਦ੍ਰਿੜ ਧਰਯੋ ॥੨੧॥ [1]ਭਾਵ ਸਿੱਖੀ।
ਭਯੋ ਸਿਖ ਤਿਸੁ ਦਿਨ ਤੇ ਗੁਰ ਕੋ।
ਸੇਵਹਿ ਚਰਨ ਭਾਉ ਕਰਿ ਉਰ ਕੋ।
ਦ੍ਰਿੜ ਪ੍ਰਤੀਤ ਕੀਨਸਿ ਗੁਰ ਓਰੀ।
ਅਪਰ ਸਭਿਨਿ ਕੀ ਮਨਤਾ[1] ਛੋਰੀ ॥੨੨॥ [1]ਮੰਨਣਾ, ਪੂਜਾ।
ਜੋ ਸਭਿ ਤਜਾਗ ਅਲੰਬ ਗੁਰੂ ਗਹਿ[1]। [1]ਗੁਰੂ ਦਾ ਆਸਰਾ ਫੜੇ।
ਵਸਤੁ ਅਲੱਭ ਨਹੀਂ ਕੋ ਮਹਿ ਮਹਿਂ[1]। [1]ਪ੍ਰਿਥਵੀ ਵਿਚ।
ਸ਼ੀਹਾਂ ਉੱਪਲ ਇਸੀ ਪ੍ਰਕਾਰੇ।
ਭਯੋ ਸਿੱਖ ਸਤਿਗੁਰ ਮਤਿ ਧਾਰੇ ॥੨੩॥
ਬਹੁਰੋ ਸ਼੍ਰੀ ਅੰਗਦ ਬਹੁ ਬਾਰੀ।
ਗੋਇੰਦਵਾਲ ਜਾਤਿ ਹਿਤ ਧਾਰੀ।
ਮਿਲਹਿਂ ਦਾਸ ਕੋ ਆਨੰਦ ਦੇਤਿ।
ਵਹਿਰ ਰਹਹਿਂ ਕੈ ਜਾਇਂ ਨਿਕੇਤ ॥੨੪॥
ਇਸ ਪ੍ਰਕਾਰ ਕੁਛ ਸਮੋ ਬਿਤਾਇਵ।
ਜਗ ਮਹਿਂ ਮਗ ਸਿੱਖੀ ਪ੍ਰਗਟਾਇਵ।
ਗਈ ਬਿਤੀਤ ਸਿਸੁਰ ਰੁਤਿ[1] ਸਾਰੀ। [1]ਪਤਝੜੀ ਰੁੱਤ।
ਸਭਿ ਥਲ ਭਾ ਬਸੰਤ ਗੁਲਜ਼ਾਰੀ[1] ॥੨੫॥ [1]ਬਸੰਤ ਦੀ ਗੁਲਜ਼ਾਰ-ਫੁਲਖੇੜਾ।
ਚਢ੍ਯੋ ਚੇਤ ਸਭਿ ਕੋ ਸੁਖ ਦੇਤਿ।
ਨਹਿਂ ਅਤਿ ਸੀਤ ਨ ਉਸ਼ਨ ਤਪੇਤਿ।
ਬਿਕਸੇ ਕੁਸਮ[1] ਅਨੇਕਨਿ ਰੰਗ। [1]ਖਿੜੇ ਫੁੱਲ।
ਅਤਿ ਸ਼ੋਭਾ ਸੁੰਦਰ ਸਰਬੰਗ[1] ॥੨੬॥ [1]ਸਰਬ ਅੰਗਾਂ ਕਰਕੇ।
ਪਾਤ ਨਿਪਾਤ ਪਲਾਸ ਪ੍ਰਕਾਸ਼ੇ[1]। [1]ਪਲਾਸ = ਛਿੱਛਰਾ। ਛਿੱਛਰੇ ਦੇ ਪੱਤੇ (ਤਾਂ) ਝੜੇ ਹੋਏ ਹਨ (ਪਰ ਫੁੱਲਾਂ ਨਾਲ ਲੱਦਿਆਂ ਲਾਲੀ ਭਾ ਨਾਲ ਮਾਨੋਂ) ਪ੍ਰਕਾਸ਼ ਰਿਹਾ ਹੈ। ਛਿੱਛਰੇ ਨੂੰ ਫੁੱਲ ਪਹਿਲਾਂ ਨਿਕਲਦੇ ਹਨ ਤੇ ਪੱਤੇ ਪਿੱਛੋਂ।
ਜਿਤ ਕਿਤ ਅਰੁਣ ਬਰਣ ਹੀ ਭਾਸੇ।
ਚਹੁਂ ਦਿਸ਼ ਬਨ ਕੀ ਦਿਖੀਅਤਿ ਭੂਮਿ।
ਜਨੁ ਗਨ ਅਗਨੀ ਲਾਟ ਅਧੂਮ[1] ॥੨੭॥ [1]ਧੂੰਏਂ ਤੋਂ ਰਹਿਤ।
ਉਪਬਨ ਮਹਿਂ ਗੁਲਾਬ ਚਟਕੀਲੇ[1]। [1]ਖਿੜੇ ਹੋਏ, ਸੁੰਦਰ।
ਬਿਕਸਤਿ ਬੂਟਨ ਸਾਥ ਛਬੀਲੇ।

ਕੌਨ ਕੌਨ ਤਰੁ ਫੂਲਨ ਕੇਰੀ।
ਕਹੀਅਹਿ ਜਾਤ ਰੁਚਿਰਤਾ ਹੇਰੀ ॥੨੮॥
ਸ਼ੋਭਾ ਬਨ ਉਪਬਨ ਕੀ ਬਾਢੀ[1]।
ਮਨਹੁ ਦਿਖਾਵਨਿ ਨਿਜ ਤੇ ਕਾਢੀ[1]।
ਬ੍ਰਿੰਦ ਬਿਹੰਗਨ ਬੋਲਬਿ ਜਨੀਯਤਿ।
ਕਾਨਨ ਰਹਿ ਕਾਨਨ ਮਹਿਂ ਸੁਨੀਯਤਿ[1] ॥੨੯॥

[1]ਬਗੀਚਿਆਂ ਦੀ ਵਧੀ।
[1]ਬਨ ਨੇ ਮਾਨੋਂ ਆਪਣੇ ਵਿਚੋਂ ਦਿਖਾਉਣ ਲਈ ਕੱਢੀ ਹੈ।
[1]ਬਨਾਂ ਵਿਚ ਰਹਿੰਦੇ (ਪੰਛੀ ਬੋਲਦੇ) ਕੰਨਾਂ ਵਿਚ ਸੁਣੀਂਦੇ ਹਨ। (ਅ) ਬਨਾਂ ਵਿਚ ਚੱਲ ਰਹੋ ਤਾਂ ਕੰਨ ਨਾਲ ਸੁਣੋ (ਪੰਛੀ ਬੋਲਦੇ)।

ਰੁਤਿ ਬਸੰਤ ਜਗ ਬਿਦਤ ਛਬੀਲਾ।
ਸ਼ਾਂਤਿ ਬ੍ਰਿੱਤਿ ਸਤਿਗੁਰ ਕੀ ਲੀਲਾ।
ਆਵਤਿ ਗੋਇੰਦਵਾਲ ਜਦਾਈ।
ਬਿਪਨ ਬਿਲੋਕਤਿ ਸੁੰਦਰਤਾਈ ॥੩੦॥
ਤਨ ਕੋ ਤਜਾਗਨ ਚਿਤਵਤਿ[1] ਚਾਹਤਿ।
-ਗਮਨੈਂ ਅਬਿ ਬੈਕੁੰਠ- ਉਮਾਹਤਿ।
ਸਭਿ ਸੰਗਤਿ ਮਹਿਂ ਕਹਿ ਬਿਦਤਾਈ।
'ਤਜਹਿਂ ਸਰੀਰ ਅਬਹਿ ਚਿਤ ਆਈ' ॥੩੧॥

[1]ਚਿਤਵਨੀ, ਵਿਚਾਰ।

ਸੁਨਿ ਸੁਨਿ ਸਿੱਖ ਰਿਦੈ ਬਿਸਮਾਵੈਂ।
'ਵਾਹਿਗੁਰੂ[1] ਤਜਿ ਦੇਹਿ ਸਮਾਵੈਂ।'
ਜਹਿਂ ਕਹਿਂ ਪਸਰ ਗਈ ਇਮ ਬਾਤੀ।
ਹਿਤੂ ਸੁਨਤਿ ਭਰਿ ਆਵਤਿ ਛਾਤੀ ॥੩੨॥

[1]ਵਾਹਿਗੁਰੂ ਵਿਚ।

ਊਚ ਨੀਚ ਜੁਤਿ ਚਾਰਹੁਂ ਬਰਨਾ।
ਸੁਨਿ ਸੁਨਿ ਰਿਦੈ ਬਿਸਮਤਾ ਕਰਨਾ।
-ਪੂਰਬ ਕਹੈਂ ਸਮਾਵਹਿ ਫੇਰ[1]।
ਕਰਾਮਾਤ ਕੇ ਧਨੀ ਬਡੇਰ- ॥੩੩॥

[1]ਪਹਿਲੇ ਕਹਿਕੇ ਫੇਰ ਸਮਾਉਂਦੇ ਹਨ।

ਜਹਿਂ ਕਹਿਂ ਸਿਖ ਬਹੁ ਸੁਨਿ ਸੁਨਿ ਆਵੈਂ।
-ਦਰਸਹਿਂ ਸਤਿਗੁਰ ਬਹੁਰ ਸਮਾਵੈਂ-।
ਅਪਰ ਲੋਕ ਅਵਲੋਕਨ ਕਾਰਨ।
ਆਵਹਿਂ ਕਰਿਤੇ ਸੁਜਸ ਉਚਾਰਨ ॥੩੪॥
ਸੁਨਿ ਸ੍ਰੀ ਅਮਰ ਅਧਿਕ ਅਕੁਲਾਏ।
ਨਹਿਂ ਪਹੁਂਚਹਿਂ ਢਿਗ, ਬਿਨਾ ਬੁਲਾਏ।

ਘਟੀ ਕਲਪ[1] ਸਮ ਬੀਤਹਿ ਤਾਂਹੀ।
ਕਰਤਿ ਅਰਾਧਨ ਬਹੁ ਮਨ ਮਾਂਹੀ ॥੩੫॥

[1]ਬ੍ਰਹਮਾ ਦਾ ਇਕ ਦਿਨ ਭਾਵ ਅਣਗਿਣਤ ਸਮੇਂ ਦੇ ਤੁੱਲ।

ਸ੍ਰੀ ਅੰਗਦ ਲਖਿ ਅੰਤਰਜਾਮੀ।
ਪਠਜੋ ਹਕਾਰਨ ਸਿਖ ਤਬਿ ਸ੍ਵਾਮੀ।
ਸਾਦਰ ਜਾਇ ਅਵਾਹਨ ਕੀਨੇ[1]।
ਸੁਨਤਿ ਚਲਜੋ ਜਲ ਸੋਂ ਦ੍ਰਿਗ ਭੀਨੇ ॥੩੬॥

[1]ਬੁਲਾਏ।

ਤਤਕਾਲ ਗੁਰ ਦਰਸ਼ਨ ਕਰਜੋ।
ਤੂਰਨ ਕਰਤਿ ਚਰਨ ਪਰ ਪਰਜੋ[†]।
ਦ੍ਰਵੀ[1] ਬਿਲੋਚਨ ਤੇ ਜਲ ਧਾਰਾ।
ਮਨਹੁ ਪ੍ਰੇਮ ਕੋ ਛੁਟਜੋ ਫੁਹਾਰਾ ॥੩੭॥

[†]ਪਾ:-ਤੂਰਨ ਸੀਸ ਚਰਨ ਪਰ ਧਰਜੋ।
[1]ਚਲੀ।

ਬਜਾਕੁਲ ਪਰਮ ਜਾਨਿ ਕਰਿ ਦਾਸਾ।
ਸ਼੍ਰੀ ਅੰਗਦ ਮੁਖ ਬਾਕ ਪ੍ਰਕਾਸ਼ਾ।
'ਸੁਨਿ ਪੁਰਖਾ ! ਪੂਰਨ ਤੁਮ ਗਜਾਨਿ।
ਪਰਮ ਧਾਮ[1] ਮੈਂ ਕਰੌਂ ਪਯਾਨ ॥੩੮॥

[1]ਸੱਚ ਖੰਡ ਨੂੰ।

ਹਰਖ ਸ਼ੋਕ ਮਨ ਮਹਿਂ ਨਹਿਂ ਕੋਊ।
ਤੂੰ ਪਰਤੱਖਜ ਰੂਪ ਮਮ ਹੋਊ।
ਦੇਹ ਅਛਤ[1] ਗਜਾਨੀ ਜਗ ਐਸੇ।
ਭਰਜੋ ਕੁੰਭ ਸਾਗਰ ਰਹਿ ਜੈਸੇ[1] ॥੩੯॥

[1]ਹੁੰਦਿਆਂ।
[1]ਜਲ ਦਾ ਭਰਿਆ ਘੜਾ ਸਮੁੰਦਰ ਵਿਚ ਜਿੱਕੁਰ ਰਹਿੰਦਾ ਹੈ।

ਘਟ ਫੂਟੇ ਜਲ ਸੋਂ ਜਲ ਮਿਲੈ।
ਤਨ ਤਜਿ ਗਜਾਨੀ ਬ੍ਰਹਮ ਸੋਂ ਰਲੈ।
ਆਵਨਿ ਨਹਿਂ ਮੇਰੋ ਨਹਿਂ ਜਾਵੌਂ।
ਪਰਮਾਤਮ ਨਿਜ ਰੂਪ ਸਮਾਵੌਂ' ॥੪੦॥

ਪੁਨ ਸਿੱਖਜਨ ਸੋਂ ਗਿਰਾ ਉਚਾਰੀ।
'ਉਠਿ ਆਨਹੁ ਗਾਗਰ ਭਰਿ ਬਾਰੀ[1]।
ਅਮਰ ਦਾਸ ਇਸ਼ਨਾਨ ਕਰਾਵਹੁ।
ਸਭਿ ਸੰਗਤਿ ਕੋ ਮੇਲ ਕਰਾਵਹੁ ॥੪੧॥

[1]ਜਲ ਦੀ।

ਦੋਨਹੁ ਪੁੱਤ੍ਰ ਹਕਾਰਨ ਕਰੋ[1]।
ਮਮ ਤਜਾਰੀ ਹੈ ਦੇਰਿ ਨ ਧਰੋ।
ਸਸਕਾਰਨ ਕੀ ਸੌਜ ਬਿਸਾਲਾ।

[1]ਬੁਲਾਓ।

ਕਰਹੁ ਇਕੱਤ੍ਰ ਸਕਲ ਤਤਕਾਲਾ ॥੪੨॥
ਪੈਸੇ ਪੰਚ ਨਲੇਰ ਅਨਾਵਹੁ।
ਫੂਲਨ ਮਾਲ ਬਿਸਾਲ ਬਨਾਵਹੁ।
ਤਿਲ ਚੰਦਨ ਕੇਸਰ ਕੋ ਆਨਹੁਂ।
ਕੁਸ਼ਾ ਪੁਨੀਤ ਲੀਪਬੋ ਠਾਨਹੁ[1]" ॥੪੩॥ [1]ਦੱਭ ਪਵਿੱਤ੍ਰ (ਲਿਆਓ ਤੇ) ਲੇਪਣ ਕਰੋ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਸਮਾਵਨ' ਪ੍ਰਸੰਗ ਬਰਨਨੰ ਨਾਮ ਖਸ਼ਟਬਿੰਸਤੀ ਅੰਸੂ ॥੨੬॥

## ੨੭. [ਸ਼੍ਰੀ ਅਮਰ ਜੀ ਨੂੰ ਗੁਰਿਆਈ ਦੇਣੀ, ਤੇ ਸਮਾਵਣ ਦੀਆਂ ਤਿਆਰੀਆਂ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਸ਼੍ਰੀ ਗੁਰ ਅੰਗਦ ਕੀ ਸੁਨੀ, ਆਇਸੁ ਸਿੱਖ ਸਮਸਤ[1]। — [1]ਸਾਰਿਆਂ ਨੇ।

ਬਿਸਮਤਿ ਹੁਇ ਲਾਗੇ ਕਰਨ, ਪੂਜਹਿਂ ਕਰਹਿਂ[†] ਨਮਸਤ[1] ॥੧॥ — [1]ਨਮਸਕਾਰ। [†]ਪਾ:-ਕਹਹਿਂ।

ਚੌਪਈ:

ਤਬਿ ਸ਼੍ਰੀ ਅਮਰ ਠਾਨਿ ਇਸ਼ਨਾਨਾ।
ਨੰਮ੍ਰਿ ਹੋਇ ਕਰਿ ਨਿਕਟ ਮਹਾਨਾ।
ਬੈਠੇ ਬੰਦਨ ਕਰਿ ਪਦ ਕੰਜ।
ਆਨਿ ਮਿਲੀ ਸੰਗਤਿ ਸਭਿ ਪੁੰਜ ॥੨॥
ਬੀਚ ਬਿਰਾਜਹਿਂ ਸਤਿਗੁਰ ਬੈਸੇ।
ਸਭਿ ਗ੍ਰਹ ਮੈਂ ਸੂਰਜ ਹੁਇ ਜੈਸੇ।
ਨਿਸਾ ਅਵਿੱਦਯਾ ਨਿਕਟ ਨ ਆਵੈ।
ਨਿੰਦਕ ਤਸਕਰ ਦੇਖਿ ਪਲਾਵੈਂ ॥੩॥
ਪੇਚਕ[1] ਬੇਮੁਖ ਅੰਧੇ ਰਹੇ। — [1]ਉੱਲੂ।
ਨਹੀਂ ਪ੍ਰਕਾਸ਼ ਮਹਾਤਮ[1] ਲਹੇ। — [1]ਪ੍ਰਕਾਸ਼ ਦੀ ਮਹਿਮਾ।
ਸੰਤ ਕਮਲ ਬਿਕਸੇ ਹਰਖਾਏ।
ਅਲਿ ਜਗਜਾਸੀ ਜਹਿਂ ਮੰਡਰਾਏ[1] ॥੪॥ — [1]ਜੱਗਯਾਸੂਆਂ ਰੂਪੀ ਭੌਰੇ ਮੰਡਲੌਂਦੇ ਹਨ।
ਮਤਿ ਬਹੁ ਰੀਤਿ ਉਡਗ[1] ਜਗ ਮਾਂਹੀ। — [1]ਤਾਰੇ।
ਪਰਮ ਪ੍ਰਕਾਸ਼ ਸੁ ਪਾਵਤਿ ਨਾਂਹੀ[1]। — [1]ਪਰਮ ਪ੍ਰਕਾਸ਼ ਨੂੰ ਪ੍ਰਾਪਤ ਨਹੀਂ ਹੁੰਦੇ, ਭਾਵ ਹੁੰਦੇ ਸਾਰ ਗੁੰਮ ਹੋ ਜਾਂਦੇ ਹਨ। (ਅ) ਆਪਣਾ ਚਾਨਣਾ ਜਗਤ ਉੱਤੇ ਬਹੁਤ ਨਹੀਂ ਪਾ ਸਕਦੇ।
ਕੈਰਵ ਕਾਨਨ ਗਨ ਦੁਰਚਾਰੀ[1]। — [1]ਸਮੂਹ ਮੰਦ ਕਰਮੀ ਕਵੀਆਂ ਦੇ ਬਨ ਵਾਂਗੂ ਹਨ।
ਸਭਿ ਮੁਰਝਾਇ ਰਹੇ ਤਿਸ ਬਾਰੀ ॥੫॥
ਸਦਗੁਨ ਜੁਤਿ ਨਰ ਜਾਗਤਿ ਭਏ।
ਬਿਖਈ ਜੀਵ ਤਮਚਰ[1] ਸੁਪਤਏ। — [1]ਰਾਖਸ਼, ਚਮਗਿੱਦੜ, ਉੱਲੂ ਆਦਿ ਜੋ ਹਨੇਰੇ ਵਿਚ ਵਿਚਰਦੇ ਹਨ।
ਜਾਗ੍ਰਤ ਕਰਹਿਂ ਸੁ ਆਦਿ ਸ਼ਨਾਨ[1]। — [1]ਸੂਰਜ ਉਦੇ ਹੋਏ ਤੇ ਭਲੇ ਪੁਰਸ਼) ਜਾਗ ਕੇ ਜੀਕੁਣ ਇਸ਼ਨਾਨ ਆਦਿ ਕਰਦੇ ਹਨ।
ਤਿਮ ਸਿਖ ਲਗੇ ਭਗਤਿ ਅਰ ਗਯਾਨ ॥੬॥
ਸੁਪਤ ਰਹੇ ਬਿਸ਼ਿਯਨ ਕੋ ਸੇਵ।

ਨਹੀਂ ਪਛਾਨ ਸਕੇ ਗੁਰ ਭੇਵ।
ਤਬ ਸ਼੍ਰੀ ਅੰਗਦ ਮੁਖ ਪਰ ਲਾਲੀ।
ਖਿਰਜੋ ਕਮਲ ਜਨੁ ਪ੍ਰਭਾ ਬਿਸਾਲੀ ॥੭॥
ਨਿਜਾਨੰਦ ਮਹਿਂ ਮਗਨ ਮਹਾਨਾ।
ਸਭਿਹਿਨਿ ਮਹਿਂ ਤਬ ਬਾਕ ਬਖਾਨਾ।
'ਸੁਨਿ ਪੁਰਖਾ ! ਸ਼੍ਰੀ ਅਮਰ ਸੁ ਪਜਾਰੇ।
ਅਬਿ ਤੁਮ ਬੈਠਹੁ ਥਾਨ ਹਮਾਰੇ ॥੮॥
ਰਾਜ ਜੋਗ ਕੋ ਮਹਦ ਸਿੰਘਾਸਨ।
ਤਿਸ ਪਰ ਸ਼ੋਭਹੁ ਕਰਿਹੁ ਪ੍ਰਕਾਸ਼ਨ।'
ਕਹਿ ਪਹਿਰਾਏ ਬਸਤ੍ਰ ਨਵੀਨ।
ਤਿਲਕ ਭਾਲ[1] ਨਿਜ ਕਰ ਸੋਂ ਕੀਨਿ ॥੯॥ [1]ਮਸਤਕ ਤੇ।
'ਭਗਤਿ, ਵਿਰਾਗ, ਜੋਗ, ਤਤ ਗਜਾਨਾ।
ਇਨ ਚਾਰਨ ਕੋ ਦੀਨਿ ਖਜਾਨਾ।
ਮਨ ਬਾਂਛਤ ਦਿਹੁ ਜਗ ਮਹਿਂ ਦਾਨ।
ਤੋਟ ਨ ਦਿਨ ਪ੍ਰਤਿ, ਬਧਹਿ ਨਿਧਾਨ[1] ॥੧੦॥ [1]ਖਜ਼ਾਨਾਂ।
ਤਾਰਕ ਮੰਤ੍ਰ[1] ਸਭਿਨਿ ਪਰ ਛਾਯਾ। [1]ਤਾਰਨ ਵਾਲਾ ਮੰਤ੍ਰ = ਵਾਹਿਗੁਰੂ।
ਵਾਹਿਗੁਰੂ ਮੁਖ ਜਾਪ ਜਪਾਯਾ।
ਠਾਂਢੀ ਤੋਹਿ ਅੱਗ੍ਰ ਨੌ ਨਿੱਧਿ।
ਦੂਜੀ ਦਿਸ਼ ਪਿਖ ਅਸ਼ਟ ਦਸ਼ੋ ਸਿਧਿ[1] ॥੧੧॥ [1]ਅਠਾਰਾਂ ਸਿੱਧੀਆਂ।
ਸਨਮੁਖ ਖਰੀ ਲੱਛਮੀ ਤੇਰੇ।
ਸੁਰ, ਗੰਧ੍ਰਬ, ਕਿੰਨਰ ਗਨ ਹੇਰੇ।
ਬਿੱਦਜਾਧਰ[1] ਆਦਿਕ ਸਭਿ ਆਏ। [1]ਦੇਵਤਿਆਂ ਦੀ ਇਕ ਕਿਸਮ।
ਆਗਜਾਕਾਰੀ ਤੁਵ ਸਮੁਦਾਏ ॥੧੨॥
ਤੀਨ ਲੋਕ ਮਹਿਂ ਮੁੱਖਜ ਮਹਾਨੇ।
ਸਭਿ ਕਰ ਜੋਰ ਖਰੇ ਅਗੁਵਾਨੇ।
ਨਿਤਿ ਅਧੀਨ ਰਹਿਂ, ਰਿਦੇ ਬਿਚਾਰੋ।
ਨਮਹੁ ਕਰਤਿ[1], ਇਨ ਦਿਸ਼ਾ ਨਿਹਾਰੋ' ॥੧੩॥ [1]ਏਹ ਤੁਹਾਨੂੰ ਨਮਸਕਾਰ ਕਰ ਰਹੇ ਹਨ।
ਤਬਿ ਸ਼੍ਰੀ ਅਮਰ ਨੰਮ੍ਰਿ ਹੁਇ ਕਹਜੋ।

'ਇਨ ਸੋਂ ਮੈਂ ਕੁਛ ਕਾਮ ਨ ਲਹਜੋ।
ਕਰਹੁਂ ਕਹਾਂ ਮੈਂ ਇਨ ਕੋ ਲੋਰ।
ਬਸਹੁ ਰਿਦੇ ਪਦ ਪੰਕਜ ਤੋਰ ॥੧੪॥
ਸਭਿ ਕੇ ਮਨ ਕੀ ਜਾਨਹੁ ਸੁਾਮੀ।
ਜਿਮਿ ਬਰਤਹਿ ਤਿਮ ਅੰਤਰਜਾਮੀ।
ਯਾਂ ਤੇ ਮੇਰੇ ਮਨ ਕੀ ਜਾਨ।
ਬਸੋ ਰਿਦੇ ਨਿਤ ਕਾਂਖ ਮਹਾਨ' ॥੧੫॥
ਸ਼੍ਰੀ ਅੰਗਦ ਸੁਨਿ ਪੁਨ ਸਮਝਾਇਵ।
'ਬਿਨਾ ਕਹੇ ਇਹ ਸਭਿ ਢਿਗ ਆਇਵ।
ਕਰਨਹਾਰ ਆਗਜਾ ਨਿਤ ਤੇਰੀ।
ਸਗਲ ਭਾਤਿ ਇਨ ਸ਼ਕਤਿ ਬਡੇਰੀ ॥੧੬॥
ਚਹਹੁ ਕਹਹੁ, ਨਹਿਂ ਚਹਹੁ, ਨ ਕਹੀਅਹਿ।
ਏ ਸਭਿ ਨਿਕਟ ਆਪਨੇ ਲਹੀਅਹਿ।
ਸਕਲ ਜਗਤ ਕੋ ਤੁਝ ਗੁਰ ਕੀਨਾ।
ਰਾਜ ਜੋਗ ਸਿੰਘਾਸਨ ਦੀਨਾ ॥੧੭॥
ਸੱਤਿਨਾਮ ਕੋ ਸਿਮਰਨ ਸਾਰੇ।
ਉਪਦੇਸ਼ਹੁ, ਹੁਇ ਭਗਤ ਉਦਾਰੇ[1]।
ਨਰਨ ਹਜ਼ਾਰਨਿ ਕੋ ਕੱਲਜਾਨ।
ਕਰੋ ਆਪ ਦੇ ਕਰਿ ਉਰ ਗਜਾਨ ॥੧੮॥
ਪ੍ਰੇਮ ਭਗਤਿ ਮੈਂ ਹੇਰਿ ਤੁਮਾਰੀ।
ਬਸਿ ਹ੍ਵੈ ਦਈ ਸਮ੍ਰਿੱਧੀ[1] ਸਾਰੀ।'
ਪੈਸੇ ਪੰਚ ਨਾਲੀਅਰ ਏਕ।
ਲੇ ਬੁੱਢੇ ਤੇ ਜਲਧਿ ਬਿਬੇਕ[1] ॥੧੯॥
ਠਾਂਢੇ ਭਏ ਪ੍ਰਦੱਛਨ ਦੀਨੀ।
ਸ਼੍ਰੀ ਗੁਰ ਘਰ ਕੀ ਰੀਤਿ ਸੁ ਕੀਨੀ।
ਪੈਸੇ ਪੰਚ ਅਗਾਰੀ ਧਰੇ।
ਝੋਲੀ ਮਹਿਂ ਨਲੇਰ ਧਰਿ ਖਰੇ[†] ॥੨੦॥
ਕਰਿ ਬੰਦਨ ਸਿੰਘਾਸਨ ਦੀਨਾ।
ਸਭਿ ਸੋਂ ਬਾਕ ਉਚਾਰਨ ਕੀਨਾ।

[1]ਸ੍ਰੇਸ਼ਟ।

[1]ਐਸ਼੍ਵਰਜ।

[1]ਭਾਵ ਗੁਰ ਜੀ ਨੇ।

[†]ਪੰਜ ਪੈਸੇ ਨਾਲੀਏਰ ਸੇਲੀ ਤਲਵਾਰ ਆਦਿ ਗੁਰੂ ਸਾਹਿਬ ਆਪ ਅਗੇ ਰਖਕੇ ਨਮਸਕਾਰ ਕਰਦੇ ਸੇ ਤੇ ਤਿਲਕ ਬੁੱਢਾ ਦਿਆ ਕਰਦਾ ਸੀ। [ਦੇਖੋ ਜੀਵਨ ਬਾਬਾ ਬੁੱਢਾ ਜੀ]।

'ਮੇਰੋ ਸਿੱਖ ਪੁੱਤ੍ਰ ਕੈ ਦਾਸ!
ਅੰਤ ਸਮੈਂ ਜੋ ਚਹਿ ਮਮ ਪਾਸ[1] ॥੨੧॥
ਸੋ ਸਭਿ ਉਠਹੁ ਬੰਦਨਾ ਠਾਨਹੁ।
ਨਹੀਂ ਅਪਰ ਬਿਧਿ ਮਨ ਮਹਿਂ ਆਨਹੁ।'
ਸੁਨਿ ਕਰਿ ਬੁੱਢਾ ਸਭਿਨਿ ਅਗਾਰੀ।
ਖਰੋ ਹੋਇ ਪਗਬੰਦਨ ਧਾਰੀ ॥੨੨॥
ਤਿਸ ਪੀਛੈ ਸਿੱਖ ਸੰਗਤਿ ਸਾਰੇ।
ਕਰੀ ਨਮਹਿਂ ਸ਼੍ਰੀ ਅਮਰ ਅਗਾਰੇ।
ਸ਼੍ਰੀ ਅੰਗਦ ਨਿਜ ਸੁਤ ਦਿਸ਼ਿ ਦੇਖਾ।
ਉਠਜੋ ਨ, ਮਨ ਮਹਿਂ ਗਰਬ[1] ਬਿਸ਼ੇਖਾ ॥੨੩॥
ਦਾਸੂ ਸਾਥ ਭਨਜੋ ਗੁਰ ਨਾਥ।
'ਉਠਿ ਤੁਮ ਭੀ ਟੇਕੋ ਨਿਜ ਮਾਥ।'
'ਸੁਨਹ ਪਿਤਾ! ਇਹੁ ਦਾਸ ਹਮਾਰਾ।
ਇਕ ਤੌਂ ਲੀਨਸਿ ਮਮ ਅਧਿਕਾਰਾ ॥੨੪॥
ਦੁਤੀਏ ਉਠ ਕਰਿ ਸੀਸ ਨਿਵਾਵੈਂ।
ਇਹ ਤੌਂ ਹਮ ਤੇ ਨਹਿਂ ਬਨਿ ਆਵੈ।
ਨਿਜ ਸਥਾਨ ਪਰ ਇਹੀ ਟਿਕਾਏ।
ਹਮ ਕੋ ਛੂਛੇ ਰਾਖਿ ਸਿਧਾਏ ॥੨੫॥
ਤੁਮ ਸੌਂ ਕਜਾ ਬਸ ਚਲਹਿ ਹਮਾਰੋ।
ਕਿਯੋ ਪੰਥ ਸਭਿ ਜਗ ਤੇ ਨਜਾਰੋ।
ਜਿਮ ਤੁਮ ਦਾਸ ਹੋਇ ਕਰਿ ਪਾਈ।
ਤਿਮ ਅਬਿ ਦਈ ਦਾਸ ਬਡਿਆਈ[†]' ॥੨੬॥

[1]ਜੋ ਚਾਹੁੰਦਾ ਹੈ ਕਿ ਅੰਤ ਸਮੇਂ ਮੇਰੇ ਪਾਸ (ਪਹੁੰਚੇ)।

[1]ਹੰਕਾਰ।

[†]ਕੇਵਲ ਸੇਵਾ ਕਰਕੇ ਗਦੀ ਮਿਲਣੀ ਸਮਝਣਾ ਭੁੱਲ ਹੈ। ਪਹਿਲਾ ਕਾਰਨ ਹੈ ਧੁਰੋਂ ਦਾਤ ਲੈ ਕੇ ਆਉਣਾ ਜਿਸ ਦਾ ਸਬੂਤ ਚਰਨਾਂ ਵਿਚ ਪਦਮ ਹੈ। ਦੇਖੋ ਪਿਛੇ ਅੰਸੂ ੨੪ ਅੰਕ ੩੯। ਫਿਰ ਘਾਲ, ਦੇਖੋ ਅੰਸੂ ੨੪ ਅੰਕ ੪੦। ਫਿਰ ਪ੍ਰੇਮ ਜੋ ਅੰਤਰ ਆਤਮੇ ਸਤਿਗੁਰ ਨਾਲ ਸੀ। ਫਿਰ ਨਾਮ ਸਿਮਰਨ, ਫਿਰ ਸਤਿਗੁਰ ਦੀ ਅਗੰਮੀ ਮੇਹਰ। ਐਸੇ ਐਸੇ ਸਾਰੇ ਕਾਰਨ ਗੱਦੀ ਮਿਲਨ ਦੇ ਹੁੰਦੇ ਰਹੇ ਹਨ। ਸੇਵਾ ਤੇ ਪਰਖ ਕਈ ਵੇਰ ਸਿੱਖਾਂ ਨੂੰ ਨਿਸਚੇ ਕਰਾਣ ਲਈ ਹੁੰਦੇ ਸਨ।

ਸੁਨਿ ਦਾਸੂ ਤੇ ਦਾਤੂ ਸਾਥ।
ਆਗਜਾ ਕਹਿ ਗੁਰ 'ਟੇਕੋ ਮਾਥ।'
ਤਿਨ ਭੀ ਨਹਿਂ ਮਾਨੀ ਥਿਤ ਰਹਜੋ।
ਨਿਜ ਬਡਿਆਈ ਕੋ ਬਚੁ ਕਹਜੋ ॥੨੭॥

ਸ੍ਰੀ ਅੰਗਦ ਤੁਸ਼ਨਿ ਮੁਖ ਧਾਰੀ।
ਭਲੀ ਬੁਰੀ ਸੁਤ ਸੋਂ ਨ ਉਚਾਰੀ।
ਪੁਨ ਸੰਗਤਿ ਮਹਿਂ ਕਹ੍ਯੋ ਸੁਨਾਈ।
'ਮਮ ਸਰੂਪ ਅਬਿ ਇਹੈ ਸੁਹਾਈ ॥੨੮॥
ਮੋ ਮਹਿਂ ਇਸ ਮਹਿਂ ਭੇਦ ਨ ਜਾਨਹੁਂ।
ਏਕ ਸਰੂਪ ਦੁਹੁੰਨ ਕੋ ਮਾਨਹੁ।'
ਪੁਨ ਸ੍ਰੀ ਸਤਿਗੁਰ ਆਗ੍ਯਾ ਕਰੀ।
'ਭੋਜਨ ਤ੍ਯਾਰ ਹੋਇ ਇਸ ਘਰੀ ॥੨੯॥
ਸਭਿ ਸੰਗਤਿ ਕੋ ਦੇਹੁ ਅਹਾਰਾ।
ਸਭਿ ਮਿਲਿ ਕਰਉ ਅਨੰਦ ਉਦਾਰਾ।'
ਤਬਿ ਸ੍ਰੀ ਅਮਰ ਉਠ੍ਯੋ ਹਿਤ ਧਾਰਿ।
ਕੀਨਸਿ ਜਾਇ ਅਹਾਰ ਸੁ ਤ੍ਯਾਰ ॥੩੦॥
ਸਤਿਗੁਰ ਆਪ ਜਾਇ ਕਰਿ ਖਾਇਵ।
ਪੁਨ ਸਭਿ ਸੰਗਤਿ ਮਹਿਂ ਬਰਤਾਇਵ।
ਅਪਨ ਸਿੰਘਾਸਨ ਪਰ ਗੁਰ ਗਏ।
ਅਤਿ ਅਨੰਦ ਜੁਤਿ ਸ਼ੋਭਤਿ ਭਏ ॥੩੧॥
ਮਿਲਹਿਂ ਪਰਸਪਰ ਸਿਖ ਸਮੁਦਾਇ।
ਪੂਰਬਲੀ† ਕਹਿ ਬਾਤ ਸੁਨਾਇਂ। †ਪਾ:-ਪੂਰਬ ਕੀ।
-ਸ੍ਰੀ ਨਾਨਕ ਨਿਜ ਦੇਹਿ ਸਮੇਤ।
ਕੀਨ ਗਮਨ ਬੈਕੁੰਠ ਨਿਕੇਤ ॥੩੨॥
ਭਗਤ ਕਬੀਰ ਆਦਿ ਜੇ ਭਏ।
ਬਹੁਤ† ਸ਼ਰੀਰ ਸਮੇਤ ਸੁ ਗਏ-। †ਪਾ:-ਬਹੁਰ।
ਇਮਿ ਬਿਚਾਰ ਸਿੱਖਨ ਮੈਂ ਹੋਈ।
ਸ੍ਰੀ ਅੰਗਦ ਜਾਨੀ ਮਨ ਸੋਈ ॥੩੩॥
ਰਿਦੇ ਬਿਚਾਰਹਿਂ -ਸ਼ੰਕਾ ਇਨ ਕੇ।
ਨੀਕੇ ਨਹਿਂ ਬਿਬੇਕ ਮਨ ਜਿਨ ਕੇ।
ਦੇਹਿ ਸਨੇਹ ਨ ਸੰਤਨ ਮਾਂਹੀ।
ਇਮਿ ਸੂਛਮ ਗਤਿ ਜਾਨਹਿਂ ਨਾਂਹੀ ॥੩੪॥
ਜੇ ਇਨ ਕੀ ਮਨ ਸ਼ੰਕ ਨ ਜਾਇ।
ਮਮ ਸੰਗਤਿ ਕੋ ਕ੍ਯਾ ਫਲ ਪਾਇਂ।

ਪੁੰਨ ਮਹਾਨ ਬ੍ਰਿਥਾ ਸਭਿ ਖੋਵਹਿਂ।
ਅਸ ਸੰਦੇਹ[1] ਮੈਂ ਜੇ ਮਨ ਹੋਵਹਿ ॥ ੩੫ ॥ [1]ਸੰਸੇ।
ਸ਼ਰਧਾ ਤਜਾਗੇ ਦੋਸ਼ ਬਿਸ਼ਾਲੇ।
ਉਰ ਨਿਸ਼ਚਾ ਇਨ ਕੈ ਸਭਿ ਹਾਲੇ[1]-। [1]ਹਿੱਲ ਜਾਏਗਾ।
ਇਮਿ ਸਿੱਖਨ ਪਰ ਕਰੁਨਾ ਠਾਨੀ।
ਅਦਭੁਤ ਲੀਲਾ ਰਚੀ ਮਹਾਨੀ ॥ ੩੬ ॥
ਭਏ ਅਲੋਪ ਸਿੰਘਾਸਨ ਪਰ ਤੇ।
ਹੁਤੇ ਸਮੀਪ, ਨ ਕਹੂੰ ਨਿਹਰਿਤੇ।
ਦੇਖਿ ਚਲਿੱਤ੍ਰ ਬਿਸਮ ਮਤਿ ਰਹੀ।
ਅਦਭੁਤ ਲੀਲਾ ਜਾਤਿ ਨ ਕਹੀ ॥ ੩੭ ॥
ਚਹੁਂ ਦਿਸ਼ ਬੋਲਿ ਉਠੇ ਸਿਖ ਸਾਰੇ।
'ਤਨ ਜੁਤਿ ਗੁਰ ਬੈਕੁੰਠ ਪਧਾਰੇ।'
ਪਰਜੋ ਰੌਰ ਸੰਗਤਿ ਕੇ ਮਾਂਹੀ।
'ਸਤਿਗੁਰ ਦਰਸ਼ਨ ਪ੍ਰਾਪਤਿ ਨਾਂਹੀ' ॥ ੩੮ ॥
ਲੰਗਰ ਬਿਖੇ ਸੇਵ ਸਭਿ ਕੇਰੀ।
ਕਰਤਿ ਹੁਤੇ ਸ਼੍ਰੀ ਅਮਰ ਬਡੇਰੀ।
ਸੁਨਿ ਕਰਿ ਚਲਿ ਆਏ ਤਤਕਾਲਾ।
ਪਰਜੋ ਸਿੰਘਾਸਨ ਹੀਨ ਕ੍ਰਿਪਾਲਾ[1] ॥ ੩੯ ॥ [1]ਕ੍ਰਿਪਾਲੂ ਜੀ ਤੋਂ ਸੱਖਣਾ।
ਪਿਖਿ ਸ਼੍ਰੀ ਅੰਗਦ ਕੀ ਅਸ ਲੀਲਾ।
ਖਰੇ ਹੋਇ ਕਰਿ ਤਹਾਂ ਸੁਸ਼ੀਲਾ[1]। [1]ਭਾਵ ਸ਼੍ਰੀ ਅਮਰਦਾਸ ਜੀ।
ਅਚਰਜ ਗਤਿ ਕੁਛ ਲਖੀ ਨ ਜਾਵੈ।
ਜੋ ਸਮ ਹੋਇ ਤਊ ਕੁਛ ਪਾਵੈ[1] ॥ ੪੦ ॥ [1]ਜੇ ਉਨ੍ਹਾਂ ਦੇ ਬ੍ਰੱਬਰ ਦਾ ਹੋਵੇ ਸੋ ਕੁਛ (ਭੇਦ ਨੂੰ) ਪਾਵੇ। ਅਗੇ ਫੇਰ ਦਸਦੇ ਹਨ ਕਿ ਗੁਰੂ ਅਮਰ ਦੇਵ ਜੀ ਨੇ ਗੱਲ ਸਮਝ ਲਈ, ਭਾਵ ਕਿ ਓਹੋ ਉਨ੍ਹਾਂ ਦੇ ਤੁੱਲ ਸਨ ਓਹੀ ਸਮਝ ਸਕਦੇ ਸਨ।
ਕਰਹਿਂ ਬਿਚਾਰਨਿ ਅਪਨੇ ਚੀਤ।
-ਸ਼੍ਰੀ ਗੁਰ ਕਜੋਂ ਕੀਨਸਿ ਅਸ ਰੀਤਿ?-।
ਤਾਤਪਰਯ ਕੋ ਨੀਕੇ ਜਾਨਾ[1]। [1]ਚੰਗੀ ਤਰ੍ਹਾਂ ਸਮਝ ਲਿਆ।
ਪ੍ਰਗਟਾਵਨ ਹਿਤ ਸੁਜਸ ਬਖਾਨਾ[1]: ॥ ੪੧ ॥ [1]ਫੇਰ ਗੁਰੂ ਜੀ ਨੂੰ) ਪ੍ਰਗਟ ਕਰਨ ਲਈ (ਆਪਨੇ) ਜਸ ਉਚਾਰਿਆ।

ਪ੍ਰਮਾਨਕ ਛੰਦ:

ਅਨੰਦ ਕੰਦ ਰੂਪ ਹੋ।
ਬਿਲੰਦ ਭੂਪ ਭੂਪ[1] ਹੋ। — [1]ਰਾਜਿਆਂ ਦੇ ਵੱਡੇ ਰਾਜੇ।
ਨ ਆਦਿ ਅੰਤ ਤੋਹਿ ਕੋ।
ਸਮਾਨ ਆਨ ਹੋਹਿ ਕੋ[1] ॥੪੨॥ — [1]ਕੌਣ।
ਮੁਕੰਦ ਸੇਵਕਾਨ ਕੋ। ਪ੍ਰਕਾਸ਼ ਚੰਦ ਭਾਨੁ ਕੋ[1]। — [1]ਚੰਦ ਸੂਰਜ ਨੂੰ ਪ੍ਰਕਾਸ਼ਣ ਵਾਲੇ ਹੋ।
ਸੁ ਦਾਨ ਦੇ ਜਹਾਨ ਕੋ। ਕਰੈ ਜੁ ਖਾਨ ਪਾਨ ਕੋ[1] ॥੪੩॥ — [1]ਜਗਤ ਜੋ ਕੁਛ ਖਾਨ ਪਾਨ ਕਰਦਾ ਹੈ ਸੋ ਦਾਨ ਤੁਸੀਂ ਦੇਂਦੇ ਹੋ।
ਚਰਿੱਤ੍ਰ ਤੋ[1] ਬਚਿੱਤ੍ਰ ਹੈਂ। ਭਨੇ ਸੁਨੇ[2] ਪਵਿੱਤ੍ਰ ਹੈਂ। — [1]ਆਪਦੇ। [2]ਜੋ ਕਹੇ ਯਾ ਸੁਣੇ।
ਅਦੇਵ ਦੇਵ ਨਾਥ ਹੈਂ। ਸਭੈ ਨਿਵਾਇ ਮਾਥ ਹੈਂ ॥੪੪॥
ਅਜਾਯ ਹੋ[1], ਅਮਾਯ ਹੋ[2]। — [1]ਅਜਨਮ ਹੋ। [2]ਮਾਯਾ ਰਹਤ ਹੋ।
ਸਦੀਵ ਸੁੱਧਿ ਭਾਯ ਹੋ[1]। — [1]ਜਿਨ੍ਹਾਂ ਦਾ ਭਾਵ ਸਦਾ ਪਵਿੱਤ੍ਰ ਹੈ। (ਅ) ਸੁੱਤੇ ਸਿੱਧ ਸ੍ਵਰੂਪ ਹੋ।
ਪਰੰਪਰਾ ਪਰੇਸ਼ ਹੋ[1]। — [1]ਪਰੰਪਰਾ ਤੋਂ ਈਸ਼੍ਵਰਾਂ ਨਾਲੋਂ ਵੱਡੇ ਹੋ।
ਧਰੰਧਰਾ ਅਦੇਸ਼ ਹੋ[1] ॥੪੫॥ — [1]ਧਰਤੀ ਦੇ ਧਾਰਨ ਵਾਲੇ ਜੀ! (ਆਪਨੂੰ) ਨਮਸਕਾਰ ਹੋਵੇ।
ਰਹੇ ਬਿਸਾਲ ਗੋਪ[1] ਹ੍ਵੈ। — [1]ਗੁੱਝੇ।
ਜਿ ਖੋਜਿਏ ਨ ਓਪ ਹ੍ਵੈ[1]। — [1]ਜਿਨ੍ਹਾਂ ਨੇ ਤੁਸੀਂ ਖੋਜੇ (ਲੱਭੇ) ਹੋ ਉਨ੍ਹਾਂ ਦੀ ਉਪਮਾ (ਸੁੰਦਰਤਾ) ਨਹੀਂ (ਕਹੀ ਜਾ) ਸਕਦੀ। (ਅ) ਆਪ ਜੀ ਦੇ ਇਸੇ ਤਰ੍ਹਾਂ ਦੇ ਗੁਪਤ ਰਹਿਣ ਦੀ ਜੇ ਉਪਮਾ ਖੋਜੀਏ ਤਾਂ ਨਹੀਂ (ਮਿਲਦੀ)।
ਅਜਾਨ ਲੋਕ ਹ੍ਵੈ ਰਹੇ।
ਪ੍ਰਤੀਤ ਧਾਰਿ ਨਾ ਲਹੇ[1] ॥੪੬॥ — [1]ਨਹੀਂ ਦਰਸ਼ਨ ਕਰਦੇ।
ਗੁਰੂ ਮਹਾਨ ਚੀਨਿਯੋ।
ਨਿਹਾਲ ਦਾਸ ਕੀਨਿਯੋ।
ਨਿਵਾਰਿ ਮੋਹ ਤਾਪ ਕੋ।
ਜਪਾਇ ਨਾਮ ਜਾਪ ਕੋ ॥੪੭॥
ਸਦਾ ਅਧੀਨ ਪ੍ਰੇਮ ਕੇ।
ਨ੍ਰਿਬਾਹਿ ਕੀਨਿ[1] ਨੇਮ ਕੇ। — [1]ਨਿਬਾਹੁਣ ਵਾਲੇ।
ਸੁ ਤਾਇ ਜੇਮੁ ਹੇਮ ਕੇ[1]। ਸੁ ਦਾਨ ਦੇਤਿ ਛੇਮ ਕੇ ॥੪੮॥ — [1]ਤਾਕੇ ਸੋਨਾ ਜੈਸੇ (ਸੁੱਧ ਕਰੀਦਾ ਹੈ)।
ਸੁਛੰਦ† ਸਿੰਧੁ ਨੰਦਨਾ[1]। ਅਮੰਦ ਹੋ, — [1]ਆਪ (ਜਿੰਨੇ) ਸੁਤੰਤ੍ਰ ਹੋ ਸਮੁੰਦਰ ਦਾ ਪੁੱਤ੍ਰ (ਚੰਦਰਮਾਂ ਬੀ

ਮਨਿੰਦ ਨਾ[2]।

ਉਤਨਾ ਨਹੀਂ) (ਅ) (ਵਧੇਰੇ) ਸ੍ਵੱਛ ਹੋ ਚੰਦ੍ਰਮਾਂ ਨਾਲੋਂ (ੲ) ਸੁਤੰਤ੍ਰ ਹੋ ਤੇ ਆਨੰਦ ਦੇ ਸਮੁੰਦ੍ਰ ਹੋ। [2]ਤੁਸੀਂ ਚੰਦ ਵਾਂਗੂ) ਮੰਦ ਨਹੀਂ ਹੁੰਦੇ (ਵਧਦੇ ਘਟਦੇ ਨਹੀਂ) ਤਾਂਤੇ ਉਹ ਤੁੱਲਜ ਨਹੀਂ। [†]ਪਾ:-ਜੁ ਛੰਦ।

ਗੋਬਿੰਦ, ਸ਼ੱਤ੍ਰੂ ਕੰਦਨਾ[1]। ਸੁ ਬੰਦਨਾ, ਤੁ ਬੰਦਨਾ[2] ॥੪੯॥

[1]ਵੈਰੀ ਦੇ ਨਾਸ਼ ਕਰਤਾ। [2]ਤੁਹਾਨੂੰ ਨਮਸਕਾਰ ਹੈ।

ਦੋਹਰਾ:

ਸ਼੍ਰੀ ਸਤਿਗੁਰ! ਕਿਮ ਆਪ ਅਬਿ, ਹੁਇ ਗੇ ਅੰਤਰ ਧਜਾਨ।
ਲੋਕਨਿ ਕੀ ਸ਼ੰਕਾ ਕਹਾਂ, ਤੁਮਹਿ ਨ ਉਚਿਤ ਮਹਾਂਨ ॥੫੦॥
ਦਿਹੁ ਦਰਸ਼ਨ ਕਰੁਨਾ ਕਰਹੁ, ਪ੍ਰਥਮ ਜਗਤ ਕੀ ਰੀਤਿ।
ਕਰਤੇ ਰਹੇ ਸੁ ਅਬਿ ਕਰਹੁ, ਕਯੋਂ ਠਾਨਹੁ ਬਿੱਪ੍ਰੀਤ ॥੫੧॥
ਪਰਮ ਧਾਮ ਅਭਿਰਾਮ ਕੋ, ਗਮਨਹੁ ਇਹ ਤਨ ਤਜਾਗਿ।'
ਇਮ ਬਿਨਤੀ ਸੁਨਿ ਦਾਸ ਕੀ, ਜਾਨਿ ਮਹਾਂ ਅਨੁਰਾਗ ॥੫੨॥
ਸਿੰਘਾਸਨ ਪਰ ਵਿਦਤ ਭੇ, ਦੇਖਿ ਸਕਲ ਹਰਿਖਾਇ।
'ਜੈ! ਜੈ!' ਸ਼ਬਦ ਉਚਾਰਿ ਕਰਿ, ਪਰੇ ਦੌਰ ਸਭਿ ਪਾਇ ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅੰਗਦ ਪਰਮ ਧਾਮ ਗਮਨ' ਪ੍ਰਸੰਗ ਬਰਨਨੰ ਨਾਮ ਸਪਤਬਿੰਸਤੀ ਅੰਸੂ ॥੨੭॥

## ੨੮. [ਸ਼੍ਰੀ ਗੁਰੂ ਅੰਗਦ ਦੇਵ ਜੀ ਦਾ ਜੋਤੀ ਜੋਤ ਸਮਾਉਣਾ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਅਮਰਦਾਸ ਹੁਇ ਪਾਸ ਗੁਰ, ਨਿਜ ਅਰਦਾਸ ਪ੍ਰਕਾਸ਼।
'ਅਦਭੁਤ ਲੀਲਾ ਆਪ ਕੀ, ਸਦਾ ਬਿਲਾਸ ਹੁਲਾਸ ॥੧॥

ਚੌਪਈ:

ਇਹ ਕਾਰਨ ਕਿਮ ਰਾਵਰ ਕੀਨਾ?
ਸਭਿ ਕੇ ਮਨ ਅਚਰਜ ਬਡ ਦੀਨਾ।
ਇਸ ਪ੍ਰਕਾਰ ਨਹਿਂ ਉਚਿਤ ਤੁਮਾਰੇ।
ਪਰਮ ਧਾਮ ਕੋ ਜਥਾ ਪਧਾਰੇ' ॥੨॥
ਸ਼੍ਰੀ ਅੰਗਦ ਸੁਨਿ ਤਬਹਿ ਬਖਾਨਾ।
'ਸਿੱਖਨ ਕੇ ਮਨ ਸ਼ੰਕ ਮਹਾਨਾ।
-ਸਹਤ ਸਰੀਰ ਬਿਕੁੰਠ ਸਿਧਾਰੇ[1]-।
ਆਪਸ ਮਹਿਂ ਮਿਲ ਕਰਤਿ ਉਚਾਰੇ ॥੩॥

[1]ਕਿ ਇਹ ਬੀ) ਸਰੀਰ ਸਮੇਤ ਬੈਕੁੰਠ ਸਿਧਾਰਨ (ਅ) (ਕਿ ਗੁਰੂ ਨਾਨਕ) ਸਿਧਾਰੇ ਹਨ।

ਏਵ ਨ ਕਰਤੇ ਸ਼ਰਧਾ ਨਾਸਤਿ।
ਲਗਤਿ ਦੋਸੁ ਮਮ ਦਾਸਨ ਗ੍ਰਾਸਤਿ।
ਸਭਿਹਿਨਿ ਮਨ ਸ਼ੰਕਾ ਮਲ ਧਾਰੀ।
ਇਹੁ ਕ੍ਰਿਤਿ ਜਲੁ ਸਾਥ ਪਖਾਰਾ[1] ॥੪॥

[1]ਇਹ ਕਰਕੇ (ਉਹ ਮੈਲ ਮਾਨੋਂ) ਜਲ ਨਾਲ ਧੋ ਦਿੱਤੀ ਹੈ।

ਮਮ ਸੰਗਤ ਤੇ ਸਿਖ ਸੁਖ ਪਾਵਹਿਂ।
ਬਿਨ ਸ਼ਰਧਾ ਸੋ[1] ਹਾਥ ਨ ਆਵਹਿ।'

[1]ਉਹ (ਸੁਖ)।

ਬਿਗਸ ਬਦਨ ਤੇ ਬਹੁਰ ਬਖਾਨੀ।
'ਸੁਨਿ ਪੁਰਖਾ! ਤੂੰ ਪੂਰਨ ਗ੍ਯਾਨੀ[†] ॥੫॥

[†]ਗੁਰੂ ਅਮਰ ਦਾਸ ਜੀ ਹੁਣ ਆਪਣੇ ਅਸਲੀ ਸਰੂਪ ਵਿਚ ਪ੍ਰਕਾਸ਼ਮਾਨ ਹਨ ਤੇ 'ਆਪ' ਹਨ: ਹੁਣ ਉਨ੍ਹਾਂ ਨੂੰ ਪੂਰਨ ਗ੍ਯਾਨੀ ਕਹਿਣਾ ਨੀਵੀਂ ਉਪਮਾ ਹੈ, ਗ੍ਯਾਨ ਤਾਂ ਉਨ੍ਹਾਂ ਤੋਂ ਪ੍ਰਕਾਸ਼ ਪਾਉਂਦਾ ਹੈ। ਕਵਿ ਜੀ ਦੀ ਮੁਰਾਦ 'ਪੂਰਨ' ਤੇ ਜ਼ੋਰ ਦੇਣ ਤੋਂ ਹੈ, ਕਿਉਂਕਿ ਓਹ ਸਭ ਬਿਧ ਪੂਰਨ ਹਨ, 'ਆਪ' ਹਨ।

ਇਹ ਜਗ ਸਲਿਤਾ ਕੋ ਸੁ[1] ਪ੍ਰਵਾਹਾ।
ਚਲ੍ਯੋ ਜਾਤ, ਪੁਨ ਪੂਰਨ ਆਹਾ।
ਜਲ ਤਰੰਗ ਜਿਉਂ ਜਲਹਿ ਸਮਾਵੈਂ।

[1]ਵਾਂਗੂ ਹੈ।

ਹੈਂ ਜਲ ਜਲ ਤੇ ਭਿੰਨ[1] ਦਿਖਾਵੈ ॥੬॥

[1]ਅੱਡ।

ਸੰਤ ਦ੍ਵੈਤ ਤਿਮ ਨਾਂਹਿਨ ਮਾਨੇ।
ਆਤਮ ਪਰਮਾਤਮ ਇਕ ਜਾਨੇ।
ਜਿਮੁ ਜਲ ਬਿਖੈ ਬੁਦਬੁਦਾ ਹੋਇ।
ਜਨਮ ਮਰਨ ਦੇਹਿਨਿ ਇਮ ਜੋਇ[1] ॥੭॥

[1]ਦੇਖ! (ਅ) ਦੇਖੀਦਾ ਹੈ।

ਪੱਤ੍ਰ ਪੁਰਾਤਨ ਤਰੁ ਕੇ ਗਿਰੈਂ।
ਬਹੁਰ ਨ ਜੁਰੈਂ ਨਏ ਲਗ ਪਰੈਂ।
ਤਥਾ ਸਰੀਰ ਜਰਜਰੀ ਹੋਇ।
ਮਰਤਿ ਨ ਏ ਉਪਜਹਿ ਜਗ ਜੋਇ ॥੮॥
ਜਗਤ ਅਨਾਦਿ ਕਾਲ ਕੋ ਐਸੇ।
ਚਲਯੋ ਆਇ ਜਿਹ ਪਾਰ ਨ ਕੈਸੇ।
ਅਬਿ ਤੁਮ ਸਭਿ ਨੇ ਮੋਹਿ ਪਿਛਾਰੀ।
ਕਰਹੁ ਨ ਸ਼ੋਕ ਮੋਹ ਕੋ ਟਾਰੀ ॥੯॥
ਮੰਗਲ ਨਾਨਾ ਭਾਂਤਿ ਕਰੀਜੈ।
ਸ਼ਬਦ ਕੀਰਤਨ ਪਠਹੁ ਸੁਨੀਜੈ।'
ਦੋਨਹੁ ਪੁੱਤ੍ਰ ਆਇ ਤਿਸ ਕਾਲਾ।
ਪਰੇ ਚਰਨ ਅਰਬਿੰਦ ਕ੍ਰਿਪਾਲਾ ॥੧੦॥
'ਦਯਾਧਾਰਿ ਬਿਵਹਾਰ ਬਤਾਵਹੁ।
ਜਿਮਿ ਪੀਛੇ ਹਮ ਕਰਹਿਂ, ਜਨਾਵਹੁ।
ਜਗਤ ਰੀਤਿ ਅਰੁ ਕੁਲ ਆਚਾਰ[1]।

[1]ਕਰਤੱਵਜ।

ਜੈਸੇ ਆਯੋ ਹੋਤਿ† ਅਗਾਰ[1] ॥੧੧॥

[1]ਜਿਸ ਤਰ੍ਹਾਂ ਅੱਗੇ ਹੁੰਦਾ ਆਇਆ ਹੈ। †ਪਾ:-ਹੁਤੋ।

ਸੁਨਿ ਸ਼੍ਰੀ ਸਤਿਗੁਰ ਬਾਕ ਉਚਾਰੇ।
'ਜਗ ਅਰ ਕੁਲ ਕੇ ਜਿਤਿਕ ਅਚਾਰੇ।
ਹਮਰੇ ਹੇਤ ਨਹੀਂ ਕੁਛ ਕਰਨਾ।
ਕੀਰਤਿ ਪਠਿ ਸੁਨਿ ਨਾਮ ਸਿਮਰਨਾ ॥੧੨॥
ਕਰਹੁ ਅਨੰਦ ਮੰਗਲਾ ਚਾਰਾ।
ਦੇਹੁ ਸਰੀਰ ਅਗਨਿ ਸਸਕਾਰਾ†।'

†ਇਹ ਵਾਕ ਤੇ ਇਨ੍ਹਾਂ ਦਾ ਅਮਲ ਗੁਰ ਮਿਰ੍ਯਾਦਾ ਹੈ, ਇਹ ਗੁਰ ਮਿਰ੍ਯਾਦਾ ਦਾ ਮੁੱਢ ਹੈ।

ਪੁਨ ਪੁੱਤ੍ਰਨ ਕੋ ਸੰਗਤਿ ਸਾਥ।
ਕਹਿ ਸ਼੍ਰੀ ਅਮਰ ਗਹਾਯੋ ਹਾਥ ॥੧੩॥

ਸਭਿਹਿਨਿ ਕੋ ਉਪਦੇਸ਼ ਦ੍ਰਿੜ੍ਹਾਯੋ।
'ਇਹ ਮੈਂ ਅਪਨੇ ਥਾਨ ਬਿਠਾਯੋ।
ਮੋ ਮਹਿਂ ਇਸ ਮਹਿਂ ਭੇਦ ਨ ਜਾਨੋ।
ਜੋ ਜਾਨੈ ਲਹਿ ਖੇਦ ਮਹਾਨੋ ॥੧੪॥
ਭੁਗਤਿ ਮੁਕਤਿ ਸਭਿ ਇਨ ਕੇ ਹਾਥ।
ਜੋ ਸੇਵਹਿ ਹੋਵੈ ਸੁਖ ਸਾਥਿ।
ਸ਼ਰਨ ਪਰੈ ਸੋਊ ਜਗ ਤਰੈ।
ਹੋਇ ਦੁਖੀ ਦ੍ਰੋਹ ਜੁ ਉਰ ਧਰੈ ॥੧੫॥
ਇਰਖਾ ਕਰੈ ਸਰੈ ਨਹਿਂ ਕਾਰ।
ਉਲਟੋ ਅਪਨੋ ਲੇਹਿ ਬਿਗਾਰਿ।'
ਇਮ ਕਹਿ ਲੀਨਿ ਹਕਾਰਿ ਜੁਲਾਹੇ।
ਤਤਛਿਨ ਆਏ ਸਤਿਗੁਰ ਪਾਹੇ ॥੧੬॥
ਤਿਨ ਸੋਂ ਕਹਜੋ 'ਤਜਹੁ ਇਹ ਗ੍ਰਾਮ†।
ਅਪਰ ਥਾਨ ਕੀਜਹਿ ਨਿਜ ਧਾਮ।
ਕੀਲਾ ਅਮਰ ਚਰਨ ਲਗ ਗਿਰਜੋ।
ਸੋ ਤਰੁ ਹੋਇ ਭਯੋ ਅਬਿ ਹਰਜੋ[1] ॥੧੭॥
ਤਿਸ ਕੇ ਢਿਗ ਸਸਕਾਰ ਹਮਾਰੋ।
ਮੰਦਰ ਸੁੰਦਰ ਬਨਹਿਂ ਉਦਾਰੋ।
ਨਹੀਂ ਬਿਦਾਰੁ ਸਕਹਿ ਤਿਸ ਕੋਊ।
ਰਹਿ ਚਿਰਕਾਲ ਥਿਰਹਿ ਤਰੁ ਸੋਊ' ॥੧੮॥
ਦਰਬ ਬ੍ਰਿੰਦ ਤਬਿ ਦਿਯੋ ਕੁਵਿੰਦਹ[1]।
'ਕਰਹੁ ਅਪਰ ਥਲ ਸਦਨ ਬਿਲੰਦਹਿ।
ਜੇ ਕਰਿ ਇਹਾਂ ਬਸਹੁ ਕਬਿ ਆਇ।
ਨਹਿੰਨ ਬਚੋ ਸਗਰੇ ਮਰਿ ਜਾਇ ॥੧੯॥
ਸੋ ਇਹ ਥਾਨ† ਹਮਾਰਾ ਭਯੋ।
ਤਿਸ ਕੋ ਮੋਲ ਤੁਮੈਂ ਦੈ ਦਯੋ।'
ਸੁਨਿ ਕੁਵਿੰਦ ਧਰਿ ਤ੍ਰਾਸ ਬਿਲੰਦ।
ਲਯੋ ਦਰਬ ਜੋ ਦੀਨਸਿ ਬ੍ਰਿੰਦ† ॥੨੦॥
ਪੁਨ ਸ਼੍ਰੀ ਅਮਰ ਸਿੱਖ ਸਮੁਦਾਏ।
ਤਨ ਸਿਸਕਾਰਨ ਕੋ ਸਮੁਝਾਏ।
'ਜਹਿਂ ਕਰੀਰ ਹੋਵੈ ਤਰੁ ਹਰੋ।

†ਪਾ:-ਠਾਮ।

[1]ਉਹ ਹੁਣ ਹਰਾ ਹੋ ਆਇਆ ਹੈ, ਬ੍ਰਿੱਛ ਬਣ ਜਾਏਗਾ।

[1]ਜੁਲਾਹੇ ਨੂੰ।

†ਪਾ:-ਸੋ ਇਸਥਾਨ।

†ਪਾ:- ਇਹ ਪ੍ਰਸੰਗ ਮਹਿਮਾਂ ਪ੍ਰਕਾਸ਼ ਵਿਚ ਨਹੀਂ ਹੈ।

ਤਿਸ ਕੇ ਨਿਕਟ ਥਾਨ ਮਮ ਕਰੋ' ॥੨੧॥
ਮੁਖ ਪ੍ਰਸੰਨ ਇਮਿ ਕਹਿ ਸਭਿ ਕਾਂਹੂ।
ਖਿਰਜੋ ਕਮਲ ਜਨੁ ਜਲ ਕੇ ਮਾਂਹੂ।
ਅਤਿਸ਼ੈ ਸੁੰਦਰਤਾ ਛਬਿ ਬਾਢੀ।
ਲਾਲੀ ਅਰਣੋਦਯ[1] ਸਮ ਗਾਢੀ ॥੨੨॥

[1]ਸੂਰਜ ਉਦਯ ਦੀ ਲਾਲੀ।

ਕਮਲ ਪੱਤ੍ਰ ਸਮ ਬਿਕਸੇ ਲੋਚਨ।
ਦੇਖਤਿ ਸਭਿ ਦਿਸ਼ ਸੋਚ ਬਿਮੋਚਨ।
ਮੁਸਕਾਵਤਿ ਬੋਲਤਿ ਮਨ ਭਾਵਤਿ।
ਸਿਖ ਸਭਿ ਪਿਖਿ ਕਰਿ ਬਲਿ ਬਲਿ ਜਾਵਤਿ ॥੨੩॥
ਨਿਜ ਅਨੰਦ ਮਹਿਂ ਮਗਨ ਬਿਲੰਦੇ।
ਧਾਰਨ ਤਜਾਗਨ ਦੇਹਿ ਸੁਛੰਦੇ[1]।

[1]ਦੇਹ ਦਾ ਧਾਰਨਾ ਯਾ ਤਿਆਗਣਾ ਆਪ ਦੇ ਆਪਣੇ ਵੱਸ ਵਿਚ ਹੈ।

ਕ੍ਰਿਪਾ ਦ੍ਰਿਸ਼ਟਿ ਸੋਂ ਸਭਿ ਦਿਸ਼ਿ ਦੇਖਾ।
ਦੀਨਸਿ ਦਰਸ਼ਨ ਅਨੰਦ ਵਿਸ਼ੇਖ਼ਾ ॥੨੪॥
ਪੁਨ ਸਭਿ ਕੇ ਦੇਖਤਿ ਤਤਕਾਲ।
ਪੌਢ ਗਏ ਸ਼੍ਰੀ ਗੁਰੂ ਕ੍ਰਿਪਾਲ।
ਊਪਰ ਬਿਸਦ ਬਸਤ੍ਰ ਕੋ ਲੀਨਾ।
ਪਰਮ ਧਾਮ ਪ੍ਰਸਥਾਨੋ ਕੀਨਾ ॥੨੫॥
ਤਿਹ ਛਿਨਿ ਬਿਧਿ[1] ਸ਼ੰਕਰ[2] ਚਲਿ ਆਏ।

[1]ਬ੍ਰਹਮਾਂ। [2]ਸ਼ਿਵ ਜੀ।

'ਸਾਧ ਸਾਧ' ਮੁਖ ਬਾਕ ਅਲਾਏ।
'ਗੁਰ ਆਸ਼ੈ[1] ਕੋ ਦ੍ਰਿੜ੍ਹ ਬਡ ਕਰਜੋ।

[1]ਭਾਵ ਗੁਰ ਨਾਨਕ ਦੇਵ ਦੇ ਆਸ਼ੇ ਨੂੰ।

ਅਜਰ ਜਰਨ ਨਿਸ਼ਚੈ ਉਰ ਧਰਜੋ ॥੨੬॥
ਅਪਨੀ ਚਾਹਨਿ ਹਿਤ ਬਡਿਆਈ।
ਕਰਾਮਾਤ ਨਹਿਂ ਰੰਚੁ ਦਿਖਾਈ।
ਉਰ ਗੰਭੀਰ ਧੀਰ ਬੁਧਿਵੰਤਾ।
ਅਚਲ ਮੇਰੁ ਸਮ ਨਹੀਂ ਚਲੰਤਾ' ॥੨੭॥
ਅਪਰ ਦੇਵ ਇੰਦ੍ਰਾਦਿਕ ਆਏ।
ਮੰਗਲ ਕਰਿ 'ਜੈ' ਸ਼ਬਦ ਸੁਨਾਏ।
ਗੋਰਖ ਆਦਿ ਸਿੱਧ ਸਮੁਦਾਈ[1]।

[1]ਸਾਰੇ।

ਆਇ ਸਭਿਨਿ ਕੀਨਸਿ ਬਡਿਆਈ

॥੨੮॥
'ਜੈ ਜੈ ਕਾਰ' ਸੁਰਗ ਮਹਿਂ ਭਯੋ।
ਅਤਿ ਉਤਸਾਹ ਦੇਵਤਨਿ ਕਯੋ।
'ਧੰਨ ਧੰਨ ਸਤਿਗੁਰੂ' ਬਖਾਨੈਂ।
ਆਇ ਅਗਾਊ ਆਦਰ ਠਾਨੈਂ ॥੨੯॥
ਕਲਪ ਬ੍ਰਿੱਛ ਫੂਲਨ ਕੀ ਮਾਲਾ।
ਪਹਿਰਾਵਹਿਂ ਗੁਰ ਗਰੇ ਬਿਸਾਲਾ।
ਪੁਸ਼ਪਾਂਜਲ[1] ਛੋਰਤਿ ਬਰਖਾਵੈਂ। [1]ਫੁੱਲਾਂ ਦੇ ਬੁਕ।
ਬਡ ਸੁਗੰਧਿ ਚੰਦਨ ਚਰਚਾਵੈਂ ॥੩੦॥
ਇੱਤਜਾਦਿਕ ਅਰਪਹਿਂ ਅਰ ਗਾਵੈਂ।
ਦੇਵਬਧੂ ਨਾਚਤਿ ਹਰਿਖਾਵੈਂ।
ਗੁਰ ਆਗਵਨ ਸੁਰਗ ਉਤਸਾਹੂ।
ਕਹਿਂ ਲਗ ਕਹੋ ਜੁ ਭਯੋ ਉਮਾਹੂ ॥੩੧॥
ਇਤ[1] ਸ੍ਰੀ ਅਮਰ ਸਿੱਖਜ ਜੇ ਸਾਰੇ। [1]ਇਧਰ।
ਆਇਸੁ ਤੇ ਉਰ ਸ਼ੋਕ ਨਿਵਾਰੇ।
ਸਭਿ ਮਿਲਿ ਕਰਹਿਂ ਕੀਰਤਨ ਚਾਰੁ।
ਊਚੇ ਉਚਰਹਿਂ ਜੈ ਜੈ ਕਾਰ ॥੩੨॥
ਪੁਨ ਬਿਬਾਨ ਨੀਕੋ[†] ਬਨਵਾਇਵ। [†]ਪਾ:-ਕੀਨੋ।
ਮਾਲ ਬਿਸਾਲ ਪੁਸ਼ਪ ਲਰਕਾਇਵ[1]। [1]ਲਟਕਾਈਆਂ।
ਸੁੰਦਰ ਬਸਤ੍ਰ ਲਾਇ ਦਿਸ਼ ਚਾਰ।
ਮਿਲਿ ਬਹੁਤਨਿ ਸ਼ੁਭ ਰੀਤਿ ਸੁਧਾਰਿ ॥੩੩॥
ਸਤਿਗੁਰ ਤਨ ਕਰਿਵਾਇ ਸ਼ਨਾਨ।
ਬਰ ਅੰਬਰ[1] ਊਪਰ ਕੋ ਤਾਨ। [1]ਸੁਹਣਾ ਕੱਪੜਾ।
ਬੀਚ ਬਿਬਾਨ ਬਹੁਰ ਪੌਢਾਏ।
ਬੁੱਢੇ ਆਦਿ ਸੁ ਲੀਨਿ ਉਠਾਏ ॥੩੪॥
ਜਹਾਂ ਜੁਲਾਹਨਿ ਸਦਨ ਸਥਾਨ।
ਚਿਖਾ ਰਚੀ ਤਹਿਂ ਰੁਚਿਰ ਮਹਾਂਨ।
ਚੰਦਨ ਬ੍ਰਿੰਦ ਧਰਜੋ ਤਿਸ ਬੀਚ।
ਤਿਲ ਘ੍ਰਿਤ ਅਧਿਕ ਆਨਿ ਤਿਹ ਸੀਂਚ[1] ॥੩੫॥ [1]ਪਾਇਆ।
ਸਤਿਗੁਰ ਤਨ ਊਪਰ ਪੌਢਾਇ।

ਦਾਸੂ ਦੀਨਸਿ ਅਗਨਿ ਲਗਾਇ।
ਸੱਤਿਨਾਮ ਕੋ ਸਿਮਰਨ ਕਰੈਂ।
ਹੋਤਿ ਕੀਰਤਨ ਸ਼ੋਕਹਿਂ ਹਰੈਂ ॥੩੬॥
ਭਲੀ ਰੀਤਿ ਸਸਕਾਰਣਿ ਕਰੇ।
ਨਮੋ ਠਾਨਿ ਧਰ ਪਰ ਸਿਰ ਧਰੇ।
ਮੰਗਲ ਕਰਤਿ ਰਹੇ ਸਮੁਦਾਇ।
ਗੁਰ ਆਇਸੁ ਤੇ ਸ਼ੋਕ ਨਸਾਇ ॥੩੭॥
ਬੈਠੇ ਬਹੁਰ ਸੁ ਡੇਰਨਿ ਜਾਇ।
ਕਹਹਿਂ ਸੁਨਹਿਂ ਗੁਰ ਜਸੁ ਸਮੁਦਾਇ।
'ਸਾਗਰ ਸਮ ਗੰਭੀਰ ਮਹਾਂਨੇ।
ਰਿਦੇ ਅਚਲ ਮੇਰੂ ਸਮਠਾਨੇ ॥੩੮॥
ਅਜਰ ਜਰਨ ਜਿਨ ਕੇਰ ਸਮਾਨ।
ਭਯੋ ਨ ਭੂਤ ਭਵਿੱਖਜ ਜਹਾਨ।
ਕ੍ਰਿਪਾ ਦ੍ਰਿਸ਼ਟਿ ਜਿਸੁ ਪਿਖਹਿਂ ਵਿਸ਼ੇਸ਼ੂ।
ਦੇ ਉਪਦੇਸ਼ ਨਿਕਦਨ ਕਲੇਸ਼ੂ ॥੩੯॥
ਕਲੀ ਕਾਲ ਅੰਧੇਰ ਗੁਬਾਰਾ।
ਤਿਨ ਦਰਸ਼ਨ ਦੀਪਕ ਉਜਿਆਰਾ[1]।
ਧੰਨ ਧੰਨ ਸ੍ਰੀ ਅੰਗਦ ਰੂਪ।
ਜਿਨ ਕੀ ਮਹਿਮਾ ਮਹਾਂ ਅਨੂਪ' ॥੪੦॥
ਇੱਤਜਾਦਿਕ ਗੁਨ ਕਹਿ ਸਿਮਰੰਤੇ।
ਕੇਤਿਕ ਦਿਨ ਜਬਿ ਕੀਨਿ ਬਿਤੰਤੇ।
ਅੰਨ ਘ੍ਰਿੱਤ, ਮਿਸ਼ਟਾਨ ਬਿਸਾਲਾ।
ਕਰਜੋ ਇਕੱਤ੍ਰ ਸਭਿਨਿ ਤਿਸੁ ਕਾਲਾ ॥੪੧॥
ਜਹਿਂ ਕਹਿਂ ਤੇ ਸਿਖ ਸਾਧ ਹਕਾਰੇ।
ਸਭਿ ਆਏ ਸ੍ਰੀ ਸਤਿਗੁਰ ਦ੍ਵਾਰੇ।
ਸ੍ਰੀ ਗੁਰ ਅਮਰ ਆਪ ਬਿਚ ਥਿਰੇ।
ਬੀਚ ਰਸੋਈ ਕੇ ਸ਼ੁਭ ਕਰੇ ॥੪੨॥
ਸਭਿ ਪ੍ਰਕਾਰ ਕਰਿ ਤਯਾਰ ਅਹਾਰਾ।
ਅਪਰ ਸਿੱਖਜ ਮਿਲਿ ਪਾਕ ਸੁਧਾਰਾ[1]।
ਬਹੁ ਪੰਕਤਿ ਇਕਸਾਰ ਬਿਠਾਈ।
ਲਗੇ ਪਰੋਸਨ ਕੋ ਸਮੁਦਾਈ ॥੪੩॥

[1]ਦੀਵੇ ਦੇ ਉਜਾਲੇ (ਵਾਂਙੂ)

[1]ਰਸੋਈ ਤਿਆਰ ਕੀਤੀ।

ਸ੍ਵਾਦ ਬਿਸਾਲ ਅਚਹਿਂ ਸਭਿ ਸੰਗਤਿ।
ਬੈਠਿ ਬੈਠਿ ਕਰਿ ਅਪਨੀ ਪੰਗਤਿ।
ਸਭਿ ਤ੍ਰਿਪਤੇ ਅਚਿ ਸ੍ਵਾਦ ਅਹਾਰਾ।
ਕੀਨਸਿ ਇਨਿ ਗੁਰ ਪੂਰਬ ਉਦਾਰਾ ॥੪੪॥
ਸ਼੍ਰੀ ਅੰਗਦ ਗੁਰ ਸਿਮਰਨ ਕਰਿ ਕਰਿ।
ਬੰਦਤਿ ਕਰ ਬੰਦਹਿਂ ਸਿਰ ਧਰ ਧਰਿ।
ਸ਼੍ਰੀ ਨਾਨਕ ਕੋ ਲੇ ਕਰਿ ਨਾਮਾ।
ਕਰਿ ਅਰਦਾਸ ਸਰਬ ਅਭਿਰਾਮਾ ॥੪੫॥
ਮਸਤਕ ਟੇਕਤਿ ਸੰਗਤਿ ਸਾਰੀ।
ਕਰਿ ਉਤਸਾਹ ਮਿਲੀ ਤਿਸ ਬਾਰੀ[1]।
ਦਾਸੂ ਅਰੁ ਦਾਤੂ ਕੇ ਮਨ ਕੀ।
ਲਖਿ ਸ਼੍ਰੀ ਅਮਰ ਗੁਰੂ ਬਿਧਿ ਇਨ ਕੀ[1] ॥੪੬॥
ਹੋਇ ਨੰਮ੍ਰਿ ਪਦ ਪਰ ਕਰਿ ਨਮੋ।
ਸੰਗਤਿ ਭਈ ਸੰਗ ਤਿਹ ਸਮੋ।
ਗੋਇੰਦਵਾਲ ਪੰਥ ਚਲਿ ਪਰੇ।
ਮੁਖ ਖਡੂਰ ਦਿਸ਼ ਤਿਸ ਬਿਧਿ ਕਰੇ ॥੪੭॥
ਪਾਛਲ ਦਿਸ਼ਾ ਗਮਨਤੇ ਜਾਇਂ।
ਇਸੀ ਪ੍ਰਕਾਰ ਪਹੁੰਚਿ ਤਿਸ ਥਾਇਂ।
ਸ਼੍ਰੀ ਅੰਗਦ ਕੋ ਸਿਮਰਨ ਕਰਿ ਕੈ।
ਮਸਤਕ ਧਰਨੀ ਪਰ ਨਿਜ ਧਰਿ ਕੈ ॥੪੮॥
ਨਮਸਕਾਰ ਕਰਿ ਪ੍ਰੇਮ ਪ੍ਰਬੀਨ।
ਗੋਇੰਦਵਾਲ ਦਿਸ਼ਾ ਮੁਖ ਕੀਨ।
ਜਾਇ ਆਪੁਨੇ ਸਦਨ ਬਿਰਾਜੇ।
ਗੁਰਤਾ ਗਾਦੀ ਪਰ ਸ਼ੁਭ ਸਾਜੇ ॥੪੯॥

ਦੋਹਰਾ:
ਸੋਲਹ ਸੈ ਸੰਮਤ ਹੁਤੋ, ਨੌ ਊਪਰ[1] ਤਿਸ ਜਾਨ।

[1]ਉਸ ਵੇਲੇ।

[1]ਭਾਵ ਦਾਸੂ ਦਾਤੂ ਦੀ।

[1]੧੬੦੯।

ਚੇਤ ਸੁਦੀ ਤਿਥਿ ਚੌਥ ਤਬਿ, ਸ਼੍ਰੀ ਅੰਗਦ ਪ੍ਰਸਥਾਨ[1] ॥੫੦॥

[1]ਜੋਤੀ ਜੋਤ ਸਮਾਏ।

ਤ੍ਰੇਹਣ ਕੁਲ ਬਾਹਜ[1] ਬਰਨ, ਫੇਰੂ ਪਿਤਾ ਸੁਭਾਗ।
ਸਭਿਰਾਈ ਮਾਤਾ ਹੁਤੀ, ਸ਼੍ਰੀ ਅੰਗਦ ਸੁਖ ਬਾਗ[1] ॥੫੧॥

[1]ਖੱਤਰੀ।

[1]ਸੁਖ ਦੇ ਬਾਗ ਤੋਂ ਮੁਰਾਦ, ਸੁਖਾਂ ਦੇ ਦਾਤੇ ਤੋਂ ਹੈ, ਜਿਵੇਂ ਬਾਗ ਸੁੰਦਰਤਾ ਦਾ ਦਾਤਾ ਹੈ। (ਅ) ਬਾਗ = ਬਾਕ। ਵਾਕ = ਬਾਣੀ। ਸੁਖਦਾਈ ਬਾਣੀ ਵਾਲੇ ਭਾਵ ਦਾਤੇ।

ਖੀਵੀ ਨਾਮ ਸੁ ਭਾਰਜਾ, ਪਤਿਬ੍ਰਤ ਧਰਮ ਸਦੀਵ।
ਦਾਸੂ ਦਾਤੂ ਪੁੱਤ੍ਰ ਦੁਇ, ਮਹਾਂ ਸ਼ਕਤਿ ਜੁਤ ਥੀਵ ॥੫੨॥
ਸੰਮਤ ਦ੍ਵਾਦਸ਼ ਮਾਸ ਖਟ, ਨੌ ਦਿਨ ਊਪਰ ਚੀਨ।
ਗੁਰਤਾ ਗਾਦੀ ਪਰ ਥਿਰੇ, ਅੰਗਦ ਗੁਰੂ ਪ੍ਰਬੀਨ ॥੫੩॥
ਪਠਹਿ ਸੁਨਹਿ ਇਤਿਹਾਸ ਕੋ, ਆਸ਼ਾ ਪੂਰਨ ਹੋਇ।
ਇਹ ਦੂਸਰ ਪਤਿਸ਼ਾਹ ਕੇ, ਕਰਜੋ ਸੁਨਜੋ ਜਿਮ ਜੋਇ[1] ॥੫੪॥

[1]ਜਿਵੇਂ ਜੋ ਸੁਣਿਆਂ ਹੈ ਤਿਵੇਂ ਕਥਨ ਕੀਤਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅੰਗਦ ਜੀ ਬੈਕੁੰਠ ਗਮਨ' ਪ੍ਰਸੰਗ ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥੨੮॥

## ੨੯. [ਸ੍ਰੀ ਗੁਰ ਅਮਰ ਜੀ ਦੀ ਕਥਾ ਦਾ ਆਰੰਭ, ਚੁਬਾਰਾ ਸਾਹਿਬ।]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਅਬਿ[†] ਸ਼੍ਰੀ ਸਤਿਗੁਰ ਅਮਰ ਕੀ, ਕਥਾ ਕਹੌਂ ਰੁਚਿ ਠਾਨਿ।
ਸ਼੍ਰੋਤਾ ਸੁਨਹੁ ਪ੍ਰਸੰਨ ਹ੍ਵੈ, ਦਿਹੁ ਸਿੱਖੀ ਮੁਝ ਦਾਨ ॥੧॥

ਪਾਧੜੀ ਛੰਦ:

ਮੈ ਸੁਨੀ ਜਿਤਕ ਸਿਖ ਮੁਖ ਦੁਵਾਰ।
ਅਰ ਲਿਖੀ ਪਠੀ ਜਹਿਂ ਕਹਿਂ ਉਦਾਰ।
ਸੋ ਸਭ ਬਨਾਇ ਛੰਦਨ ਮਝਾਰ।
ਅਬਿ ਕਰਵ ਨਿਰੂਪਨ ਰੀਤਿ ਚਾਰੁ ॥੨॥
ਸ਼੍ਰੀ ਅਮਰ ਦਾਸ ਜਿਮ ਮਾਰਤੰਡ[1]।
ਗਾਦੀ ਗੁਰੂਨਿ ਸਜੰਦਨ[1] ਅਖੰਡ।
ਤਿਸ ਪਰ ਅਰੂਢ[1] ਥਿਤ ਹੋਇ ਆਪ।
ਕੀਨਸਿ ਪ੍ਰਕਾਸ਼ ਸਭਿ ਦਿਸ਼ ਪ੍ਰਤਾਪ ॥੩॥
ਗੁਰਪੁਰਬ ਆਦਿ ਕਰਿ ਕੈ ਖਡੂਰ।
ਗੋਇੰਦਵਾਲ ਪਹੁੰਚੇ ਹਦੂਰ[1]।
ਦੀਨਾਨਿ ਨਾਥ ਗੁਰਤਾ ਸੁ ਪਾਇ।
ਹੁਇ ਅਨੰਦ ਮਗਨ ਪ੍ਰਵਿਸ਼ੇ ਜੁ ਜਾਇ ॥੪॥
ਇਕ ਹੁਤੋ ਸਦਨ ਪਰ ਸਦਨ ਚਾਰੁ[1]।
ਤਿਸ ਪਰ ਅਰੂਢਿ ਦਿਯ ਦਰ ਕਿਵਾਰ[1]।
ਨਿਕਸੇ ਨ ਵਹਿਰ, ਨਹਿਂ ਕੋ ਬੁਲਾਇ।
ਥਿਤ ਹੁਇ ਸਮਾਧਿ ਗੰਭੀਰ ਲਾਇ ॥੫॥
ਹ੍ਵੈ ਕਰਿ ਇਕੰਤ ਆਨੰਦ ਲੀਨਿ।
ਜਬਿ ਮਹਦ ਜੋਤਿ ਪ੍ਰਾਪਤ ਪ੍ਰਬੀਨ।
ਨਹਿਂ ਸਕਹਿ ਬੇਦ ਜਿਸ ਕੋ ਬਤਾਇ।
ਮਨ ਗਿਰਾ ਜੁਗਤਿ ਜਿਹ ਨਹਿਂ ਲਖਾਇ[1] ॥੬॥
ਅਸ ਅਨੰਦ ਸਿੰਧੁ ਮਹਿਂ ਸਥਿਤ ਹੋਇ।

[†]ਪਾ:-ਅਬ।
[1]ਸੂਰਜ।
[1]ਗਾਦੀ ਰੂਪੀ ਰਥ।
[1]ਚੜ੍ਹਕੇ।
[1]ਸ਼੍ਰੀ ਜੀ ਆਪ।
[1]ਘਰ ਤੇ ਸੁਹਣਾ ਘਰ ਭਾਵ ਚੁਬਾਰੇ ਤੋਂ ਹੈ।
[1]ਤਖਤੇ ਬੰਦ ਕਰ ਦਿੱਤੇ।
[1]ਮਨ ਬਾਣੀ ਸਮੇਤ ਜਿਸ ਨੂੰ ਲਖ ਨਹੀਂ ਸਕਦਾ।

ਜਿਸ ਏਕ ਬੂੰਦ ਲਹਿ ਜਗਤ ਜੋਇ।
ਬ੍ਰਹਮਾਦਿ ਅਪਰ ਚੀਟੀ ਪ੍ਰਯੰਤ[1]। [1]ਕੀੜੀ ਤਕ।
ਤਿਸ ਬਿਖੈ ਸਕਲ ਪਾਯਤਿ ਨ ਅੰਤਿ ॥੭॥
ਅਸ ਸੁਮਤਿਵੰਤ ਕਹੁ ਕੌਨ ਹੋਇ।
ਤਿਸ ਕੋ ਬਿਥਾਰ ਕਰਿ ਕਹਹਿ ਜੋਇ।
ਟਿਕ ਗੀ ਸਮਾਧਿ ਇਕਰਸ ਬਿਸਾਲ।
ਨਹਿਂ ਸਕਹਿ ਤਜਾਗ ਪ੍ਰੇਮੀ ਰਸਾਲ ॥੮॥
ਬਹੁ ਸਿੱਖਜ ਵਹਿਰ ਇਕਠੇ ਸੁ ਹੋਇ।
ਚਿਤ ਚਹਤਿ ਦੇਖਿਬੇ ਦਰਸ ਸੋਇ।
ਸੁਨਿ ਜਹਾਂ ਕਹਾਂ ਪੁਰਿ ਗ੍ਰਾਮ ਬੀਚ।
ਚਲਿ ਆਏ ਦੇਖਿਬੇ ਊਚ ਨੀਚ ॥੯॥
ਗਨ ਹੁਇ ਇਕੱਤ੍ਰ ਕਰਤੇ ਬਿਚਾਰ।
-ਗੁਰ ਦੇਹਿਂ ਦਰਸ ਤਿਮ ਕਰਹੁ ਢਾਰਿ[1]। [1]ਤਰਕੀਬ।
ਇਨ ਕੋ ਨ ਬੈਠਿਓ ਬਨੈ ਐਸ।
ਅਬਿ ਦੇਹਿਂ ਦਰਸ ਤਿਮ ਕਰਹੁ ਜੈਸ- ॥੧੦॥
ਸਭਿ ਕਹਜੋ ਬ੍ਰਿੱਧ ਕੋ[1] 'ਆਪੁ ਜਾਇ। [1]ਸਾਰਿਆਂ ਨੇ ਬਾਬੇ ਬੁੱਢੇ ਜੀ ਨੂੰ ਕਿਹਾ।
ਸਿਖ ਸੰਗਤਾਨਿ ਸੁਧ ਦਿਹੁ ਪੁਚਾਇ।
ਹਿਤ ਦਰਸ ਆਨਿ ਇਕਠੀ ਬਿਲੰਦ।
ਗਨ ਸਮ ਚਕੋਰਚਿਤ ਚਹਤਿ ਚੰਦ' ॥੧੧॥
ਸੁਨਿ ਕਹਜੋ ਬ੍ਰਿੱਧ 'ਸਭਿ ਲਖਨ ਹਾਰ[1]†। [1]ਗੁਰੂ ਸਾਹਿਬ) ਸਭ ਜਾਣਨਹਾਰ ਹਨ। †ਪਾ:-ਸਭਿਹਿਨ ਨਿਹਾਰ।
ਲੇਹਿਂ ਜਾਨਿ ਮਨ ਕੀ[1] ਬਿਨ ਉਚਾਰ। [1]ਮਨ ਦੀ ਜਾਣ ਲੈਣ ਵਾਲੇ ਹਨ।
ਨਿਜ ਦਯਾ ਕਰਹਿਂ ਅਪੁਨੀ ਮਹਾਨ।
ਤਬਿ ਦੇਹਿਂ ਦਰਸ ਸਭਿਹੂੰਨਿ ਆਨਿ' ॥੧੨॥
ਸੁਨਿ ਰਹੇ ਠਟਿਕ[1], ਕਹਿ ਸਕਿ ਨ ਕੋਇ। [1]ਠਠੰਬਰ।
ਦਿਨ ਪ੍ਰਤੀ ਚਾਹਿ, ਚਿਤ ਚਗੁਨ ਹੋਇ।
ਸਿਖ ਸਕਲ ਮਹਾਂ ਅਕੁਲਾਇ ਭੂਰ।
-ਕਬਿ ਦੇਹਿਂ ਦਰਸ਼ ਗੁਰ, ਇੱਛ ਪੂਰ

॥੧੩॥
ਜਿਮ ਸ੍ਵਾਂਤਿ ਬੂੰਦ ਚਾਤ੍ਰਿਕ ਪਿਪਾਸ।
ਚਕਵਾ ਨ ਚਾਹਿ ਸੂਰਜ ਪ੍ਰਕਾਸ਼।
ਪਤਿਬ੍ਰਤਾ ਤਰੁਨਿ[1] ਪਤਿ ਕੇ ਬਿਓਗ।
ਜਿਮ ਮਹਾਂ ਕਸ਼ਟ ਤੇ ਚਹਿ ਸੰਜੋਗ-
॥੧੪॥

[1]ਪਤਿਬ੍ਰਤਾ ਇਸਤਰੀ।

ਦੋਹਰਾ:
ਨਹਿਂ ਕੋਊ ਜਬਿ ਕਹਿ ਸਕੈ, ਕੀਨਸਿ ਅਪਰ ਉਪਾਇ।
ਇਕ ਸੇਵਕ ਬੱਲੂ ਹੁਤੋ, ਸੋ ਗੁਰੁ ਸੇਵ ਕਮਾਇ ॥੧੫॥

ਸ੍ਵੈਯਾ ਛੰਦ:
ਬੱਲੂ ਤੇ ਨਿਤ ਪ੍ਰਤਿ ਸਭਿ ਸੇਵਾ
ਹੁਇ ਪ੍ਰਸੰਨ ਸਤਿਗੁਰ ਕਰਵਾਇਂ।
ਪ੍ਰੇਮ ਜੁਗਤਿ ਸੋ ਨੀਕੇ ਕਰਤਾ
ਸਨਮੁਖ ਖਰੋ ਰਹੈ ਹਿਤ ਲਾਇ।
ਜਬਿ ਕੁਛ ਟਹਿਲ ਕਰਹਿਂ ਫੁਰਮਾਵਨਿ
ਤਬਿ ਸੋ ਕਰਤਿ ਸੁਧਾਰਿ ਬਨਾਇ।
ਨਾਂਹਿ ਤ ਠਾਂਢੋ ਰਹੈ ਅਗਾਰੀ,
ਇਮਿ ਸਤਿਗੁਰ ਕੇ ਚਿਤ ਕੋ ਭਾਇ
॥੧੬॥
ਬੁਢੇ ਆਦਿ ਸਿੱਖਜ ਸਭਿ ਮਿਲਿਕੈ
ਤਿਸ ਬੱਲੂ ਕੋ ਨਿਕਟਿ ਬੁਲਾਇ।
ਬਿਨੈ ਬਖਾਨੀ ਪ੍ਰੀਤ ਮਹਾਨੀ
'ਇਹ ਸੰਗਤ ਬੈਠੀ ਸਮੁਦਾਇ।
ਸਭਿ ਚਾਹਤਿ ਹੈਂ ਸਤਿਗੁਰ ਦਰਸ਼ਨ
ਸਪਤ ਦਿਵਸ ਇਨਿ ਦਿਏ ਬਿਤਾਇ।
ਬਿਨ ਸੂਰਜ ਪੰਕਜ ਮੁਰਝਾਵਹਿਂ
ਇਹ ਗਤਿ ਸਭਿ ਕੀ ਪਰੈ ਲਖਾਇ'
॥੧੭॥
ਤਬਿ ਬੱਲੂ ਕਰ ਜੋਰਿ ਸਭਿਨਿ ਢਿਗਿ
ਕਹਤਿ ਭਯੋ 'ਮੈਂ ਤੁਮ ਅਨੁਸਾਰਿ।

ਜਿਮ ਤੁਮ ਕਹਹੁ ਕਰਹੁਂ ਮੈਂ ਤਿਸ ਬਿਧਿ
ਦਰਸ਼ਨ ਪ੍ਰਾਪਤਿ ਹੋਇਂ ਉਦਾਰ।
ਅਰਜ਼ ਗੁਜ਼ਾਰਨਿ ਪਰਉਪਕਾਰਨਿ
ਇਸਤੇ ਨੀਕੀ ਔਰ ਨ ਕਾਰ।'
ਸਭਿ ਕੋ ਲੇ ਨਿਜ ਸੰਗ ਗਯੋ ਦਰ
ਖਰੇ ਕਰੇ ਤਹਿਂ ਬਿਨੈ ਉਚਾਰ ॥੧੮॥
ਆਪ ਨਿਕਟ ਸਤਿਗੁਰ ਕੇ ਗਮਨਜੋ
ਹਾਥ ਜੋਰਿ ਹੁਇ ਸਮੁਖ ਬਖਾਨਿ।
'ਸਭਿ ਘਟਿ ਅੰਤਰਜਾਮੀ ਹੇ ਪ੍ਰਭੁ !
ਵਹਿਰ ਖਰੀ ਸੰਗਤ ਹਿਤਵਾਨ।
ਦਰਸ਼ਨ ਕੋ ਅਭਿਲਾਖਤਿ ਉਰ ਮਹਿਂ
ਜੇ ਸਿੱਖੀ ਮਹਿਂ ਰਹਿਂ ਸਾਵਧਾਨ।
ਤਰ ਸ਼ੁਸ਼ਕਤਿ ਜਲ ਕੋ ਜਿਮੁ ਕਾਂਖਤਿ[1]
ਪਿਤ ਦੇਖਨ ਸੁਤ ਚਾਹਿ ਮਹਾਂਨ[†]'
॥੧੯॥

[1]ਸੁਕਦਾ ਬ੍ਰਿੱਛ ਜਿਵੇਂ ਜਲ ਨੂੰ ਲੋਚਦਾ ਹੈ।
[†]ਪਾ:-ਤਿਮ ਦੇਖਨਿ ਕੀ ਚਾਹਿ ਮਹਾਨ।

ਬਿਨੈ ਸੁਨੀ ਲਖਿ ਸਿੱਖਜਨ ਮਨ ਕੀ
ਬੋਲੇ ਸ਼੍ਰੀ ਸਤਿਗੁਰ ਸੁਖ ਖਾਨ।
'ਤਨਹੁ ਚੰਦੋਵਾ ਸੁੰਦਰ ਊਪਰ
ਫਰਸ਼ ਕਰਹੁ ਬੈਠਨਿ ਇਸਥਾਨਿ।'
ਬੱਲੂ ਨੇ ਸਭਿ ਕੀਨਸਿ ਤਯਾਰੀ
ਜਯੋਂ ਜਯੋਂ ਸ਼੍ਰੀ ਗੁਰ ਕੀਨਿ ਬਖਾਨਿ।
ਆਇ ਸਿੰਘਾਸਨ ਪਰ ਤਬਿ ਬੈਠੇ
ਭਗਤ ਵਛਲ ਨਿਜ ਬਿਰਦ ਪਛਾਨ
॥੨੦॥
ਚਕ੍ਰਵਰਤਿ ਨ੍ਰਿਪ ਪੋਸ਼ਿਸ਼ ਪਹਿਰਹਿ
ਤਥਾ ਤ੍ਰਿੱਤੀਓ ਰੂਪ ਸੁਹਾਇ।
ਜਿਮਿ ਇਕ ਨਟ ਹੁਇ ਸਾਂਗ ਕਰੈ ਬਹੁ,
ਬਦਲਹਿ ਬੇਖ ਜਗਤ ਦਿਖਰਾਇ।
ਦੇਖ ਨਿਹਾਰ ਭਿੰਨ ਪਹਿਚਾਨਹਿਂ
ਸਭਿ ਕੀ ਮਤਿ ਕੌਂ ਦੇ ਬਿਰਮਾਇ[1]।
ਢਿਗ ਵਰਤੀ[1] ਜੋ ਦਾਸ ਤਾਂਹਿ ਕੋ
ਲਖਹਿ ਸੁ -ਇਕ ਬਹੁ ਬੇਖ ਬਨਾਇ[1]-

[1]ਭਰਮਾ ਦੇਵੇ।
[1]ਨੇੜੇ ਰਹਿਣ ਵਾਲੇ।
[1]ਲਖਦੇ ਹਨ ਕਿ ਇਹ ਇਕੋ ਹੀ ਬਹੁਤ ਵੇਸ ਬਣਾ ਰਿਹਾ

॥੨੧॥

ਹੈ।

ਤਿਮਿ ਸਤਿਗੁਰ ਕੇ ਸਿੱਖ ਸਮੀਪੀ
ਸੋ ਜਾਨਹਿਂ -ਇਕ ਜੋਤਿ ਜਗੰਤਿ।
ਅਪਰ ਸਰੀਰ ਧਰਨ ਸਮੁ ਬੇਖ[1]- ਸੁ,
ਦ੍ਰਿੜ੍ਹ ਮਤਿ ਰਾਖਹਿਂ, ਨਹੀਂ ਭੁਲੰਤਿ।

[1]ਹੋਰ ਸਰੀਰ ਦਾ ਧਾਰਨਾ ਵੇਸ (ਬਦਲਣ) ਵਾਂਙੂ ਹੈ।

ਸ਼੍ਰੀ ਨਾਨਕ ਅੰਗਦ ਅਬਿ ਸੋ ਇਹ,
ਬੈਠੇ ਤਖਤ ਸੁਹਾਇਂ ਮਹੰਤ[1]।

[1]ਪ੍ਰਧਾਨ, ਪੂਜਨੀਕ।

ਆਇਸੁ ਪਾਇ ਨਿਕਟ ਸਭਿ ਆਏ
ਬੰਦਨ ਕਰਿ ਅਕੋਰ ਅਰਪੰਤਿ ॥੨੨॥
ਦਰਸ਼ਨ ਕਰਿ ਕਰਿ ਆਨੰਦ ਧਰਿ ਧਰਿ
ਮਿਲਿ ਮਿਲਿ ਗੁਨ ਕਹਿ ਕਹਿ ਸਹਿ ਪ੍ਰੇਮ।
ਉਦਯੋ ਗਯਾਨ ਰਵਿ, ਹਰਿ ਅੱਗਯਾਨ ਤਮ[1],

[1]ਗਯਾਨ ਰੂਪੀ ਸੂਰਜ ਚੜ੍ਹਿਆ ਤੇ ਨਾਸ਼ ਹੋਇਆ ਅਗਯਾਨ ਰੂਪੀ ਅੰਧੇਰਾ।

ਪੁਰਹਿਂ ਕਾਮਨਾ ਪ੍ਰਾਪਤਿ ਛੇਮ[1]।

[1]ਕੁਸ਼ਲ, ਮੁਕਤੀ।

ਬੁੱਢੇ ਆਦਿਕ ਸਿੱਖਯ ਸਕਲ ਜੇ
ਰਿਦੇ ਸੁੱਧ ਤਪਤਯੋ ਜਿਮਿ ਹੇਮ[1]।

[1]ਤਪਾਏ ਸੋਨੇ ਵਾਂਙੂ ਸੁਧ ਰਿਦੇ ਵਾਲੇ।

ਨੰਮ੍ਰਿ ਹੋਇ ਕਰਿ ਬੈਠਿ ਗਏ ਢਿਗ
ਜਿਨ ਕੇ ਮਨ ਸਿੱਖੀ ਕਹੁ ਨੇਮ ॥੨੩॥
ਸ਼ਬਦ ਕੀਰਤਨ ਹੋਨਿ ਲਗਯੋ ਤਬਿ
ਕਰਹਿਂ ਰਬਾਬੀ ਰਾਗ ਅਲਾਪ।
ਸ਼੍ਰੀ ਗੁਰ ਕੋ ਦਰਬਾਰ ਲਗਯੋ ਪਿਖਿ
ਸਿੱਖਯਨ ਕੈ ਮਨ ਆਨੰਦ ਥਾਪ।
ਸੁਨੇ ਸ਼ਬਦ ਨਿਜ ਭਾਗ ਬਡੇ ਲਖਿ
ਬਿਦਤਯੋ ਜਹਿਂ ਜਹਿਂ ਗੁਰੂ ਪ੍ਰਤਾਪ।
ਥਾਪ ਉਥਾਪਨ ਸਭਿ ਕੇ ਸੰਮ੍ਰਥ,
ਪਾਪ ਕਲਾਪ ਖਾਪਿ[1], ਹਰਿਜਾਪ ॥੨੪॥

[1]ਨਾਸ਼ ਕਰਤਾ।

ਦੋਹਰਾ:

ਗੁਰਤਾ ਗਾਦੀ ਪਰ ਥਿਰੇ, ਤ੍ਰਿਤੀਓ ਰੂਪ[†] ਨਵੀਨ।
ਬੁੱਢੇ ਆਦਿਕ ਸਿੱਖਯ ਸਭਿ, ਉਸਤਤਿ ਕਰਤਿ ਪ੍ਰਬੀਨ ॥੨੫॥

[†]ਪਾ:-ਗੁਰੂ।

ਤ੍ਰਿਭੰਗੀ ਛੰਦ:

'ਕਲਿਜੁਗ ਨਰ ਤਾਰਨ, ਲਖਿ ਇਹ ਕਾਰਨ,
ਤਨ ਕੋ ਧਾਰਨ ਕੀਨ ਪ੍ਰਭੋ!
ਸਿੱਖਨ ਹਿਤਕਾਰੀ ਜਮ ਭੈ ਹਾਰੀ
ਭਗਤਿ ਬਿਥਾਰੀ ਆਪ ਬਿਭੋ[1]।
ਦਾਸਨ ਸੁਖਦਾਤਾ ਪੁਰਖ ਬਿਧਾਤਾ,
ਅਨ ਭੈ ਰਾਤਾ ਰੂਪ ਥਿਰੇ[1]।

[1]ਵਿਆਪਕ ਨੇ [ਸੰਸ: ਵਿਭੁ]।

[1]ਗਿਆਨ (ਰੂਪੀ ਵਾਹਿਗੁਰੂ) ਵਿਚ ਰੱਤੇ ਹੋਏ (ਤੁਸੀਂ) ਸਰੂਪ ਇਸਥਿਤ ਹੋ।

ਜੈ ਜੈ ਗੁਰਦੇਵਾ, ਅਲਖ ਅਭੇਵਾ,
ਸੁਰ ਨਰ ਸੇਵਾ ਦੇਵ ਹਰੇ[1] ॥੨੬॥
ਕਲਿ ਕਲੁਖ ਨਿਕੰਦਨ[1], ਜਗ ਗੁਰ ਬੰਦਨ,
ਤਾਰਹੁ ਮੰਦਨ, ਕਰਿ ਕਰੁਨਾ[1]।
ਸਭਿਹਿਨਿ ਕੇ ਸ੍ਵਾਮੀ, ਅੰਤਰਜਾਮੀ
ਨਿਤਿ ਨਿਸ਼ਕਾਮੀ ਦੁਖ ਦਰਨਾ[1]।
ੳਰਿ ਇੱਛਾ ਪੂਰਨਿ, ਸ਼ੱਤ੍ਰਨ[†] ਚੂਰਨਿ,
ਦਾਸਨਿ ਤੂਰਨਿ ਦੇ ਸਰਨਾ[1]।
ਜੈ ਜੈ ਗੁਰ ਅਮਰੰ, ਪਤਿ ਸਭਿ ਅਮਰੰ,
ਸਦ ਅਜ ਅਮਰੰ, ਹਮ ਪਰਨਾ[1]' ॥੨੭॥

[1]ਦੇਵਤਿਆਂ ਮਨੁੱਖਾਂ ਕਰ ਸੇਵਨ ਯੋਗ ਪ੍ਰਕਾਸ਼ ਰੂਪ ਹਰੀ।

[1]ਕਲਜੁਗ ਦੇ ਪਾਪ ਕੱਟਣ ਵਾਲੇ।

[1]ਤਾਰੋ ਮੰਦਾਂ ਨੂੰ ਕ੍ਰਿਪਾ ਕਰਕੇ।

[1]ਸਦਾ ਕਾਮਨਾ ਰਹਿਤ ਹੋ ਤੇ ਦੁਖਾਂ ਨੂੰ ਦਲਨ ਵਾਲੇ ਹੋ।

[†]ਪਾ:-ਸੰਕਟ।

[1]ਦਾਸਾਂ ਨੂੰ ਛੇਤੀ ਆਸਰਾ ਦੇਣ ਵਾਲੇ ਹੋ।

[1]ਜੈ ਗੁਰੂ ਅਮਰ ਜੀ ਆਪ ਸਭ ਦੇਵਤਿਆਂ ਦੇ ਸੁਆਮੀ, ਸਦਾ ਅਜੈ, ਮੌਤ ਤੋਂ ਰਹਿਤ, ਸਾਡਾ ਆਸਰਾ ਹੋ।

ਪਾਧੜੀ ਛੰਦ:

ਇਸ ਭਾਂਤਿ ਸਿੱਖਜ ਸਭਿ ਸਤੁਤਿ ਕੀਨ।
'ਇਮ ਦੇਹੁ ਦਰਸ ਹਮ ਕੋ ਪ੍ਰਬੀਨ!
ਦਾਸਨ ਮਝਾਰ ਬੈਠਹੁ ਸਦੀਵ।
ਸਭਿ ਕੋ ਅਲੰਬ ਅਬਿ ਆਪ ਥੀਵ ॥੨੮॥
ਸ਼੍ਰੀ ਨਾਨਕ ਅੰਗਦ ਰੂਪ ਦੋਇ।
ਪਰਲੋਕ ਗਮਨ ਬੈਕੁੰਠ ਸੋਇ।
ਗੁਰ ਭਏ ਆਪ ਤਿਨ ਕੇ ਸਥਾਨ।
ਦਿਹੁ ਨਾਮ ਦਾਨ, ਤਾਰਹੁ ਜਹਾਨ' ॥੨੯॥
ਸੁਨਿ ਬਿਨੈ ਸਭਿਨਿ ਤੇ ੳਚਿਤ ਜੋਇ।
ਮੁਖ ਭਨਯੋ, ਭਲੋ ਇਹ ਰੀਤਿ ਹੋਇ[1]।
ਸਿੱਖਜਨ ਮਝਾਰ ਹਮਰੋ ਨਿਵਾਸ।

[1]ਚੰਗਾ ਇਸੇ ਤਰ੍ਹਾਂ ਹੋਵੇਗਾ।

ਚਿਤ ਚਹਹਿ ਸਦਾ ਪੂਰਹਿਂ[1] ਸੁ ਆਸ ॥੩੦॥

[1]ਪੂਰਨ ਕਰਾਂਗੇ।

ਗੁਰ ਸਿੱਖਜ ਧੰਨੁ ਬਡਭਾਗ ਹੋਇ।
ਤਿਨ ਕੋ ਮਿਲਾਪ ਸਭਿ ਬਿਘਨ ਖੋਇ।'
ਕਰਿ ਬਚ ਬਿਲਾਸ ਬਹੁ ਇਸ ਪ੍ਰਕਾਰ।
ਪੁਨ ਉਠਤਿ ਭਏ ਸ਼੍ਰੀ ਗੁਰ ਉਦਾਰ ॥੩੧॥

ਇਮਿ ਨਿਤਾ ਪ੍ਰਤੀ ਦਰਸ਼ੰਨ ਦੇਤਿ।
ਪੁਨ ਆਇਂ ਸੰਗਤਾਂ ਬਹੁ ਨਿਕੇਤ।
ਹਤਿ ਮੋਹ ਮਿਰਗ ਗੁਰ ਸ਼ੁਭਤਿ ਸਿੰਘ[1]।
ਪਿਖ ਲਹਿ ਸ਼ੰਤੋਖ, ਸੰਤੋਖ ਸਿੰਘ[1] ॥੩੨॥

[1]ਸ਼ੇਰ ਰੂਪ।

[1]ਜਿਨ੍ਹਾਂ ਦੇ ਦਰਸ਼ਨ ਤੋਂ ਹੇ ਸੰਤੋਖ ਸਿੰਘ ਸੰਤੋਖ ਪ੍ਰਾਪਤ ਹੁੰਦਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਸਤਿਗੁਰੂ ਅਮਰ' ਪ੍ਰਸੰਗ ਬਰਨਨੰ ਨਾਮ ਏਕੋਨਤ੍ਰਿੰਸਤੀ ਅੰਸੂ ॥੨੯॥

## ੩੦. [ਸ੍ਰੀ ਗੁਰ ਅਮਰ ਦੇਵ ਜੀ ਦਾ ਨਿੱਤ ਬਿਵਹਾਰ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਸਪਤ ਦਿਵਸ ਪੀਛੇ ਪ੍ਰਭੂ,
ਠਹਿਰਾਇਵ ਬਿਵਹਾਰ।
ਚਲਹਿਂ ਨਿਤਾਪ੍ਰਤਿ ਤਿਸੀ ਬਿਧਿ,
ਸੁਨਹੁ ਸੁ ਕਰਵ ਉਚਾਰ ॥੧॥

ਨਿਸ਼ਾਨੀ ਛੰਦ:

ਜਾਮ ਨਿਸਾ ਬਾਕੀ ਰਹੈ, ਹੁਇ ਅੰਮ੍ਰਿਤ ਵੇਲਾ।
ਤਬਿ ਜਾਗਹਿਂ ਸ਼੍ਰੀ ਸਤਿਗੁਰੂ, ਲਖਿ ਭਜਨ ਸੁਹੇਲਾ[1]।

[1]ਭਜਨ ਦਾ ਸੁਹਣਾ (ਸਮਾਂ)।

ਬੱਲੂ ਆਗਜਾ ਲੇਹਿ ਤਬ, ਜਲ ਕੋ ਉਠਿ ਜਾਵੈ।
ਸਲਿਤਾ ਤੇ ਭਰਿ ਕਲਸ ਕੋ, ਮੱਜਨ ਕਰਿਵਾਵੈ ॥੨॥
ਕੇਸਨਿ ਮਹਿਂ ਨਿਤਿ ਦਧੀ ਸੋਂ, ਗੁਰ ਕਰਹਿਂ ਸਕਾਰੇ[1]।

[1](ਇਸ਼ਨਾਨ ਕਰਦੇ ਹਨ) ਸਵੇਰੇ।

ਪਰਮ ਬ੍ਰਿੱਧ ਬਹੁ ਸੇਤ ਕਚ[1]†, ਕਰ ਸ਼ਮਸ਼ ਪਖਾਰੇਂ[2]।'

[1]ਚਿੱਟੇ ਕੇਸ। [2]ਹੱਥਾਂ ਨਾਲ ਦਾੜ੍ਹਾ ਧੋਂਦੇ ਹਨ। †ਪਾ:-ਬਹੁ ਸੇਤ ਹੈਂ।

ਬੱਲੂ ਸਰਬ ਸਰੀਰ ਕੋ, ਉਬਟਨਿ[1] ਮਲਿ ਆਛੇ।

[1]ਵਟਣਾ।

ਸੁੱਧ ਹੋਇ ਸਭਿ ਰੀਤਿ ਸੋਂ, ਪਟ ਪਹਿਰਹਿਂ ਪਾਛੇ ॥੩॥
ਤਿਲਕ ਲਗਾਵਹਿਂ ਭਾਲ ਮਹਿਂ, ਸ਼ੁਭ ਚੰਦਨ ਕੇਰਾ।
ਬਹੁਰ ਸਿੰਘਾਸਨ ਪਰ ਥਿਰਹਿਂ, ਇਕ ਮਨ ਤਿਸ ਬੇਰਾ।
ਨਿਜ ਅਨੰਦ ਮਹਿਂ ਲੀਨ ਹੁਇ, ਲਗ ਸਹਜਿ ਸਮਾਧਾ।
ਜੋਗੀ ਸ਼ਿਵ ਬ੍ਰਹਮਾਦਿ ਸਭਿ, ਜਿਸ ਕਰਹਿਂ ਅਰਾਧਾ ॥੪॥

ਪ੍ਰਾਤਿ ਹੋਤਿ ਲਗ ਇਸੀ ਬਿਧਿ,
ਇਸਥਿਰਤਾ ਪਾਵੈਂ।
ਬਹੁਰ ਰਬਾਬੀ ਆਇ ਕਰਿ,
ਗੁਰਸ਼ਬਦ ਸੁ ਗਾਵੈਂ।
ਅਨਿਕ ਰੀਤਿ ਕੇ ਰਾਗ ਕੋ,
ਸੁਨਿ ਅਨਦ ਬਿਲੰਦੇ।
ਮਨੋ ਮਧੁਰ ਘਨ ਗਰਜਤੇ, ਜਯੋਂ ਮੋਰ
ਸੁਹੰਦੇ ॥੫॥
ਸ਼੍ਰੀ ਨਾਨਕ ਅੰਗਦ ਗੁਰੂ, ਇਨ ਕੀ
ਬਡਿਆਈ।
ਬਖ਼ਸ਼ਸ਼ ਦਈ ਨਿਹਾਲ ਕਰ, ਨਰ ਸੁਖ
ਸਮੁਦਾਈ[1]।

[1]ਸ਼੍ਰੀ ਗੁਰੂ ਨਾਨਕ ਤੇ ਅੰਗਦ ਜੀ (ਵਾਂਙੂ) ਇਨ੍ਹਾਂ ਦੀ ਵਡਿਆਈ (ਬੀ ਹੋਈ ਕਿ) (ਇਨ੍ਹਾਂ ਨੇ ਉਨ੍ਹਾਂ ਵਾਂਙੂ ਹੀ) ਸਾਰੇ ਨਰਾਂ ਨੂੰ ਬਖਸ਼ਾਂ ਨਾਲ ਨਿਹਾਲ ਕਰਕੇ ਸੁਖ ਦਿੱਤੇ ਹਨ (ਅ) ਭਾਵ (ਰਬਾਬੀ) ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਕਰਦੇ ਹਨ (ਕਿ ਕਿਵੇਂ ਉਨ੍ਹਾਂ ਨੇ) ਲੋਕਾਂ ਨੂੰ ਬਖਸ਼ਸ਼ਾਂ ਤੇ ਸੁਖ ਦੇ ਕੇ ਨਿਹਾਲ ਕੀਤਾ।

ਪ੍ਰੇਮ ਸੰਗ ਸਿਮਰਨ ਕਰਹਿਂ, ਮੁਖ 'ਧੰਨ'
ਉਚਾਰਹਿਂ।
ਪੁਲਕਾਵਲ ਗਦਿ ਗਦਿ ਗਿਰਾ, ਉਪਕਾਰ
ਬਿਚਾਰਹਿਂ[1] ॥੬॥

[1]ਇਹ ਸੁਣਕੇ ਸ਼੍ਰੋਤੇ) ਪ੍ਰੇਮ ਨਾਲ (ਗੁਰਾਂ ਨੂੰ) ਯਾਦ ਕਰਦੇ ਤੇ ਮੂੰਹੋਂ ਧੰਨ ਧੰਨ ਕਹਿੰਦੇ ਹਨ, (ਐਨਾਂ ਪ੍ਰੇਮ ਹੈ ਕਿ) ਪੁਲਕਾਵਲੀ ਆ ਜਾਂਦੀ ਤੇ ਬਾਣੀ ਗਦ ਗਦ ਹੋ ਜਾਂਦੀ ਹੈ ਉਪਕਾਰ ਯਾਦ ਕਰਦਿਆਂ। ਪੁਲਕਾਵਲੀ = ਪ੍ਰੇਮ ਵਿਖੇ ਰੋਮ ਖੜੇ ਹੋਣੇ।

ਲੀਨ ਹੋਇ ਮਨ ਗੁਰ ਚਰਨਿ, ਅਸ
ਅੰਮ੍ਰਿਤ ਵੇਲਾ।
ਅੰਮ੍ਰਿਤ ਬਰਖਤਿ ਗੁਰੁ ਨਿਕਟ, ਸੁਨਿ
ਹੋਤਿ ਸੁਹੇਲਾ[1]।

[1]ਹੋਈਦਾ ਹੈ ਸੁਖੀ।

ਜਿਨ ਕੇ ਸ਼ੁਭ ਬਡਿਭਾਗ ਹੈਂ, ਪਹੁੰਚਹਿਂ
ਤਿਸ ਕਾਲਾ।
ਜਿਮ ਸਮੁੰਦ ਕੀ ਝਾਲ[1] ਤੇ, ਲਹਿ ਰਤਨ
ਸੁਖਾਲਾ ॥੭॥

[1]ਛੱਲ।

ਇਸ ਪ੍ਰਕਾਰ ਗੁਰ ਨਿਕਟ ਤੇ, ਸਦ ਗੁਨ[1]
ਕੋ ਪਾਵੈਂ।

[1]ਚੰਗੇ ਗੁਣ।

ਜਨਮ ਮਰਨ ਚਿਰਕਾਲ ਕੇ, ਇਨ ਮੂਲ
ਮਿਟਾਵੈਂ।

ਪਰਮ ਪ੍ਰੇਮ ਉਮਗਹਿ ਰਿਦੈ, ਸਿਮਰਹਿਂ ਸਤਿਨਾਮੁ।
ਮਿੱਥਜਾ ਲਖਿ ਪਰਪੰਚ ਕੋ, ਇਕ ਥਲ ਬਿਸਰਾਮੁ[1] ॥੮॥

[1]ਇਕ ਟਿਕਾਣੇ (ਭਾਵ ਸਰੂਪ ਵਿਚ) ਟਿਕਦੇ ਹਨ।

ਦਿਵਸ ਚੜ੍ਹੇ ਇਸ ਰੀਤਿ ਸੋਂ ਹੁਇ ਅਨੰਦ ਬਿਲਾਸਾ।
ਤਬ ਸੰਗਤਿ ਸਗਰੀ ਮਿਲਹਿ, ਹੁਇ ਪਰਮ ਪ੍ਰਕਾਸ਼ਾ।
ਦਰਸ਼ਨ ਲਹੈ ਪੁਨੀਤ[1] ਬਹੁ, ਜਨ ਸ਼ਾਂਤਿ ਸਰੂਪਾ।

[1]ਪਵਿੱਤ੍ਰ।

ਪਰਮ ਬ੍ਰਿੱਧ, ਕਦ ਲਘੁ[1] ਜਿਨਹੁਂ, ਗੁਰ ਤ੍ਰਿਤੀ ਅਨੂਪਾ ॥੯॥

[1]ਮਧਰਾ।

ਹਲਤ ਪਲਤ ਕਰਤੇ ਸਫਲ, ਦਰਸ਼ਨ ਕੋ ਪਾਏ।
ਬੰਦਨ ਕਰਿ ਬੈਠਹਿਂ ਨਿਕਟ, ਮਨ ਮੋਦ ਉਪਾਏ।
ਪਰਮੇਸ਼ੁਰ ਕੀ ਦਿਸ਼ ਰਿਦਾ, ਅਭਿਲਾਖਤਿ ਜੋਈ।
ਸੁ ਪ੍ਰਸੰਨ ਤਿਸ ਪਰ ਅਧਿਕ, ਪ੍ਰਭੁ ਪ੍ਰਾਪਤਿ ਹੋਈ ॥੧੦॥
ਸੁਮਗ ਬਤਾਇ ਨਿਹਾਲ ਕਰਿ, ਤਤਕਾਲ ਅਨੰਦੇ।
ਸਿਮਰਨ ਕੀ ਲਿਵ ਉਰ ਲਗਹਿ, ਤਿਨ ਅਹੰ ਨਿਕੰਦੇ।
ਜੋ ਅਰਥੀਯ ਪਦਾਰਥਨ[1], ਦਰਸ਼ਨ ਕੋ ਆਵੈਂ।

[1]ਪਦਾਰਥਾਂ ਦੇ ਲੋੜਵੰਦ।

ਜਾਨਿ ਬਿਰਦ[1] ਨਿਜ ਦੇਤਿ ਹੈਂ, ਖਰਚਤਿ ਹੀ ਭਾਵੈ ॥੧੧॥

[1]ਧਰਮ।

ਪਰਮੇਸ਼ੁਰ ਕੀ ਪ੍ਰੀਤ ਜੁਤਿ[1], ਅਤਿ ਲਾਗਹਿ ਪਜਾਰੋ[†]।

[1]ਰੱਬ ਦੀ ਪ੍ਰੀਤ ਵਾਲਾ। [†]ਪਾ:-ਰੀਤਿ ਜੁਤਿ ਲਾਗੇ ਪਜਾਰੋ।

ਬੋਲਹਿਂ ਕਰੈਂ ਸਨੇਹ ਤਿਹ, ਪਾਇਸਿ[1] ਹਰਿ ਦ੍ਵਾਰੋ।

[1]ਪ੍ਰਾਪਤ ਕਰਾ ਦੇਂਦੇ ਹਨ।

ਸੁਤ ਬਿਤ ਕੀ ਚਿਤ ਕਾਮਨਾ, ਕਰਿ[1] ਦਰਸ਼ਨ ਪਾਵੈ।
[1]ਪੁੱਤ੍ਰ ਤੇ ਦੌਲਤ ਦੀ ਕਾਮਨਾਂ ਚਿੱਤ ਧਾਰਕੇ ਜੋ।

ਪੂਰਨ ਹੋਇ ਸੁ ਤਿਨਹੁ ਕੀ, ਨਹਿਂ[†] ਪ੍ਰੇਮ ਬਡਾਵੈਂ[1] ॥੧੨॥
[1]ਭਾਵ ਗੁਰੂ ਜੀ ਉਨ੍ਹਾਂ ਨਾਲ ਅਧਿਕ ਪ੍ਰੇਮ ਨਹੀਂ ਕਰਦੇ।
[†]ਪਾ:-ਮਨ।

ਇਸ ਪ੍ਰਕਾਰ ਮੱਧਜਾਨ[1] ਲੌ, ਗੁਰ ਕਰਿ ਦਰਬਾਰਾ।
[1]ਦੁਪਹਿਰ।

ਲੰਗਰ ਹੋਵਹਿ ਤਯਾਰ ਤਬਿ, ਸਭਿਹੂੰਨ ਅਹਾਰਾ।
ਨਿਕਟ ਆਇ ਜਬਿ ਲਾਂਗਰੀ, ਭਾਖਹਿ ਅਰਦਾਸਾ।
ਸੁਨਿ ਸ੍ਰੀ ਸਤਿਗੁਰ ਤਬ ਉਠਹਿਂ, ਸੰਗ ਸੰਗਤਿ ਦਾਸਾ ॥੧੩॥
ਚਰਨ ਪਖਾਰਹਿਂ ਬਾਰਿ[1], ਸੋਂ ਸੇਵਕ ਹਰਖਾਵੈਂ।
[1]ਪਾਣੀ।

ਸਿਖ ਸੰਗਤਿ ਸਭਿ ਸੰਗ ਲੇ, ਚੌਂਕੇ ਮਹਿਂ ਆਵੈਂ।
ਆਸ਼੍ਰਮ ਬਰਨ ਬਿਚਾਰ ਨਹਿਂ, ਇਕ ਪੰਕਤਿ ਬੈਸੇਂ।
ਸੁੰਦਰ ਬਿਸਦ ਮਰਾਲ[1] ਸਭਿ, ਇਕ ਸਮ ਹ੍ਵੈ ਜੈਸੇ ॥੧੪॥
[1]ਉੱਜਲ ਹੰਸ।

ਸਿੱਖਜਨ ਮਹਿਂ ਸਤਿਗੁਰ ਸ਼ੁਭਤਿ, ਬੈਠੇ ਤਿਸ ਕਾਲਾ।
ਮਨਹੁ ਮੁਨਿਨਿ ਮਹਿਂ ਬਨ ਬਿਖੈ, ਰਘੁਬੀਰ[1] ਕ੍ਰਿਪਾਲਾ।
[1]ਰਾਮਚੰਦ੍ਰ ਜੀ।

ਲਵਨ ਬਿਨਾ ਹੁਇ ਓਗਰਾ[1], ਸਤਿਗੁਰ ਸੋਂ ਖਾਵੈਂ।
[1]ਦਲੀਆ, ਕਣਕ ਦਾ ਯਾ ਜਵਾਂ ਦਾ। (ਸੰਪ੍ਰਦਾਈ)। (ਅ) ਚਾਵਲਾਂ ਦੀ ਗਾਹੜੀ ਪਿੱਛ, (ਪੰਜਾਬੀ ਕੋਸ਼)। (ੲ) ਖਿਚੜੀ (ਹਿੰਦੀ)। 'ਲੂਣ ਬਿਨਾ' ਕਹਿਣ ਤੋਂ ਉਹ ਸ਼ੈ ਜਾਪਦੀ ਹੈ ਜਿਸ ਵਿਚ ਲੂਣ ਜ਼ਰੂਰੀ ਪੈਂਦਾ ਹੋਵੇ। ਓਗਰਾ ਦਾ ਅਰਥ ਓਗਲ ਨਹੀਂ ਜੋ ਦੜਊ ਦਾ ਦੂਸਰਾ ਨਾਮ ਹੈ। ਇਹ ਦੁਸ਼ਪਚ ਅੰਨ ਹੈ।

ਅਲਪ ਅਚਹਿਂ, ਰਹਿਂ ਛੁਧਾ ਜੁਤ, ਨਹਿਂ ਉਦਰ ਭਰਾਵੈਂ[1] ॥੧੫॥
[1]ਪੇਟ ਭਰਕੇ ਨਹੀਂ (ਖਾਂਦੇ)।

ਅਪਰ ਸਰਬ ਹੀ ਸੰਗਤਾਂ, ਬਹੁ ਸ੍ਵਾਦ

ਅਹਾਰਾ।
ਭਾਂਤਿ ਭਾਂਤਿ ਕੇ ਅਚਤਿ ਹੈਂ, ਸੁਖ ਲਹਤਿ ਉਦਾਰਾ।
ਇਕ ਪੰਕਤਿ ਅਚ ਕਰਿ ਉਠਹਿਂ, ਭੇਦ ਨ ਜਹਿਂ ਦੂਵਾ।
ਆਪ ਆਪਨੇ ਥਾਨ ਮਹਿਂ, ਪੁਨ ਪਹੁੰਚਨ ਹੂਵਾ ॥੧੬॥
ਦਿਨ ਕੇ ਚੌਥੇ ਭਾਗ ਮਹਿਂ, ਪੁਨ ਬੈਠਹਿਂ ਸ੍ਵਾਮੀ।
ਇਕ ਪੰਡਿਤ ਕੀ ਪ੍ਰੀਤਿ ਲਖਿ, ਗੁਰ ਅੰਤਰਯਾਮੀ।
ਜਿਸ ਕੇ ਮਨ ਮੈਂ ਕਾਮਨਾ -ਮੈਂ ਕਥਾ ਸੁਨਾਵੋਂ।
ਕਰੌਂ ਭਲਾ ਮੈਂ ਅਪਨੋ, ਸਤਿਗੁਰੂ ਰਿਝਾਵੌਂ- ॥੧੭॥
ਤਿਸ ਕੇ ਉਰ ਕੀ ਜਾਨਿ ਕੈ, ਗੁਰ ਕਥਾ ਕਰਾਈ।
ਦ੍ਵਿਜ ਕੇਸ਼ੋ ਗੋਪਾਲ ਕਹਿ, ਬਿੱਦਜਾ ਨਿਪੁਨਾਈ[1]।
ਆਵੈ ਚੌਥੇ ਜਾਮ ਦਿਨ, ਇਤਿਹਾਸੁ ਪ੍ਰਕਾਸ਼ੈ।
ਸੁਨੈਂ ਸਤਿਗੁਰੂ ਬੈਠਿ ਕਰਿ, ਸੰਗਤਿ ਇਕ ਪਾਸੈ[†] ॥੧੮॥
ਬਹੁਰ ਰਬਾਬੀ ਆਇ ਕਰਿ, ਗੁਰ ਸ਼ਬਦ ਸੁਨਾਵੈਂ।
ਰਾਗ ਰਾਗਨੀ ਧੁਨਿ ਸਹਤ, ਸੁੰਦਰ ਬਿਧਿ ਗਾਵੈਂ।
ਕਥਾ ਕੀਰਤਨਿ ਕਰਤਿ ਹੀ, ਨਿਸੁ ਜਾਮ ਬਿਤਾਵੈਂ।
ਸਿਮਰਨ ਹੁਏ ਸਤਿਨਾਮ ਕੋ, ਇਕ ਚਿਤ ਲਿਵ ਲਾਵੈਂ ॥੧੯॥
ਪੁਨਿ ਸੁਪਤਨ ਹਿਤ ਸੇਜ ਪਰ, ਸਤਿਗੁਰੂ

[1]ਵਿੱਦਜਾ ਵਿਚ ਪ੍ਰਬੀਨ।

[†]ਪਾ:-ਹੁਇ ਸੰਗਤ ਪਾਸੈ।

ਬਿਰਾਜੈਂ।
ਇਸ ਬਿਧਿ ਕੋ ਵਿਵਹਾਰ ਨਿਤਿ, ਜਿਨ ਪਿਖਿ ਅਘ ਭਾਜੈਂ।
ਅਪਰ ਨੇਮ ਐਸੋ ਕਰਜੋ, ਸ਼੍ਰੀ ਅਮਰ ਸੁਜਾਨਾ।
ਸੇਤ ਬਸਤ੍ਰ ਤਨ ਪਰ ਧਰੈਂ, ਨਿਤਿ ਬਿਮਲ ਮਹਾਂਨਾ ॥੨੦॥
ਅਪਰ ਬਸਤ੍ਰ ਨਹਿਂ ਢਿਗ ਰਖਹਿਂ, ਜਬ ਦੂਸਰ ਲੇਈਂ।
ਪੂਰਬ ਊਪਰ ਹੋਇ ਜੋ, ਕਿਸਿ ਰੰਕਹਿ ਦੇਈਂ[1]।

[1]ਕਿਸੇ ਕੰਗਾਲ ਨੂੰ ਬਖਸ਼ ਦਿੰਦੇ।

'ਦੁਤਿਯ ਰਹਹਿ ਨਹਿਂ ਸਦਨ ਮੈਂ', ਐਸੇ ਕਹਿ ਦੀਨਾ।
ਖੈਬੇ ਹੇਤ ਜੁ ਅੰਨ ਹੁਇ, ਨਿਤਿ ਆਇ ਨਵੀਨਾ ॥੨੧॥
ਜਿਤਿਕ ਦੇਗ ਮਹਿਂ ਲਗਹਿ, ਤਬਿ ਸੋ ਸਰਬ ਪਕਾਵੈਂ।
ਸਿਖ ਸੰਗਤਿ ਗਨ ਰੰਕ[1] ਜੇ, ਮਨ ਭਾਵਤਿ ਖਾਵੈਂ।

[1]ਸਾਰੇ ਗ਼ਰੀਬ।

ਬਚਹਿ ਸ਼ੇਸ਼ ਸੋ ਨਹਿਂ ਰਖਹਿਂ, ਦੇਵਹਿਂ ਕਿਸੁ ਤਾਈਂ।
ਕਿਧੌਂ ਪੁਰੀ ਮਹਿਂ ਪਸ਼ੂ ਗਨ, ਤਿਨ ਸਕਲ ਖੁਲਾਈਂ ॥੨੨॥
ਅਗਲੇ ਦਿਨ ਹਿਤ ਨਹਿਂ ਰਹਹਿ, ਇਕ ਮਨੁਜ ਅਹਾਰਾ[1]।

[1]ਇਕ ਮਨੁਖ ਦੇ ਖਾਣ ਜੋਗਾ ਬੀ, ਅਹਾਰ ਅਗਲੇ ਦਿਨ ਨਹੀਂ ਰਖਦੇ ਸਨ।

ਆਇ ਵਹਿਰ ਤੇ ਦੇਗ਼ ਹੁਇ, ਇਮ ਨੇਮ ਸੁਧਾਰਾ।
ਅਪਰ ਵਸਤੁ ਗਿਨਤੀ ਕਹਾਂ, ਜਲ ਕਲਸਨਿ ਮਾਂਹੀ[1]।

[1]ਘੜਿਆਂ ਦਾ ਪਾਣੀ।

ਸਭਿ ਗਿਰਾਇ ਛੂਛੇ ਧਰਹਿਂ, ਰਾਖਹਿਂ ਕੁਛ ਨਾਂਹੀ ॥੨੩॥
ਜਿਮਿ ਬਿਹੰਗ ਦਰਵੇਸ਼[1] ਹ੍ਵੈ, ਸੰਚੈ ਨ ਕਰੈ

[1]ਪੰਛੀ ਤੇ ਫਕੀਰ।

ਹੈਂ।
ਨਿਤਿ ਨਵੀਨ ਲੇ ਕਰਿ ਅਚਹਿਂ, ਈਸ਼ੁਰ ਤਿਨਿ ਦੈ ਹੈ।
ਘਰ ਮਹਿਂ ਰਹੈ ਨ ਅੰਨ ਧਨ, ਨਹਿ ਬਸਤੂ ਬਧੀਕਾ[1]।
ਕਰਜੋ ਨੇਮ ਸ਼੍ਰੀ ਸਤਿਗੁਰੂ, ਐਸੀ ਬਿਧਿ ਨੀਕਾ ॥੨੪॥

[1]ਵਾਧੂ।

ਵਾਹਿਗੁਰੂ ਸਿਖ ਮੁਖ ਜਪਹਿਂ, ਜਬਿ ਮਿਲਹਿਂ ਸੁ ਦੋਈ।
'ਪੈਰੀ ਪਵਣਾ ਸਤਿਗੁਰੂ' ਆਪਸ ਮਹਿਂ ਹੋਈ।
ਜੁਤਿ ਸਨੇਹ ਸਿਮਰਨ ਕਰਹਿਂ, ਗੁਰ ਦਰਸ਼ਨ ਪਾਵੈਂ।
ਨਈ ਰੀਤਿ ਗੁਰ ਸਦਨ ਕੀ ਪਿਖਿ ਜਗਤ ਰਿਸਾਵੈ ॥੨੫॥
ਨਿੰਦਹਿਂ ਖਲ ਬਿੰਦਹਿ ਨਹੀਂ[1], -ਇਹ ਮਗ ਨਿਰਬਾਨਾ[2]।
ਕਲਿ ਮਹਿਂ ਭਗਤਿ ਸੁ ਮੁਕਤਿ ਦਾ, ਧਰਮ ਨ ਕੋ ਆਨਾ[1]-।

[1]ਮੂਰਖ ਜਾਣਦੇ ਨਹੀਂ। [2]ਇਹ ਹੈ ਕਲਯਾਣ ਦਾ ਰਾਹ।

[1]ਭਗਤੀ ਬਿਨਾ ਕੋਈ ਹੋਰ ਧਰਮ ਮੁਕਤੀ ਦਾਤਾ ਨਹੀਂ।

ਪੁਨ ਸਤਿਗੁਰ ਇਮਿ ਨੇਮ ਕਿਯ, ਚਹੁ ਬਰਨ ਮਝਾਰਾ।
'ਆਸ਼੍ਰਮ ਧਾਰੀ ਹੋਇ[1] ਕੋ, ਆਵਹਿ ਦਰਬਾਰਾ ॥੨੬॥

[1]ਬ੍ਰਹਮ ਚਰਜ ਆਦਿ ਕਿਸੇ ਆਸ਼੍ਰਮ ਦੀ ਮਿਰਜਾਦਾ ਨੂੰ ਧਾਰਨ ਕਰਨ ਵਾਲਾ ਹੋਵੇ।

ਪ੍ਰਥਮ ਦੇਗ ਮਹਿਂ ਜਾਇ ਕੇ, ਭੋਜਨ ਕੋ ਖਾਵੈ।
ਪੁਨ ਦਰਸ਼ਨ ਗੁਰ ਕੋ ਕਰਹਿ, ਚਲਿ ਕਰਿ ਢਿਗ ਜਾਵੈ[†]।'

[†]ਪਾ:-ਆਵੈ।

ਜੋ ਨਹਿਂ ਅਚਹਿ ਅਹਾਰ ਕੋ, ਸੁਚ ਸੰਜਮਵੰਤਾ।
ਤਿਸ ਕੋ ਦਰਸ਼ਨ ਹੋਤਿ ਨਹਿਂ, ਹਟਿ ਘਰ ਗਮਨੰਤਾ ॥੨੭॥
ਆਸ਼੍ਰਮ ਬਰਨ ਜਿ ਭੇਦ ਮਹਿਂ, ਨਹਿਂ

[1]ਭਾਵ ਗੁਰੂ ਜੀ ਦੇ ਪਾਸ ਨਹੀਂ ਜਾ ਸਕਦੇ ਸਨ।

ਮਿਲਹਿਂ ਹਦੂਰਾ[1]।
ਖਾਵਹਿਂ ਕੁਨਕਾ ਦੇਗ ਕੋ, ਦਰਸਹਿਂ ਗੁਰ ਪੂਰਾ।
ਨਿਤਿ ਪ੍ਰਤਿ ਆਨਹਿਂ ਅੰਨ ਕੋ, ਸਿਖ ਸੇਵਕ ਜੋਈ।
ਹੋਤਿ ਦੇਗ ਬਿਨ ਤੋਟ ਕੇ, ਖਾਵੈ ਸਭਿ ਕੋਈ ॥੨੮॥
ਬਿਦਤਿ ਭਏ ਸਭਿ ਦੇਸ਼ ਮਹਿਂ, ਸੁਨਿ ਸੁਨਿ ਸਿਖ ਆਵਹਿਂ।
ਸ਼੍ਰੀ ਨਾਨਕ ਕੇ ਸਮੇਂ ਕੇ[†], ਪਹੁੰਚਹਿਂ ਦਰਸਾਵੈਂ।
ਸ਼੍ਰੀ ਅੰਗਦ ਮਹਿਮਾ ਲਖਹਿਂ, ਜੇ ਦਰਸ ਕਰੰਤੇ।
ਸਭਿ ਆਵਹਿਂ ਸ਼੍ਰੀ ਅਮਰ ਢਿਗ, ਤਿਨ ਥਾਨ ਲਖੰਤੇ[1] ॥੨੯॥
ਧਰਹਿਂ ਕਾਮਨਾ ਉਰ ਬਿਖੈ, ਬਿਨ ਕਹੇ ਸੁ ਪਾਵੈਂ।
ਜੋ ਅਰਪਤਿ ਹੈਂ ਆਨਿ ਕਰਿ, ਬਹੁ ਬਿਨੈ ਅਲਾਵੈਂ।
ਏਕ ਦਿਵਸ ਕੇ ਖਰਚਿ ਕੋ, ਲੇਵਹਿਂ ਤਿਨ ਪਾਸੇ[1]।
ਔਰ ਹਟਾਇ ਸੁ ਦੇਤਿ ਤਿਨ[†], ਨਹਿਂ ਰਖਹਿਂ ਅਵਾਸੇ ॥੩੦॥
ਬਿਦਤਹਿ ਦਿਨ ਪ੍ਰਤਿ ਅਧਿਕ ਹੀ, ਨਿਤਿ ਭਗਤਿ ਪ੍ਰਕਾਸ਼ੇ।
ਅਜ਼ਮਤਿ ਜੁਤਿ ਕੇਤਿਕ ਭਏ, ਲਹਿਂ ਸਿੱਧਿ ਸੁ ਪਾਸੇ[1]।
ਸੇਵਹਿਂ ਗੁਰ ਪਗ ਕਮਲ ਕੋ, ਕਰਿ ਪ੍ਰੀਤਿ ਬਿਸਾਲਾ।
ਸਿਮਰਨ ਹੁਇ ਸਤਿਨਾਮ ਕੋ, ਦਿਨ ਰੈਨ ਸੁਖਾਲਾ ॥੩੧॥
ਬਸੇ ਪੁਰੀ ਮਹਿਂ ਆਨਿ ਕੇ, ਬਹੁ ਕੀਨਿ

[†]ਪਾ:-ਜੇ।

[1]ਭਾਵ ਗੁਰੂ ਨਾਨਕ ਤੇ ਗੁਰੂ ਅੰਗਦ ਜੀ ਦੀ ਥਾਵੇਂ ਗੱਦੀ ਬੈਠੇ ਸਮਝਕੇ।

[1]ਪਾਸੋਂ।

[†]ਪਾ:-ਤਿਸ।

[1]ਪਾਸ ਰਹਿ ਕਰਕੇ।

ਨਿਕੇਤਾ।
ਕੇਤਿਕ ਭਈ ਦੁਕਾਨ ਤਹਿਂ, ਬਹੁ ਬਨਜ
ਸਮੇਤਾ।
ਸਭਿਹਿਨਿ ਕੀ ਗੁਜ਼ਾਰਨ ਹੁਇ, ਥੁਰਿ ਹੈ
ਨਹਿਂ ਕੋਈ।
ਬਿਨਾ ਰੋਗ ਸੁਖ ਭੋਗ ਜੁਤਿ[1], ਬਸਿਬੋ ਤਿਨ
ਹੋਈ ॥੩੨॥

[1]ਸਮੇਤ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅਮਰ ਦਾਸ ਨਿੱਤ ਬਿਵਹਾਰ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਸਾਵਣ ਮੱਲ ਨੂੰ ਹਰੀ ਪੁਰ ਭੇਜਣਾ। ਰਾਜੇ ਦਾ ਪੁੱਤ੍ਰ ਜਿਵਾਉਣਾ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਨਿਸਾਨੀ ਛੰਦ:

ਸਿੱਖੀ ਮਗ ਪ੍ਰਗਟਾਇਬੇ, ਸ਼੍ਰੀ ਸਤਿਗੁਰ ਪੂਰੇ।
ਦੇਹਿਂ ਦਰਸ ਬਹੁ ਸੰਗਤਾਂ, ਸਿੱਖਜਨ ਇਛ ਪੂਰੇ।
ਇਕ ਦਿਨ ਬੱਲੂ ਖਰੇ ਹੁਇ, ਨਿਜ ਅਰਜ਼ ਗੁਜ਼ਾਰੀ।
'ਸੁਨਹੁ ਪ੍ਰਭੂ ! ਪਤਿਸ਼ਾਹੁ ਤੁਮ, ਸਿਖ ਪੀਰ ਬਿਦਾਰੀ[1] ॥੧॥

[1]ਸਿੱਖਾਂ ਦੀ ਪੀੜਾ ਨੂੰ ਦੂਰ ਕਰਨ ਵਾਲੇ ਹੋ।

ਚਾਰ ਬਰਨ ਕੇ ਲੋਕ ਗਨ[1], ਬਸਿਬੇ ਹਿਤ ਆਏ।
ਨੀਕੇ ਬਨੇ ਨਿਕੇਤ ਨਹਿਂ, ਯਾਂ ਤੇ ਅਕੁਲਾਏ।
ਚਰਨ ਭਰੋਸੇ ਆਪ ਕੇ, ਇਹ ਆਨਿ ਬਸੇ ਹੈਂ।
ਗ੍ਰਿਹ ਮੰਦਰ ਸੁੰਦਰ ਬਿਨਾ, ਸੁਖ ਨਹੀਂ ਰਸੇ ਹੈਂ ॥੨॥

[1]ਬਹੁਤੇ।

ਕ੍ਰਿਪਾ ਹੋਇ ਜਬਿ ਆਪ ਕੀ, ਘਰ ਉਸਰਹਿਂ ਸਾਰੇ।
ਨਰ ਨਾਰੀ ਸੁਖ ਪਾਇ ਰਹਿਂ, ਅਪਨੇ ਪਰਵਾਰੇ।
ਪ੍ਰਾਪਤਿ ਵਸਤੂ ਅਪਰ ਸਭਿ, ਕਾਸ਼ਟ ਨਹਿਂ ਪਾਵੈਂ[1]।
ਦੀਰਘ ਦਾਰ ਬਿਹੀਨ[1] ਘਰ, ਕੈਸੇ ਉਸਰਾਵੈਂ ॥੩॥

[1]ਲਕੜੀ (ਉਸਾਰੀ ਵਾਲੀ) ਨਹੀਂ ਮਿਲਦੀ।

[1]ਲੰਮੀਆਂ ਲਕੜੀਆਂ ਬਿਨਾ।

ਸ਼ਰਨ ਪਰੇ ਸਭਿ ਆਪ ਕੀ, ਆਨ ਨ ਬਿਸ਼ਵਾਸ਼ਾ।
ਜ਼ਿਕਰ ਕਰਤਿ ਨਿਤਿ ਕਾਠ ਕੋ, ਨਹਿਂ ਆਵਤਿ ਪਾਸਾ[1]।'

[1]ਗੱਲਾਂ ਕਰਦੇ ਹਨ ਨਿੱਤ (ਆਪੋ ਵਿਚ) ਕਿ (ਸਾਡੇ ਕਿਸੇ ਯਤਨ ਨਾਲ) ਕਾਠ ਹਥ ਨਹੀਂ ਆਉਂਦਾ (ਅ) (ਬਾਹਰ) ਰੋਜ਼ ਲਕੜੀਆਂ ਦੀ ਗੱਲ ਬਾਤ ਕਰਦੇ ਹਨ, ਪਰ ਆਪ ਜੀ ਪਾਸ (ਅਦਬ ਕਰਕੇ) ਨਹੀਂ ਆਂਵਦੇ।

ਸੁਨਿ ਪ੍ਰਸੰਨ ਸਤਿਗੁਰ ਭਏ, ਕਹਿ ਦੀਨਿ ਦਿਲਾਸਾ[1]। [1]ਦਿਲਾਸਾ ਦੇ ਕੇ ਕਿਹਾ:।

'ਕਾਸ਼ਟ ਆਵਹਿ ਬਹੁਤ ਅਬਿ, ਕਰਿ ਲੇਹਿਂ[1] ਅਵਾਸਾ' ॥੪॥ [1]ਉਸਾਰ ਲੈਣ।

ਭ੍ਰਾਤਾ ਕੋ ਇਕ ਸੁਤ ਹੁਤੋ, ਸਾਵਣ ਮਲ ਨਾਮੁ।
ਨਿਕਟ ਹਕਾਰਜੋ ਤਾਂਹਿ ਕੇ, ਬੋਲੇ ਸੁਖਧਾਮੁ।
'ਰਾਜ ਹਰੀਪੁਰ ਕੋ ਜਹਾਂ, ਤਹਿਂ ਕੋ ਗਮਨੀਜੈ।
ਦੀਰਘ ਦਾਰ ਸਮੂਹ ਜੋ, ਨਿਜ ਪੁਰੀ ਅਨੀਜੈ ॥੫॥

ਬੇੜੇ ਬਾਂਧੋ ਤਹਾਂ ਤੇ, ਸਲਿਤਾ ਮਹਿਂ ਡਾਰੋ।
ਜਾਇ ਬਿਲੰਬ ਨ ਲਾਈਏ, ਤੂਰਨਤਾ ਧਾਰੋ।
ਆਵਹਿ ਕਾਸ਼ਟ ਬਹੁ ਇਹਾਂ, ਨਰ ਲੇਹਿਂ ਨਿਕਾਸੇ।
ਕਰਹਿਂ ਸਦਨ ਨਿਜ ਬਸਨ ਕੋ, ਪੁਨ ਲਹਿਂ ਸੁਖਰਾਸੇ[1]' ॥੬॥ [1]ਸਾਰੇ ਸੁਖ।

ਸਾਵਣ ਮਲ ਬੋਲਜੋ ਸੁਨਤਿ, ਜੋਰੇ ਜੁਗ ਹਾਥਾ।
'ਦਰਬ ਬਿਨਾ ਕਿਮ ਆਇ ਹੈ, ਨਹਿਂ ਨਰ ਗਨ ਸਾਥਾ[1]। [1]ਬਹੁਤੇ ਮਨੁੱਖ ਨਾਲ ਨਹੀਂ।
ਏਕਾਕੀ ਹੌਂ ਜਾਇ ਕੈ, ਕਹਾ ਕਰਵਿ ਉਪਾਏ।
ਪਰਬਤ ਬਾਸੀ ਲੋਕ ਜੇ, ਕਿਮ ਕਹਜੋ ਕਮਾਏ[1] ॥੭॥ [1]ਮੇਰਾ ਕਿਹਾ ਕਿਵੇਂ ਮੰਨਣਗੇ।

ਗੁਰ ਮਹਿਮਾ ਜਾਨਹਿਂ ਨਹੀਂ, ਜੇ ਪਰਬਤ ਬਾਸੀ।
ਲਜਾਵਨ ਕਾਠ ਸਮੂਹ ਕੋ, ਕਿਮ ਕਰਵਿ ਪ੍ਰਯਾਸੀ[1]। [1]ਕਿਵੇਂ ਯਤਨ ਕਰਾਂਗਾ।
ਜੋ ਬਿਧਿ ਆਪ ਬਖਾਨਹੌਂ, ਤੈਸੇ ਮੈਂ

ਲਜਾਵੌਂ।
ਕੈ ਅਜ਼ਮਤ ਮੁਝ ਨਿਕਟ ਹੁਇ, ਨ੍ਰਿਪ ਕੋ ਦਰਸਾਵੌਂ ॥੮॥
ਕਰੋਂ ਸਿੱਖ ਤਿਸ ਦੇਸ਼ ਕੋ, ਆਗਜਾ ਪੁਨ ਮਾਨੈ।
ਆਵਹਿ ਦੀਰਘ ਦਾਰ ਤਬ, ਹਮ ਜਿਤਿਕ ਬਖਾਨੈ।'
ਤਬਿ ਸੁਨਿ ਕੈ ਸ੍ਰੀ ਅਮਰ ਜੀ, ਲਖਿ ਕੈ ਤਿਸ ਆਸ਼ੈ।
ਕਹਜੋ ਕਿ 'ਜੈਸੇ ਚਿਤ ਚਹਹੁ, ਤਸ ਹੁਇ ਤੁਵ ਪਾਸੈ' ॥੯॥
ਸਾਵਣ ਮਲ ਕੀ ਮਾਤ ਨੇ, ਸੁਨਿ ਸ਼੍ਰੋਨ ਮਝਾਰਾ।
ਕਰਜੋ ਪੁੱਤ੍ਰ ਕੋ ਮੋਹੁ ਬਹੁ, ਉਰ ਮਹਿਂ ਡਰ ਧਾਰਾ।
ਕੰਪਤਿ ਹਾਥਨਿ ਪਗਨਿ ਤੇ, ਧਰਕਤਿ ਬਹੁ ਹੀਆ।
ਚਲਿ ਆਈ ਸਤਿਗੁਰ ਨਿਕਟ, ਅਸ ਬੋਲਨ ਕੀਆ ॥੧੦॥
ਹਾਥ ਜੋਰਿ ਕੰਪਤਿ ਖਰੀ, 'ਇਕ ਸੁਤ ਹੈ ਮੇਰੇ।
ਡਾਕਨਿ[1] ਪਰਬਤ ਮਹਿਂ ਰਹਤਿ, ਮੈਂ ਸੁਨੀ ਘਨੇਰੇ।
ਕਾਢਿ ਕਰੇ ਜਾ ਖਾਇੰਗੀ, ਪਰਦੇਸ਼ੀ ਜਾਨੈਂ।
ਨਹਿਂ ਕੁਛ ਚਲਹਿ ਸਹਾਇਤਾ, ਜਬਿ ਪ੍ਰਾਨਨ ਹਾਨੈਂ ॥੧੧॥
ਇਕ ਪੁੱਤ੍ਰਾ[1] ਮੁਝ ਜਾਨਿ ਕੈ, ਕੀਜਹਿ ਨਿਜ ਦਾਯਾ।
ਜਿਸ ਤੇ ਇਹ ਜੀਵਤਿ ਰਹੈ, ਸੁਖ ਹੁਇ ਅਧਿਕਾਯਾ।
ਇਸ ਕੋ ਨਹੀਂ ਪਛਾਨ ਕੁਛ, ਬਿਰਮਾਇਂ ਕੁਚਾਲੀ[1]।

[1]ਡੈਣਾਂ।

[1]ਇਕ ਪੁੱਤ੍ਰ ਵਾਲੀ।

[1]ਖੋਟੀ ਚਾਲ ਵਾਲੀਆਂ (ਡੈਣਾਂ) ਭਰਮਾ ਲੈਣਗੀਆਂ।

ਕਿਮਿ ਆਵਹਿ ਹਟਿ ਸਦਨ ਕੋ, ਜਹਿਂ ਬਿਘਨ ਬਿਸਾਲੀ[1]' ॥੧੨॥

[1]ਬਹੁਤੇ ਵਿਘਨ ਹਨ ਜਿਥੇ।

ਸੁਤ ਸਨੇਹ ਬਿਰਧਾ ਮਹਾਂ, ਸੁਨਿ ਬਾਕ ਸਤ੍ਰਾਸਾ[1]।

[1]ਡਰ ਵਾਲੇ।

ਕਰੁਨਾਨਿਧਿ ਬਿਗਸੇ ਬਹੁਤ, ਕਹਿਂ ਦੇ ਭਰਵਾਸਾ[1]।

[1]ਧਿਰਵਾਸ ਦੇਕੇ ਕਿਹਾ।

'ਤੋਹਿ ਪੁੱਤ੍ਰ ਕੋ ਭੈ ਨਹੀਂ, ਗਨ ਭੂਤ ਜੁ ਪ੍ਰੇਤਾ।
ਡਾਕਨਿ ਬਪੁਰੀ ਕਜਾ ਕਰੈਂ, ਬਡ ਭਾ ਬਲ ਏਤਾ[1] ॥੧੩॥

[1]ਇਸ ਵਿਚ) ਇਤਨਾ ਵੱਡਾ ਬਲ ਹੋਇਆ ਹੈ।

ਬੀਰ ਬਵੰਜਾ ਜੋਗਨੀ, ਇਸ ਆਇਸੁ ਮਾਨੈਂ।
ਸਰਬ ਸੁਰਾਸੁਰ[1] ਜਿਤ ਕਿਤੀ, ਡਰ ਧਰੈਂ ਮਹਾਨੈ।

[1]ਦੇਵਤੇ ਤੇ ਦੈਂਤ।

ਮਹਾਂ ਸ਼ਕਤਿ ਇਸ ਮੈਂ ਭਈ, ਨਹਿਂ ਕੀਜਹਿ ਤ੍ਰਾਸਾ।'
ਗਈ ਸਦਨ ਕੋ ਦੀਨ ਬਨਿ, ਕੁਛ ਕਰਿ ਭਰਵਾਸ਼ਾ ॥੧੪॥
ਸਾਵਣਮੱਲ ਹਕਾਰਿ ਪੁਨ, ਨਿਜ ਨਿਕਟ ਬਿਠਾਵਾ।
ਇਕ ਰੁਮਾਲ ਕਰ ਪੌਂਛਨੋ[1], ਗੁਰ ਹਾਥ ਉਠਾਵਾ।

[1]ਹਥ ਸਾਫ ਕਰਨ ਵਾਲਾ।

ਦਯੋ ਤਿਸਹਿ ਸਮਝਾਇ ਕਰਿ, 'ਇਸ ਅਜ਼ਮਤਿ ਭਾਰੀ।
ਚਹਹਿਂ ਜਿ ਕਿਸਹਿ ਸੰਘਾਰ ਦਿਹੁ, ਚਹਿਂ ਮ੍ਰਿਤਕ ਜਿਵਾਰੀ[1] ॥੧੫॥

[1]ਜੇ ਚਾਹੇਂ ਕਿ ਕਿਸੇ ਨੂੰ ਮਾਰ ਦੇਵੇਂ (ਤਾਂ ਮਰ ਜਾਏਗਾ) ਜੇ ਚਾਹੇਂ ਮਰੇ ਹੋਏ ਨੂੰ ਜਿਵਾਲਾਂ (ਤਾਂ ਜੀ ਪਏਗਾ)।

ਜਿਸ ਕੀ ਚਿਤ ਮਹਿਂ ਚਾਹਿ ਹੁਇ, ਇਸ ਮਹਿਂ ਤੇ ਲੀਜੈ।
ਸਰਬ ਸੁਰਾਸੁਰ ਆਦਰੈਂ[1], ਚਾਹਿ ਸੁ ਕਹਿ ਦੀਜੈ।

[1]ਆਦਰ ਕਰਨਗੇ।

ਥਾਤੀ ਅਜ਼ਮਤਿ ਕੀ[1] ਇਹੀ, ਨਿਹਸੰਸੈ ਮਾਨੋ।

[1]ਕਰਾਮਾਤ ਦੀ ਥੈਲੀ।

ਕਰਹੁ ਦੇਸ਼ ਸਿੱਖ ਆਪਨੋ, ਪੁਨ ਕਾਜ ਬਖਾਨੋ ॥੧੬॥
ਬਪੁਰੇ ਕਹਾਂ ਪਹਾਰੀਏ, ਆਇਸੁ ਨਹਿਂ ਮਾਨੈਂ।
ਤੀਨ ਲੋਕ ਪਰ ਹੁਕਮ ਤੁਵ, ਨਹਿਂ ਫੇਰਨ ਠਾਂਨੈ।'
ਲੇ ਰੁਮਾਲ ਹਰਖਜੋ ਰਿਦੈ, ਕਰ ਜੋਰ ਬਖਾਨੀ।
'ਪ੍ਰਭੁ ਜੀ! ਸਭਿ ਕਾਰਜ ਸਨੈ, ਅਜ਼ਮਤ ਲੇ ਮਾਨੀ[1]' ॥੧੭॥

[1]ਪਹਾੜੀਏ) ਅਜ਼ਮਤ ਲੈ ਕੇ ਮੰਨ ਜਾਣਗੇ, ਭਾਵ ਪਤੀਜ ਜਾਣਗੇ। (ਅ) ਸਾਵਣਮੱਲ ਅਜ਼ਮਤ ਲੈ ਕੇ ਪਤੀਜ ਗਿਆ ਤੇ ਕਹਿਣ ਲੱਗਾ: ਹੇ ਪ੍ਰਭੁ ਜੀ! ਹੁਣ ਸਾਰਾ ਕੰਮ ਬਣ ਜਾਏਗਾ।

ਲੇ ਰੁਮਾਲ ਸਿਰ ਪਰ ਧਰਜੋ, ਖੁਲਿ ਗਏ ਕਪਾਟਾ।
ਸਭਿ ਸਿੱਧਾਂ ਆਗੇ ਖਰੀ, ਹੇਰਜੋ ਬਡ ਠਾਟਾ[1]।

[1]ਠਾਠ, ਬਣਾਉ।

ਬੰਦਨ ਕਰਿ ਗਮਨਜੋ ਸਦਨ, ਮਾਤਾਦਿ ਕੁਟੰਬਾ।
ਸਭਿ ਕੋ ਧੀਰਜ ਕਹਿ ਦਈ, 'ਮੁਝਿ ਬਡੋ ਅਲੰਬਾ ॥੧੮॥
ਨਹਿਂ ਚਿੰਤਾ ਚਿਤ ਮੈਂ ਕਰਹੁ, ਪਦ ਊਚ ਮਿਲਜੋ ਹੈ।'
ਮੁਦਿਤ ਕਰਜੋ ਪਰਵਾਰ ਕੋ, ਪੁਨ ਪੰਥ ਚਲਜੋ ਹੈ।
ਸਨੈ ਸਨੈ ਗਮਨਜੋ ਤਬਹਿ, ਮਗ ਉਲੰਘਜੋ ਸਾਰੇ।
ਗਯੋ ਹਰੀ ਪੁਰ ਕੇ ਨਿਕਟ, ਗਿਰ ਰੁਚਿਰ ਨਿਹਾਰੇ ॥੧੯॥
ਸੁੰਦਰ ਬਨ ਉਪਬਨ ਜਹਾਂ, ਹਰਿਆਵਲ ਹੋਏ।
ਹਰਿਤ ਪੱਤ੍ਰ ਫਲ ਫੂਲਗਨ, ਸਾਵਨ ਮਲ ਜੋਏ।
ਬਿਮਲ ਨੀਰ ਗਨ ਬਾਪਕਾ[1], ਗਨ ਰਹੈਂ

[1]ਪਹਾੜੀ ਬਾਵਲੀਆਂ, ਬਾਵੜੀਆਂ।

ਬਿਹੰਗਾ।
ਨਰ ਅਵਕੀਰਨ[1] ਜਹਿਂ ਕਹਾਂ, ਧਰ ਬੇਖ ਸੁਰੰਗਾ ॥੨੦॥

[1]ਫੈਲੇ ਹੋਏ ਹਨ।

ਸੁੰਦਰ ਸਰਬੰਗਨ ਬਿਖੈ, ਤਰੁਨੀ ਗਨ ਹੇਰੀ[1]।

[1]ਸਰਬ ਅੰਗਾਂ ਵਿਖੇ ਸੁੰਦਰ ਇਸਤ੍ਰੀਆਂ ਸਮੂਹ ਦੇਖੀਆਂ।

ਆਂਖ ਕਮਲ ਕੀ ਪਾਂਖਰੀ, ਚਲਚਾਲ ਘਨੇਰੀ[1]।

[1]ਬਹੁਤ ਚੰਚਲ। [ਸੰਸ: ਚਲਚਾਲ]।

ਬਿਧੁ ਬਦਨੀ[1], ਸ਼ੁਕ੍ਰਿਸ਼ੋਦਰਾ[2], ਸੁਠ ਸ਼ਜਾਮ ਸੁ ਕੇਸੀ[3]।

[1]ਚੰਦ੍ਰਮਾਂ ਵਤ ਮੁਖ ਵਾਲੀਆਂ। [2]ਪਤਲੇ ਲੱਕ ਵਾਲੀਆਂ। [3]ਸੁਹਣੇ ਕਾਲੇ ਵਾਲਾਂ ਵਾਲੀਆਂ।

ਗਜਗਮਨੀ, ਸੁਰ ਕੋਕਲਾ, ਕਟ ਕੇਹਰਿ ਜੈਸੀ[1] ॥੨੧॥

[1]ਹਾਥੀ ਜੈਸੀ ਚਾਲ ਵਾਲੀਆਂ, ਅਵਾਜ਼ ਕੋਇਲਾਂ ਵਰਗੀ, ਲੱਕੋਂ ਸ਼ੇਰ ਜੈਸੀਆਂ (ਭਾਵ ਪਤਲੇ ਲੱਕ)।

ਕੰਠ ਕਪੋਤੀ[1] ਸੁੰਦਰੀ, ਸਮ ਓਠ ਪ੍ਰਵਾਲਾ[2]।

[1]ਗਰਦਨ ਕਬੂਤਰੀ ਵਾਲੀਆਂ। [2]ਬੁਲ ਲਾਲ ਗੁਲੀਆਂ ਵਤ।

ਜੋਗਿਨ[1] ਕੇ ਧੀਰਜ ਹਰੈਂ, ਐਸੀ ਗਨ ਬਾਲਾ।

[1]ਜੋਗੀਆਂ ਦੇ।

ਆਨ ਦੇਸ਼ ਅਵਨੀ ਬਿਖੈ, ਤਿਸ ਦੇਸ਼ ਸਮਾਨਾ।
ਅਬਲਾ ਕਿਤਹੂੰ ਹੋਤਿ ਨਹਿਂ, ਅਸ ਰੁਚਿਰ ਮਹਾਨਾ ॥੨੨॥
ਰਜਧਾਨੀ ਤਿਹ ਨ੍ਰਿਪਤ ਕੀ, ਨਰ ਗਨ ਧਨਵਾਨਾ।
ਪਿਖਿ ਸੁੰਦਰਤਾ ਅਧਿਕ ਹੀ, ਪੁਨ ਨਿਕਟ ਪਯਾਨਾ।
ਰੋਦਨ ਕੋ ਬਡ ਸ਼ਬਦ ਹ੍ਵੈ, ਸੁਨਿ ਸ਼੍ਰੋਨ ਮਝਾਰਾ।
ਲੋਕ ਸੈਂਕਰੇ ਮਿਲਿ ਰਹੇ, ਕਰਿਂ ਹਾਹਾਕਾਰਾ ॥੨੩॥
ਬੂਝਜੋ ਇਕ ਨਰ 'ਕਜਾ ਭਯੋ, ਕਿਉਂ ਰੋਦਨ ਠਾਨੈਂ।
ਨਗਰ ਦੁਖੀ ਸਗਰੋ ਅਹੈ, ਉਰ ਸ਼ੋਕ ਮਹਾਂਨੈ।
ਕੋ ਐਸੋ ਬਡ ਬਿਘਨ ਭਾ? ਬਜਾਕੁਲ ਨਰ

ਨਾਰੀ।
ਦਿਖੀਯਤਿ ਹਰਖਤਿ ਕੋ ਨਹੀਂ, ਸਭਿ ਹੈਂ ਇਕ ਸਾਰੀ' ॥੨੪॥
ਨਰ ਨੈ ਭਨਯੋ ਬ੍ਰਿਤਾਂਤ ਤਬਿ, 'ਜੋ ਨਗਰ ਨਰੇਸ਼ਾ।
ਏਕ ਪੁੱਤ੍ਰ ਤਿਸ ਕੋ ਹੁਤੋ, ਤਨ ਚਾਰੁ ਵਿਸ਼ੇਸ਼ਾ।
ਤਰੁਨ[1] ਹੋਨਿ ਲਾਗਯੋ ਹੁਤੋ, ਪਿਖਿ ਜੀਵਤਿ ਰਾਜਾ[2]।
ਪਟਰਾਨੀ ਕੋ ਪਰਮਪ੍ਰਿਯ[1], ਮ੍ਰਿਤੁ ਭਯੋ ਸੁ ਆਜਾ ॥੨੫॥
ਯਾਂ ਤੇ ਸਭਿ ਬਯਾਕੁਲ ਭਏ, ਨ੍ਰਿਪ ਪਾਗ ਉਤਾਰੀ।
ਪੀਟਤਿ ਸਿਰ ਸੁਧ ਨਹਿਂ ਰਹੀ, ਮੂਰਛਨਾ ਧਾਰੀ।
ਤਿਮਿ ਰਾਣੀ ਆਤੁਰ ਬਡੀ, ਭਾ ਰਿਦੇ ਕਲੇਸ਼ੂ।
ਪ੍ਰਜਾ ਕੁਤੋ[1] ਹਰਖਹਿ ਰਿਦੈ, ਦੁਖ ਲਹਯੋ ਅਸ਼ੇਸ਼ੂ[2] ॥੨੬॥
ਨ੍ਰਿਪ ਸੁਖਿ ਤੇ ਪਰਜਾ ਸੁਖੀ, ਦੁਖਿ ਤੇ ਦੁਖ ਪਾਵੈ।
ਇਮ ਬਯਾਕੁਲ ਨਰ ਹੁਇ ਰਹੇ, ਰਵ ਰੁਦਨ[1] ਉਠਾਵੈਂ।'
ਸੁਨਿਕੇ ਚਿਤ ਮਹਿਂ ਚਿਤਵਤੋ -ਇਹੁ ਅਜ਼ਮਤ ਥਾਈਂ[1]।
ਨ੍ਰਿਪ ਸੁਤ ਏਕ ਜਿਵਾਇਬੇ, ਸਭਿ ਲਾਗਹਿਂ ਪਾਈ[1] ॥੨੭॥
ਸੇਵਕ ਹੋਵਹਿਂ ਭਾਵ ਧਰ, ਸਭਿ ਸੇਵ ਕਮਾਵੈਂ।
ਇਸ ਤੇ ਨੀਕੀ ਅਪਰ ਬਿਧਿ, ਕੋ ਹਾਥ ਨ ਆਵੈ।
ਉਰ ਪ੍ਰਸੰਨ ਹੁਇ ਕਰਿ ਗਯੋ, ਨ੍ਰਿਪ ਦ੍ਵਾਰ[†]

[1]ਜਵਾਨ। [2]ਜਿਸ ਨੂੰ ਤੱਕ ਤੱਕ ਕੇ ਰਾਜਾ ਜੀਉਂਦਾ ਸੀ।
[1]ਬਹੁਤ ਪਿਆਰਾ।
[1]ਕਿਵੇਂ। [2]ਸਾਰਿਆਂ ਨੇ।
[1]ਰੋਣ ਦਾ ਸ਼ਬਦ।
[1]ਕਰਾਮਾਤ ਦਾ ਮੌਕਹਾ ਹੈ।
[1]ਚਰਨੀਂ ਲੱਗਣਗੇ।
[†]ਪਾ:-ਦੁਰਗ।

ਅਗਾਰੇ।
ਕੂੰਜਨ ਸਮ[1] ਰਾਨੀ ਜਹਾਂ, ਕੁਰਲਾਤਿ ਪੁਕਾਰੇ ॥੨੮॥

[1]ਕੂੰਜ ਵਾਂਙੂ।

ਕੇਸ ਉਖਾਰਤਿ ਸੀਸ ਕੇ, ਨਹਿਂ ਬਸਨ ਸੰਭਾਰੈ।
ਕਰ ਤਲ ਸੋਂ ਪੀਟਤਿ ਬਦਨ, ਸਿਰ ਜੰਘਨ ਮਾਰੈ[1]।

[1]ਹੱਥ ਤਲੀਆਂ ਨਾਲ ਮੂੰਹ ਸਿਰ ਤੇ ਪੱਟਾਂ ਨੂੰ ਮਾਰਦੀ ਹੋਈ ਪਿੱਟ ਰਹੀ ਹੈ।

ਅਤਿ ਬ੍ਰਿਲਾਪ ਸੰਕਟ ਲਹਯੋ, ਲੋਚਨ ਜਲ ਗੇਰੈਂ।
ਜਹਿਂ ਕਹਿਂ ਹਾਹਾਕਾਰ ਭਾ, ਊਚੀ ਧੁਨਿ ਟੇਰੈਂ ॥੨੯॥
ਨ੍ਰਿਪਤਿ ਮਹਾਂ ਬਯਾਕੁਲ ਪਰਯੋ, ਮੰਤ੍ਰੀ ਬਿਲਖਾਵੈ[1]।

[1]ਵਿਰਲਾਪ ਕਰ ਰਿਹਾ ਹੈ।

ਆਪਸ ਮਹਿਂ ਕੋ ਧੀਰ ਦੇਇ, ਇਕ ਸਮ ਦੁਖ ਪਾਵੈਂ।
ਅਵਨੀ ਤਲ ਮਹਿਂ ਲਿਟਤਿ ਕੋ, ਸਿਮਰਹਿਂ ਗੁਨ[1] ਕੇਤੇ।

[1]ਮਰੇ ਹੋਏ ਦੇ) ਗੁਣ ਯਾਦ ਕਰਦੇ ਹਨ।

'ਸੂਰਤ ਸੁੰਦਰ ਰਾਜਸੁਤ, ਸਭਿ ਕੋ ਸੁਖ ਦੇਤੇ ॥੩੦॥
ਰਾਜਾ ਰਾਨੀ ਪ੍ਰਜਾ ਕੋ, ਸਚਿਵਨ[1] ਸਮੁਦਾਯਾ।

[1]ਵਜ਼ੀਰਾਂ ਨੂੰ।

ਸਭਿਹਿਨਿ ਕੋ ਇਕ ਆਸਰਾ, ਸੋ ਪ੍ਰਭੁ ਨਹਿਂ ਭਾਯਾ।'
ਅਤਿ ਕਲੇਸ਼ ਜੁਤ ਹੇਰ ਕਰਿ, ਉਰ ਦਯਾ ਉਪਾਈ।
ਅਰ ਸ੍ਵਾਰਥ[1] ਹਿਤ ਆਪਨੇ, ਸਾਵਣ ਮਨਿ ਆਈ ॥੩੧॥

[1]ਆਪਣੇ ਕੰਮ ਨੂੰ (ਸੋਚ ਕਰਕੇ)।

ਨ੍ਰਿਪ ਢਿਗ ਤੇ ਇਕ ਸਚਿਵ ਕੋ, ਨਿਜ ਨਿਕਟਿ ਹਕਾਰਾ।
ਹੁਇ ਇਕੰਤ ਤਿਸ ਕੋ ਕਹਯੋ, 'ਬਡ ਕਹਿਰ ਗੁਜ਼ਾਰਾ[1]।

[1]ਕਹਿਰ ਹੋਯਾ ਹੈ।

ਤਊ ਗੁਰਨਿ ਕੀ ਕ੍ਰਿਪਾ ਤੇ, ਮੈਂ ਇਸੇ

ਜਿਵਾਵੋਂ।
ਸਿੱਖ ਹੋਇਂ ਮੇਰੇ ਸਕਲ, ਸਿੱਖੀ ਬਿਦਤਾਵੋਂ ॥੩੨॥
ਪ੍ਰਥਮੇ ਰਾਜਾ ਸਿਖ ਬਨਹਿ, ਪੁਨ ਸਚਿਵ ਰੁ ਸੈਨਾ।
ਬਹੁਰ ਪ੍ਰਜਾ ਪਾਹੁਲ ਪਿਵੈ, ਕਹੁ ਨ੍ਰਿਪ ਸੋਂ ਬੈਨਾ।'
ਸੁਨਤਿ ਸਚਿਵ ਹਰਖਤਿ ਅਧਿਕ, ਢਿਗ ਗਾ ਮਹਿਪਾਲਾ।
ਕਹੀ ਬਾਤ ਸਮਝਾਇ ਸਭਿ, 'ਇਕ ਸੰਤ ਬਿਸਾਲਾ ॥੩੩॥
ਸ਼੍ਰੀ ਨਾਨਕ ਕੇ ਪੰਥ ਕੋ, ਬੋਲਤਿ ਇਮਿ ਬਾਨੀ।
-ਮਤਿ ਮੇਰੇ ਮਹਿਂ ਨ੍ਰਿਪਤ ਹੁਇ, ਜੇ ਲੇਵਹਿ ਮਾਨੀ।
ਤੌਂ ਮੈਂ ਨ੍ਰਿਪ ਸੁਤ ਪ੍ਰਾਣ ਜੁਤਿ, ਤਤਕਾਲ ਜਿਵਾਵੌਂ।
ਪੀਛੇ ਮਮ ਸਿੱਖ ਹੋਹਿਂ ਸਭਿ, ਸਿੱਖੀ ਪ੍ਰਗਟਾਵੌਂ-' ॥੩੪॥
ਸੁਨਿ ਮਹਿਪਾਲਕ ਕਾਨ ਮਹਿਂ, ਜਨੁ ਅੰਮ੍ਰਿਤ ਡਾਰਾ।
ਕਹ੍ਯੋ 'ਸਰਬ ਹੀ ਸਿੱਖ ਹ੍ਵੈਂ, ਗੁਰਦੇਵ ਹਮਾਰਾ।
ਕੁਵਰ[1] ਜਿਵਾਵਹੁ ਆਨਿ ਕਰਿ, ਆਇਸੁ ਜਿਮ ਭਾਖੇ।
ਹਮ ਤਿਸ ਕੇ ਅਨੁਸਾਰ ਨਿਤਿ, ਸੇਵਾ ਅਭਿਲਾਖੇ ॥੩੫॥
ਆਨਹੁ ਬਿਲਮ ਬਿਹੀਨ ਤਿਹ, ਪ੍ਰਾਨਨਿ ਕੋ ਦਾਤਾ।
ਨਾਂਹਿ ਤ ਸਭਿ ਹੀ ਹਮ ਮਰਹਿਂ, ਸੰਗਿ ਅਪਨੇ ਤਾਤਾ।'
ਦੌਰਿ ਸਚਿਵ ਸੰਗ ਲੇ ਗਯੋ, ਨ੍ਰਿਪ ਸਾਥ

[1]ਕੰਵਰ।

ਮਿਲਾਯੋ।
ਕਰੀ ਚਰਨ ਪਰ ਬੰਦਨਾ, ਸਨਮਾਨ ਬਿਠਾਯੋ ॥੩੬॥
'ਪ੍ਰਾਨ ਸਹਤ ਸੁਤ ਕੋ ਕਰਹੁ, ਹਮ ਸਭਿ ਅਨੁਸਾਰੇ।
ਨਿਸ ਬਾਸੁਰ ਸੇਵਾ ਲਗਹਿਂ, ਹਮ ਦਾਸ ਤੁਮਾਰੇ।'
ਸਾਵਣ ਮਲ ਨੇ ਕਹਜੋ ਤਬਿ, 'ਲੇ ਮ੍ਰਿਤਕ ਸੁ ਆਵੋ।
ਭੀਰ ਹਟਾਵੋ ਸਕਲ ਹੀ, ਕਰਿ ਸ਼ਾਂਤਿ ਬਿਠਾਵੋ ॥੩੭॥
ਵਾਹਿਗੁਰੂ ਸਿਮਰਨ ਕਰਹੁ, ਨਹਿਂ ਰੋਦਨ ਕੀਜੈ।
ਸਤਿਗੁਰ ਪਰ ਬਿਸ਼ਵਾਸ਼ ਧਰਿ, ਉਰ ਸਭਿ ਹਰਖੀਜੈ।'
ਨ੍ਰਿਪ ਸੁਤ ਮ੍ਰਿਤਕ ਉਠਾਇ ਕਰਿ, ਆਨਜੋ ਤਤਕਾਲਾ।
ਸਾਵਣ ਕੇ ਆਗੇ ਧਰਜੋ†, ਬਿਸਮਾਇ ਬਿਸਾਲਾ ॥੩੮॥
ਬਸਤ੍ਰ ਉਘਾਰਜੋ ਬਦਨ ਤੇ†, ਜਲ ਬਹੁਰ ਮੰਗਾਯੋ।
ਤਿਸ ਰੁਮਾਲ ਕੀ ਖੂੰਟ[1] ਇਕ, ਧੋਈ ਕਰ ਲਾਯੋ[2]।
ਸੋ ਜਲ ਜਬਿ ਮੁਖ ਮਹਿਂ ਪਰਜੋ, 'ਸਤਿਨਾਮ' ਬਖਾਨਾ।
ਸੀਸ ਛੁਹਾਇ ਰੁਮਾਲ ਕੋ, ਆਏ ਤਿਸ ਪ੍ਰਾਨਾ ॥੩੯।
ਜਥਾ ਸੰਜੀਵਨਿ[1] ਜਲ ਘਸੀ, ਲਛਮਨ ਮੁਖ ਡਾਰੀ।

†ਪਾ:-ਕਰਜੋ।

†ਪਾ:-ਬਦਨ ਉਘਾਰਜੋ ਬਸਤਰ ਤੇ।

[1]ਕੰਨੀਂ। [2]ਹਥ ਨਾਲ ਧੋਤੀ।

[1]ਇਕ ਮੰਨੀ ਹੋਈ ਬੂਟੀ ਜਿਸ ਨਾਲ ਮੁਰਦੇ ਜੀਉ ਪੈਂਦੇ ਹਨ। ਲਛਮਣ ਮੂਰਛਿਤ ਨੂੰ ਏਸੇ ਬੂਟੀ ਨਾਲ ਜਿਵਾਇਆ ਲਿਖਿਆ ਹੈ। ਇਕ ਵਿੱਦਜਾ ਦਾ ਬੀ ਨਾਮ ਹੈ ਜੋ ਮੁਰਦੇ ਜਿਵਾਲਨ ਵਾਲੀ ਮੰਨਦੇ ਹਨ, ਸ਼ੁਕ੍ਰ ਜੀ ਮੋਏ ਦੈਂਤਾਂ ਨੂੰ ਇਸੇ ਨਾਲ ਜਿਵਾ ਲੈਂਦੇ ਲਿਖੇ ਹਨ। ਵੈਦਕ ਵਿਚ ਇਕ ਦਵਾਈ ਦਾ ਬੀ ਨਾਮ ਹੈ।

ਤਥਾ ਕੁਵਰ ਜੀਵਤਿ ਉਠਜੋ, ਚਖ ਪਲਕ ਉਘਾਰੀ[1]।
ਰਾਜਾ ਮਿਲਜੋ ਪਸਾਰਿ ਭੁਜ, ਰਾਨੀ ਮੁਖ ਚੁੰਮਾ।
ਠਾਂਢੋ ਤਤਛਿਨ ਸੋ ਭਯੋ, ਤਜਿ ਕਰਿ ਤਲ ਭੂਮਾ[1] ॥੪੦॥

[1]ਨੇਤਰ ਦੀ ਪਲਕ ਖੋਲੀ।

[1]ਪ੍ਰਿਥਵੀ ਦਾ ਥਲ ਛਡਕੇ (ਮੁੰਡਾ) ਉਠ ਖੜੋਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਾਵਣ ਮਲ ਰਾਜ ਪੁੱਤ੍ਰ ਜਿਵਾਇਬੋ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

## ੩੨. [ਰਾਜੇ ਨੇ ਸਿੱਖ ਹੋਣਾ, ਲੱਕੜਾਂ ਭੇਜਨੀਆਂ, ਸਾਵਣ ਮੱਲ ਦਾ ਮਨ ਦਾ ਮਾਨ ਹਰਨਾ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਸੈਯਾ ਛੰਦ:

ਭਯੋ ਅਨੰਦ ਬਿਲੰਦ ਸਭਿਨਿ ਕੈ
ਮੰਗਲ ਗਾਵਹਿਂ ਅਨਿਕ ਪ੍ਰਕਾਰ।
ਬਡ ਉਤਸਾਹ ਕਰਜੋ ਮਹਿਪਾਲਕ
ਦੀਨਨਿ ਦੀਨਸਿ ਦਰਬ ਉਦਾਰ†। †ਪਾ:-ਅਪਾਰ।
ਲਘੁ ਦੁੰਦਭਿ[1] ਗਨ ਸੰਗ ਨਫੀਰਨ[2], [1]ਛੋਟੇ ਧੌਂਸੇ। [2]ਬੰਸਰੀ।
ਬਾਜਨਿ ਲਾਗੇ ਦੁਰਗ ਸੁ ਦ੍ਵਾਰ[1]। [1]ਕਿਲੇ ਦੇ ਦਰ ਅੱਗੇ।
ਭਾਵ ਕਲਾਵਤਿ[1] ਕਰਤਿ ਰਾਗ ਧੁਨਿ, [1]ਭੱਟ ਤੇ ਕਲੌਤ।
ਬਜਹਿਂ ਮ੍ਰਿਦੰਗ[1], ਰਬਾਬ, ਸਤਾਰ ॥੧॥ [1]ਢੋਲ।
ਮਹਾਂ ਅਮੰਗਲ[1] ਪ੍ਰਿਥਮ ਹੁਤੋ ਜਹਿਂ [1]ਸ਼ੋਕ।
ਤਹਿਂ ਤਬ ਮੰਗਲ ਰਚਹਿਂ ਬਿਸਾਲ।
ਰਾਜਾ ਰਾਨੀ ਸਚਿਵ ਸਹਤ ਸਭਿ
ਸਾਵਣ ਮਲ ਆਗੇ ਤਤਕਾਲ।
ਹਾਥਨਿ ਜੋਰਿ ਅਕੋਰਨ ਅਰਪਹਿਂ
ਗਰ ਪਹਿਰਾਈ ਫੂਲਨਿ ਮਾਲ।
ਚਮਰੁ ਢੁਰਾਵਹਿਂ ਸੁਜਸ ਬਧਾਵਹਿਂ
ਸੀਸ ਨਿਵਾਵਹਿਂ ਧਰਿ ਪਦ ਭਾਲ[1] ॥੨॥ [1]ਮੱਥਾ ਪੈਰਾਂ ਤੇ ਧਰਕੇ।
ਸਿਵਕਾ[1] ਪਰ ਚਢਾਇ ਤਹਿਂ ਲਜਾਏ [1]ਪਾਲਕੀ।
ਸੁੰਦਰ ਮੰਦਰ ਅੰਦਰ ਥਾਨ।
ਸਾਦਰ ਡੇਰੇ ਕੋ ਕਰਵਾਯੋ
ਖਾਨ ਪਾਨ ਸਭਿ ਦੀਨਸਿ ਆਨ।
ਬਹੁਤ ਮੋਲ ਕੋ ਪਲੰਘ ਡਸਾਇਹੁ
ਆਇ ਸਭਿਨਿ ਨੇ ਬੰਦਨ ਠਾਨਿ।
ਜ਼ਰੀਦਾਰ ਗੁੰਫੇ[1] ਜਿਸ ਲਟਕਤਿ [1]ਫੁੱਮਣ।
ਊਪਰ ਰੁਚਿਰ ਚੰਦੋਆ ਤਾਨਿ ॥੩॥
ਇੱਤਜਾਦਿਕ ਸੁਸ੍ਰੂਖਾ[1] ਕੀਨਸਿ [1]ਸੇਵਾ [ਸੰਸ: ਸ਼ੁਸ਼੍ਰੂਖਾ]।
ਮਹਿਮਾ ਪਿਖ ਸਗਰੇ ਬਿਸਮਾਇ।
-ਗੁਰ ਸਮਰੱਥ ਮਹਾਂ ਸਭਿ ਰੀਤਿਨ
ਨ੍ਰਿਪ ਸੁਤ ਮ੍ਰਿਤੁ ਕੋ ਦੀਨਿ ਜਿਵਾਇ-।
ਕਿਤਿਕ ਦਿਵਸ ਮਹਿਂ ਨ੍ਰਿਪ ਸਿਖ ਹੋਯਹੁ

ਪੁਨ ਸਭਿ ਸਿੱਖੀ ਕੇ ਮਗ ਆਇ।
ਵਾਹਿਗੁਰੂ ਸਿਮਰਹਿਂ ਸੁਖ ਪਾਵਹਿਂ
ਚਿਤ ਇੱਛਾ ਕਹਿ ਦੇਤਿ ਪੁਜਾਇ ॥ ੪ ॥
ਪੁਨ ਸਾਵਣ ਮਲ ਨ੍ਰਿਪ ਸੰਗ ਭਾਖ੍ਯੋ
'ਹਮਰੇ ਸਦਨ ਬਿਪਾਸਾ ਤੀਰ।
ਚਾਹ ਦਾਰ ਦੀਰਘ ਕੀ ਤਿਹ ਠਾਂ[1]
ਇਕ ਠਾਂ ਕਰਹੁ ਬਿਸਾਲ ਸ਼ਤੀਰ।
ਬੇੜੇ ਬੰਧਹੁ ਕਾਸ਼ਟ ਗਨ ਕੇ
ਦ੍ਰਿੜ ਕਰਿ ਬੀਚ ਡਾਰੀਏ ਨੀਰ।
ਤਰਨ ਹਾਰ[1] ਨਰ ਸੰਗ ਸਿਧਾਵਹਿਂ
ਸਨੇ ਸਨੇ ਤਰਿ ਪਾਇਂ ਬਿਹੀਰ[1] ॥ ੫ ॥
ਗੋਇੰਦਵਾਲ ਨਗਰ ਤਟ ਊਪਰ
ਤਹਾਂ ਜਾਇ ਸਗਰੋ ਨਿਕਸਾਇਂ।'
ਇਮਿ ਸੁਨਿ ਭੂਪ ਹਰੀਪੁਰ ਕੇ ਤਬਿ
ਬਹੁ ਨਰ ਦੀਨੇ ਕਾਰ ਲਗਾਇ।
ਕਾਸ਼ਟ ਕੋ ਬਟੋਰ ਬਹੁਤੇਰਾ
ਖਾਤੀ ਤੇ ਤਛਾਇ[1] ਚਿਰਵਾਇ।
ਦੀਰਘ ਲੈ† ਲਕਰੀ ਕਰਿ ਸੰਚੈ
ਅਨਿਕ ਭਾਂਤਿ ਸੁੰਦਰ ਘਰਿਵਾਇ[1] ॥ ੬ ॥
ਬੇੜੇ ਬੰਧਿ ਬਿਪਾਸਾ ਕੇ ਬਿਚ
ਨਰ ਕਰਿ ਸੰਗ ਸੁ ਦਿਏ ਚਲਾਇ।
ਗੋਇੰਦਵਾਲ ਬਿਸਾਲ ਕਾਠ ਗਨ
ਤਹਿਂ ਤੇ ਤੂਰਨ ਪਹੁੰਚੀ ਆਇ।
ਵਹਿਰ ਨਿਕਾਸੀ ਸਤਿਗੁਰ ਹੇਰੀ,
ਖਰੇ ਆਪ ਹੁਇ ਦਈ ਬੰਡਾਇ[1]।
ਜਿਤਿਕ ਚਹਤਿ ਨਰ ਦਈ ਤਿਤਿਕ ਤਿਨ
ਲੇ ਸਭਿ ਗਏ ਆਪਨੀ ਥਾਇਂ ॥ ੭ ॥
ਨਿਜ ਕੁਟੰਬ ਕੇ ਮਾਨਵ ਜੇਈ,
ਬਿੱਪ੍ਰ ਬ੍ਰਿੰਦ, ਕੋ ਬਾਂਟ ਸੁ ਦੀਨਿ।
ਬਾਈ ਜਾਤ ਜੁ ਖੱਤ੍ਰੀ ਕੁਲ ਕੀ[1]
ਗੋਇੰਦਵਾਲ ਬਾਸ ਤਿਨ ਲੀਨ।

[1]ਬਹੁਤ ਲਕੜੀਆਂ ਦੀ ਲੋੜ ਹੈ ਓਥੇ।

[1]ਤਾਰੂ।

[1]ਤਰ ਕੇ ਵਹੀਰ ਪਾਉਣ ਭਾਵ ਚਲਦੇ ਜਾਣ।

[1]ਕਾਠ ਨੂੰ ਬਹੁਤਾ ਇਕੱਠਾ ਕਰਵਾਕੇ ਤਰਖਾਣ ਤੋਂ ਤੱਛਵਾ ਕੇ।

†ਪਾ:-ਲਘੁ।

[1]ਘੜਵਾਕੇ, ਭਾਵ ਛਤੀਰੀਆਂ ਕਰਾਕੇ।

[1]ਵੰਡ ਦਿੱਤੀ।

[1]ਖੱਤ੍ਰੀਆਂ ਦੀਆਂ ਜਾਤਾਂ (ਵਿਚੋਂ) ਬਾਈ ਜਾਤਾਂ (ਦੇ ਪੁਰਸ਼)।

ਸਰਬ ਜਾਤਿ ਸਿਖ ਸਦਨ ਕਰੇ ਤਹਿਂ
ਤਿਨ ਕਾਸ਼ਟ ਲੇ ਨਿਜ ਘਰ ਕੀਨਿ।
ਬਸਨ ਹਾਰ ਪੁਨ ਅਪਰ ਜਿ ਮਾਨਵ
ਬਾਂਛਤਿ ਦੀਨਸਿ ਗੁਰੂ ਪ੍ਰਬੀਨ ॥੮॥
ਸ਼੍ਰੀ ਗੁਰ ਅਮਰਦਾਸ ਹੁਇ ਠਾਂਢੇ,
ਧਾਮਨਿ ਕੀ ਅਵਨੀ ਅਵਲੋਕ[1]। [1]ਘਰਾਂ ਦੀ ਜ਼ਿਮੀਂ ਦੇਖਕੇ।
ਜਥਾ ਜੋਗ ਬਾਂਟੀ ਸਭਿਹਿਨਿ ਕੋ,
ਲੇ ਕਰਿ ਮੁਦਿਤਿ[1] ਭਏ ਸਭਿ ਲੋਕ। [1]ਪ੍ਰਸੰਨ।
ਆਪ ਆਪਨੇ ਰਚੇ ਸਦਨ ਸ਼ੁਭ
ਜੋ ਗੁਰੁ ਦਈਸੁ ਲੀਨੀ ਰੋਕ[1]। [1]ਭਾਵ ਥਾਂ ਮੱਲ ਲਈ।
ਬਡੇ ਭਾਗ ਜਿਨਿ ਭਾਲ ਹੁਤੇ ਤਬਿ
ਬਸੇ ਨਗਰ ਮਹਿਂ ਸਦਾ ਅਸ਼ੋਕ ॥੯॥
ਸੁੰਦਰ ਸਲਿਤਾ ਤੀਰ ਬਿਪਾਸਾ[1] [1]ਬਿਆਸਾ।
ਨੀਰ ਬਿਮਲ ਗੰਗਾ ਸਮ ਜਾਂਹਿ[1]। [1]ਜਿਸਦਾ।
ਪਾਪ ਬਿਨਾਸ਼ਨ ਪਾਵਨ ਸੋ ਬਹੁ
ਜਲ ਕੋ ਅੰਗ ਸਪਰਸ਼ੈ ਵਾਹਿ[1]। [1]ਉਸ ਨੂੰ ਛੂਹਿਆਂ।
ਤਾਤਕਾਲ ਫਲ ਸਤਿਗੁਰ ਦਰਸ਼ਨ
ਜਿਹਿਂ ਜੋਗੀ ਧਜਾਵਹਿਂ ਉਰ ਮਾਂਹਿ[1]। [1]ਭਾਵ ਗੰਗਾ ਦੇ ਸ਼ਨਾਨ ਦਾ ਫਲ ਮੁਕਤੀ ਸਮਝਦੇ ਹਨ, ਏਥੇ ਇਸ਼ਨਾਨ ਕਰਦਿਆਂ ਤਤਕਾਲ ਫਲ ਮਿਲਦਾ ਹੈ ਜਿਸ ਸਰੂਪ ਨੂੰ ਜੋਗੀ ਧਜਾਨ ਲਾ ਲਾ ਧਜਾਉਂਦੇ ਹਨ ਜੋ ਗੁਰੂ ਅਮਰ ਦੇਵ ਦੇ ਰੂਪ ਵਿਚ ਪਰਤੱਖ ਦਿੱਸ ਪੈਂਦਾ ਹੈ।
ਬੇਦ ਸਮਾਨ ਗਿਰਾ ਗੁਰ ਸੁਨਿਬੇ
ਸਮਝਨਿ ਸੁਗਮ ਅਗਮ ਤਿਮ ਨਾਂਹਿ[1] ॥੧੦॥ [1]ਤਿਸ ਵੇਦ ਵਾਂਙੂ ਕਠਨ ਨਹੀਂ (ਬਾਣੀ)।
ਦੇਗ ਹੋਇ ਸਗਰੇ ਦਿਨ ਗੁਰ ਕੀ
ਸਰਬ ਜਾਤਿ ਭੋਜਨ ਕੋ ਖਾਇਂ।
ਜੋ ਨਹਿਂ ਖਾਂਹਿਂ, ਨ ਦਰਸ਼ਨ ਪਾਵਹਿਂ
ਇਹੀ ਨੇਮ ਸਤਿਗੁਰ ਠਹਿਰਾਇ।
ਬਚਹਿ ਅਹਾਰ ਜੁ ਲੰਗਰ ਮਾਂਹੀ
ਸੋ ਸਭਿ ਗਊਅਨਿ ਦੇਹਿਂ ਖੁਲਾਇਂ।
ਪਸੂ ਅਘਾਇ ਸ਼ੇਖ਼ ਪੁਨ ਰਹਿ ਜੋ[1] [1]ਜੇ) ਪਸੂਆਂ ਨੂੰ ਰਜਾਕੇ ਕੁਛ ਬਚ ਰਹੇ।
ਸਰਬ ਬਿਪਾਸਾ ਮਹਿਂ ਦੇਂ ਘਾਇ ॥੧੧॥
ਨਿਸ ਮਹਿਂ ਸ਼ੇਖ਼ ਰਹਿਨ ਨਹਿਂ ਪਾਵੈ

ਅੰਨ ਦਰਬ ਜੇਤਿਕ ਚਲਿ ਆਇ।
ਸਭਿ ਕੋ ਦੇਹਿਂ ਅਨੰਦਤਿ ਲੇਵੈਂ[1],
ਦੇਗ ਬਿਖੈ ਤ੍ਰਿਪਤਹਿਂ ਤਹਿਂ ਖਾਇ।
ਤਾਤਕਾਲ ਪੁਰਿ ਬਸਯੋ ਰੁਚਿਰ ਸੋ
ਸ੍ਰੀ ਸਤਿਗੁਰ ਜਹਿਂ ਆਪ ਬਸਾਇ[1]।
ਜੋ ਧਰਿ ਆਇ ਕਾਮਨਾ ਮਨ ਮਹਿਂ
ਦਰਸ਼ਨ ਪਰਸਤਿ ਸੋ ਨਰ ਪਾਇ ॥ ੧੨ ॥
ਉਤ ਸਾਵਨ ਕੀ ਕਥਾ ਕੁਛਕ ਹੈ,
ਸ਼੍ਰੋਤਾ ! ਸੁਨਹੁ ਸੁਜਸੁ ਗੁਰ ਕੇਰਿ।
ਸਾਦਰ ਬਾਸ ਹਰੀ ਪੁਰ ਕੀਨਸਿ,
ਮਨਤਾ[†] ਜਿਸ ਕੀ ਹੋਤਿ ਬਡੇਰ।
ਜਬ ਰਾਜਾ ਤਿਹ ਚਰਨ ਪਖਾਰੇ
ਅਪਰਨ ਕੀ ਗਿਨਤੀ ਕਜਾ ਹੇਰਿ।
ਬੰਦਨ ਕਰਹਿਂ ਬ੍ਰਿੰਦ ਨਰ ਮਿਲਿ ਮਿਲਿ
ਕਰ ਜੋਰਹਿਂ ਕਰਿ ਭਾਉ ਘਨੇਰ[1] ॥ ੧੩ ॥
ਧਰਹਿਂ ਕਾਮਨਾ ਜਾਚਹਿਂ[1] ਆਨਿ[2] ਜੁ
ਤਿਸ ਰੁਮਾਲ ਤੇ ਪੂਰ ਕਰੰਤਿ।
ਸੁਤ ਬਿਤ ਕੀ, ਕੈ ਤਨ ਅਰੋਗ ਕੀ
ਇੱਤਜਾਦਿਕ ਪ੍ਰਾਪਤਿ ਹਰਖੰਤਿ।
ਪਾਇਨ[1] ਪਾਸ ਉਪਾਇਨ[2] ਅਰਪਤਿ
ਸਰਬ ਦੇਸ਼ ਨਰ ਜਸੁ ਉਚਰੰਤਿ।
ਸਿੱਖੀ ਬਿਥਰੀ ਸਾਵਨ ਮਲ ਕੀ
ਅਜ਼ਮਤ ਹੇਰਤਿ ਉਰ ਬਿਸਮੰਤਿ ॥ ੧੪ ॥
ਰਾਜਾ ਰਾਨੀ ਤ੍ਰਾਸ ਕਰਤਿ ਬਹੁ
ਸੇਵਹਿਂ ਨਿਤ ਹੁਇ ਕਰਿ ਅਨੁਸਾਰ।
ਬਹੁਤ ਮੋਲ ਕੇ ਬਸਤ੍ਰ ਮੰਗਾਵੈਂ
ਕਰਿਵਾਵੈਂ ਪੋਸ਼ਸ਼ ਸਭਿ ਚਾਰੁ।
ਭੋਜਨ ਮਹਿਂ ਅਮੇਜ਼ ਕਰਿ[1] ਮੇਵੇ
ਸ਼ੁਭ ਸ੍ਵਾਦਨਿ ਕੋ ਦੇਤਿ ਅਹਾਰ।
ਠਾਂਢੇ ਰਹੈਂ ਦਾਸ ਹਿਤ ਸੇਵਾ
ਹੁਕਮ ਦੇਹਿਂ ਸੋ ਕਰਹਿਂ ਸੁਧਾਰਿ[1]

[1]ਸਭ ਨੂੰ ਦੇ ਦੇਂਦੇ ਹਨ, (ਲੈਣ ਵਾਲੇ) ਅਨੰਦ ਹੋ ਕੇ ਲੈਂਦੇ ਹਨ।
[1]ਵਸਦੇ ਹਨ (ਅ) ਜਿਸ ਨੂੰ ਵਸਾਇਆ ਹੈ।
[†]ਪਾ:-ਮੰਨਤ।
[1]ਬਹੁਤਾ ਪ੍ਰੇਮ ਕਰਕੇ।
[1]ਮੰਗਣ। [2]ਆਕੇ।
[1]ਚਰਨ। [2]ਭੇਟਾ।
[1]ਮਿਲਾ ਕਰਕੇ।
[1]ਚੰਗੀ ਤਰ੍ਹਾਂ ਧਾਰਨ ਕਰਦੇ ਹਨ। (ਅ) ਸੁਧਾਰ ਕੇ, ਭਾਵ ਚੰਗੀ ਤਰ੍ਹਾਂ ਕਰਦੇ ਹਨ।

॥੧੫॥
ਅਸ ਪਦ ਊਚੋ ਜਬਹਿ ਪਹੂਚੋ
ਚਿਤ ਮਹਿਂ ਚਿਤਵਤਿ ਭਾ ਇਸਿ ਭਾਇ।
-ਕਾਰਜ ਸੁਧਰ ਗਯੋ ਸਭਿ ਗੁਰ ਕੋ
ਪਹੁੰਚਾਏ ਕਾਸ਼ਟ ਸਮੁਦਾਇ।
ਪੂਰਿ ਕੇ ਘਰ ਸਭਿ ਉਸਰ ਪਰਹਿਂਗੇ
ਬਹੁਰੋ ਕੁਛ ਬਾਕੀ ਬਚ ਜਾਇ।
ਗੋਇੰਦਵਾਲ ਉਚਿਤ ਹੈ ਚਲਿਬੋ
ਦਰਸਹਿਂ ਸਤਿਗੁਰ ਪੰਕਜ ਪਾਇ[1]
॥੧੬॥
ਤਊ ਏਕ ਚਿੰਤਾ ਤਹਿਂ ਜੈਬੇ
ਇਸ ਰੁਮਾਲ ਤੇ ਅਜ਼ਮਤ ਵਾਨ[1]।
ਢਿਗ ਪਹੁੰਚੇ ਗੁਰੂ ਲੇਵਹਿਂਗੇ ਇਹੁ,
ਕਾਰਜ ਭਯੋ ਪੂਰ, ਉਰ ਜਾਨਿ।
ਸ਼ਕਤਿਹੀਨ ਹੁਇ ਹੌਂ ਤਿਸ ਛਿਨ ਮਹਿਂ
ਬਹੁਰ ਨ ਕਰਿਹੈ ਕੋ ਮਮ ਮਾਨ।
ਬਡਿਆਈ ਗੁਰ ਕੀ ਤਬਿ ਬਿਦਤਹਿ
ਮੈਂ ਬਨ ਜਾਵੌਂ ਅਪਰ ਸਮਾਨ[1] ॥੧੭॥
ਇਹਾਂ ਰਹੇ ਹੀ ਬਨੇ[†] ਬਾਰਤਾ
ਪੂਜਹਿਂ ਲੋਕ ਬਿਲੋਕਿ ਮਹਾਨ।
ਸੇਵਹਿਂ ਸਰਬ ਨ੍ਰਿਪਤ ਤੇ ਆਦਿਕ
ਅਰਪਹਿਂ ਅਨਿਕ ਉਪਾਇਨ ਆਨਿ[1]।
ਗੋਇੰਦਵਾਲ ਗਏ ਕਯਾ ਪ੍ਰਾਪਤਿ
ਬਨਜੋ ਰਹੋਂ ਗੁਰ ਇਸ ਹੀ ਥਾਨ।
ਚਹੋਂ ਸੁ ਅਜ਼ਮਤ ਤੇ ਸਭਿ ਪਾਵੌਂ
ਕੀਰਤਿ ਬਿਦਤਹਿ ਬਹੁਤ ਜਹਾਨ-
॥੧੮॥
ਇਮ ਦ੍ਰਿੜ੍ਹ ਚਿਤ ਮਹਿਂ ਕਰਿ ਤਹਿਂ ਠਹਿਰਯੋ
-ਨਹਿਂ ਜਾਵੌਂ ਅਬ ਗੋਇੰਦਵਾਲ-।
ਕਿਤਿਕ ਮਾਸ ਬਸਤੇ ਤਹਿਂ ਬੀਤੇ

[1]ਚਰਨ ਕਵਲ।

[1]ਤਾਂਬੀ ਓਥੇ ਜਾਣ ਵਿਚ ਇਕ ਚਿੰਤਾ ਹੈ ਕਿ ਇਸ ਰੁਮਾਲ ਕਰਕੇ ਹੀ ਮੈਂ ਕਰਾਮਾਤੀ ਹਾਂ।

[1]ਹੋਰਨਾਂ ਜਿਹਾ।

[†]ਪਾ:-ਇਹਾਂ ਰਹੇ ਨਹੀਂ ਬਨੇ = ਭਾਵ ਰੁਮਾਲ ਬਿਨਾਂ ਇਥੇ ਰਿਹਾਂ।

[1]ਲਿਆਕੇ।

ਅੰਤਰਯਾਮੀ ਗੁਰੂ ਬਿਸਾਲ।
ਜਾਨੵੋ ਚਿਤ ਬਿਕਾਰ ਜੁਤਿ[1] ਤਿਸ ਕੋ
ਪਠੵੋ ਹੁਕਮ ਨਾਮਾ ਤਿਸਿ ਕਾਲ।
ਪਠਿ ਕਰਿ ਕੁਛ ਵਿਲਾਉ[1] ਲਿਖਿ ਭੇਜੵੋ
'ਆਵਨ ਦੇਤਿ ਨਹੀਂ ਮਹਿਪਾਲ ॥੧੯॥
ਕੇਤਿਕ ਦਿਨ ਮਹਿਂ ਦਰਸ਼ਨ ਕਰਿਹੌਂ'
ਸ਼੍ਰੀ ਸਤਿਗੁਰ ਸੁਨਿ ਜਾਨ ਵਲਾਉ।
-ਅਜ਼ਮਤ ਜੁਕਤਿ ਰੁਮਾਲ ਸੁ ਤਤਛਿਨ
ਗੋਇੰਦਵਾਲ- ਚਹੵੋ -ਚਲਿ ਆਉ[1]-।
ਚਿਤਵਨ ਤੇ ਤੂਰਨ ਹੀ ਆਯਹੁ
ਛੂਛੋ ਸਾਵਨ ਤਹਾਂ ਰਹਾਉ।
ਜਾਨਿ ਗੁਰੂ ਗਤਿ ਬਹੁਤ ਬਿਸੂਰਤਿ
-ਮੈਂ ਕੁਕਰਮ ਹੀ ਲਿਯੋ ਕਮਾਉ[1]- ॥੨੦॥
ਦਿਨ ਦੁਇ ਚਤੁਰ ਬਿਸੂਰਤ ਬੀਤੇ
ਪੁਨ ਮਨ ਮਹਿਂ ਸਮਝੵੋ ਇਸ ਭਾਇ।
-ਰਾਜਾ ਰਾਨੀ ਸਚਿਵ ਪ੍ਰਜਾ ਜੁਤ
ਮੈਂ ਅਬ ਚਲਹੁਂ ਪਰਹੁਂ ਗੁਰ ਪਾਇ।
ਭੂਲ ਕਰੌਂ ਬਖਸ਼ਾਵਨ ਸਗਰੀ
ਅਹੈਂ ਬਿਸਾਲ[1] ਨ ਕੁਛ ਮਨ ਲਜਾਇਂ।
ਸਭਿ ਸੰਗਤ ਜੁਤਿ ਸ਼ਰਨੀ ਪਰਿਹੌਂ
ਬਿਨਤੀ ਕਰਿਹੌਂ ਥਿਰ ਅਗਵਾਇ ॥੨੧॥
ਬਡਿਅਨਿ ਕੀ ਰਿਸ ਅਗਨੀ ਸਮਸਰ
ਬਿਨੈ ਨੀਰ[1] ਤੇ ਹੋਵਤਿ ਸ਼ਾਂਤਿ।
ਅਵਰ ਉਪਾਵ ਨਹੀਂ ਕੁਛ ਬਨਿ ਹੈ,
ਕਰਹਿਂ ਜਿ ਬਲ ਛਲ ਘ੍ਰਿਤ ਪਰ ਜਾਤਿ[1]-।
ਇਹ ਮਤਿ ਦ੍ਰਿੜ੍ਹ ਕਰਿ ਕਹੵੋ ਨ੍ਰਿਪਤਿ ਕੋ
'ਹਮਰੇ ਬਡੇ ਤਹਾਂ ਅਵਦਾਤਿ[1]।
ਕ੍ਰਿਪਾ ਪਾਇ ਤਿਨ ਕੀ ਮੈਂ ਆਯਹੁ

[1]ਵਿਕਾਰਾਂ ਵਾਲਾ (ਹੋ ਗਿਆ ਹੈ)।
[1]ਸਾਵਣ ਨੇ ਹੁ: ਨਾਮਾ) ਪੜ੍ਹਕੇ ਕੁਛ ਬਹਾਨਾ।
[1]ਆਵੇ।
[1]ਭਾਵ ਆਗਿਆ ਭੰਗ ਕੀਤੀ ਹੈ।
[1]ਵਿਸ਼ਾਲ (ਚਿਤ ਵਾਲੇ) ਹਨ, ਭਾਵ ਜਿਥੇ ਸਦਾ ਬਖਸ਼ਸ਼ ਵੱਸਦੀ ਹੈ।
[1]ਬੇਨਤੀ ਰੂਪ ਪਾਣੀ ਨਾਲ।
[1]ਅੱਗ ਉੱਤੇ ਘਿਉ ਮਾਨੋ ਪੈ ਜਾਂਦਾ ਹੈ।
[1]ਪ੍ਰਗਟ।

ਬਸਯੋ ਬਹੁਤ ਸਭਿ ਕੋ ਸੁਖਦਾਤਿ ॥੨੨॥
ਅਬਿ ਦਰਸ਼ਨ ਹਿਤ ਮੈਂ ਚਲਿ ਜੈ ਹੌਂ
ਤੁਮ ਭੀ ਚਲਿ ਕਰਿ ਪਰਸਹੁ ਪਾਇ।
ਅਤਿ ਪੁਨੀਤ ਹੈ ਮੇਲ ਤਿਨਹੁਂ ਕੋ
ਲੋਕ ਪ੍ਰਲੋਕ ਭਲੋ ਹੁਇ ਜਾਇ।
ਉੱਤਮ ਅਧਿਕ ਅਕੋਰਨ ਕੋ ਲਿਹੁ
ਗੁਰ ਪ੍ਰਸੰਨਤਾ ਤੇ ਸੁਖ ਪਾਇ।
ਸਭਿ ਰਣਵਾਸ[1] ਸਚਿਵ ਅਰੁ ਸੈਨਾ
ਪ੍ਰਜਾ ਲੋਕ ਸੰਗੈ ਸਮੁਦਾਇ' ॥੨੩॥
ਨ੍ਰਿਪ ਕਰ ਜੋਰੇ ਮਾਨ ਬਾਰਤਾ
ਭਯੋ ਤਯਾਰ ਸਭਿਹੀ ਸੰਗ ਲੀਨਿ।
ਸਾਵਣ ਮਲ ਹਿਤ ਸਿਵਕਾ ਦੀਨਸਿ
ਗਜ ਬਾਜੀ ਰਚਿ ਸਾਜ ਨਵੀਨ।
ਬਹੁ ਡੋਰੇ[†1] ਮਹਿਖੀ[2] ਤੇ ਆਦਿਕ
ਚਢਿ ਚਾਲੀ ਉਰ ਆਨੰਦ ਕੀਨਿ।
ਭਯੋ ਉਮਾਹ ਸਭਿਨਿ ਕੇ ਮਨ ਮਹਿਂ
-ਦਰਸ਼ਨ ਦੇਖਹਿਂ ਗੁਰੂ ਪ੍ਰਬੀਨ- ॥੨੪॥
ਸਨੇ ਸਨੇ ਸਭਿ ਮਾਰਗ ਉਲੰਘੇ
ਗੋਇੰਦਵਾਲ ਪੁਰੀ ਕੋ ਆਇ।
ਨਦੀ ਬਿਪਾਸਾ ਕੇ ਤਟ ਉਤਰੇ
ਨ੍ਰਿਪ ਮਹਿਖੀ ਸੈਨਾ ਸਮੁਦਾਇ।
ਧੀਰ ਦਿਲਾਸਾ ਦੇ ਕਰਿ ਤਬਿ ਹੀ
ਸਾਵਣਮੱਲ ਪੁਰੀ ਪ੍ਰਵਿਸ਼ਾਇ।
ਮਿਲਯੋ ਮੇਲੀਅਨਿ ਸਿਖ ਸਭਿ ਸੰਗਤਿ
ਕੁਸ਼ਲ ਪ੍ਰਸ਼ਨ ਕਰਿ[1] ਉਰ ਹਰਖਾਇ ॥੨੫॥
ਪੁਨ ਸਤਿਗੁਰ ਕੇ ਦਰਸ਼ਨ ਕਾਰਨ
ਕੁਛਕ ਲਾਜ ਜੁਤਿ ਗਮਨਯੋ ਪਾਸ।
ਪਗ ਪੰਕਜ ਪਰ ਸਿਰ ਕੋ ਧਰਿ ਕਰਿ
ਕੀਨ ਬੰਦਨਾ ਭਾਉ ਪ੍ਰਕਾਸ਼।
'ਮੈਂ ਰਾਵਰਿ ਕੋ ਸਿਖ ਅਰ ਸੁਤ ਸਮ
ਸੇਵਕ ਸਦਾ ਏਕ ਉਰ ਆਸ।

[1]ਰਾਣੀਆਂ।

[1]ਡੋਲੇ। [2]ਪਟਰਾਣੀ। [ਸੰਸ: ਮਹਿਸ਼ੀ]। [†]ਪਾ:-ਡੇਰੇ = ਤੰਬੂ।

[1]ਸੁਖਸਾਂਦ ਪੁੱਛਕੇ।

ਲਘੁ ਬਿਗਾਰ ਦੇ[1], ਬਡੇ ਸੁਧਾਰਹਿਂ,
ਛਿਮਾ ਕਰਹਿਂ ਅਪਨੋ ਲਖਿ ਤਾਸੁ[1]
॥੨੬॥
ਸਿੱਖਜਾ ਦੇਤਿ ਦੁਲਾਰਤਿ ਸੁਤ ਕੋ
ਅਵਗੁਨ ਮਨ ਮਹਿਂ ਧਰਹਿਂ ਨ ਕੋਇ।
ਉਪਜਹਿ ਲਾਜ ਬਡਨ ਕੇ ਹੀਅਰੇ
ਸਿਖ ਸੇਵਕ ਸੁਤਿ[†] ਖੋਟ[1] ਜਿ ਹੋਇ।
ਬਖਸ਼ਹਿਂ ਖਤਾ[1] ਬਿਰਦ ਨਿਜ ਜਾਨਹਿਂ,
ਤੁਮ ਅੰਤਰਯਾਮੀ ਸਭਿ ਜੋਇ।
ਕਹੌਂ ਕਹਾਂ ਤੁਮ ਜਾਨਹੁ ਸਗਰੀ'
ਇਮਿ ਕਹਿ ਜੋਰ ਰਹਜੋ ਕਰ ਦੋਇ
॥੨੭॥
ਸ੍ਰੀ ਸਤਿਗੁਰ ਮੁਸਕਾਨੇ ਪਿਖਿ ਕੈ
ਕ੍ਰਿਪਾ ਸਿੰਧੁ ਕਰਿ ਕ੍ਰਿਪਾ ਬਖਾਨ।
'ਸਿਖ, ਸੇਵਕ, ਸੁਤ ਅਹੈਂ ਜਿ ਮੇਰੇ
ਤਿਨ ਕੋ ਚਹੌਂ ਕਰਨ ਕੱਲਜਾਨ।
ਤੁਵ ਮਨ ਮਹਿਂ ਹੰਕਾਰ ਬਜਾਧਿ[1] ਭੀ
ਤਿਸ ਹਰਿਬੇ ਹਿਤ ਇਮਿ ਕ੍ਰਿਤ ਠਾਨਿ[1]।
ਲਿਯੋ ਰੁਮਾਲ, ਨ ਕਰਿ ਚਿਤ ਚਿੰਤਾ,
ਅਬਿ ਭੀ ਤੁਝ ਦੈਹੋਂ ਬਹੁ ਦਾਨ ॥੨੮॥
ਦੇਸ਼ ਹਰੀ ਪੁਰ ਸਹਤ ਨ੍ਰਿਪਤਿ ਜੁਤ
ਇਹੁ ਸੰਗਤਿ ਸਗਰੀ ਤੁਝ ਦੀਨ।
ਚਿਰੰਕਾਲ ਸੁਖ ਭੋਗਹੁ ਬਨਿ ਗੁਰ[†]
ਮੇਰੀ ਦਾਤ ਨ ਹੋਵਹਿ ਹੀਨ।
ਰਹੋ ਕੁਸ਼ਲ ਸੋਂ ਸਭਿ ਕੁਛ ਪਾਵਹੁ
ਪੁਨ ਪ੍ਰਲੋਕ ਮੈਂ ਨਿਜ ਢਿਗ ਕੀਨ।
ਨ੍ਰਿਭੈ ਫਿਰਹੁ ਸਭਿ ਭੂਤ ਪ੍ਰੇਤ ਜੇ
ਡਾਕਨ[1] ਆਦਿ ਸੁ ਤੋਹਿ ਅਧੀਨ ॥੨੯॥
ਗੁਪਤ ਰਹਤਿ ਜੇ ਸ਼ਕਤਿ ਜੁਕਤਿ ਬਡ

[1]ਛੋਟੇ ਵਿਗਾੜ ਦਿੰਦੇ ਹਨ।
[1]ਉਸ ਨੂੰ ਆਪਣਾ ਜਾਣਕੇ।
[1]ਖੋਟ ਵਾਲਾ। [†]ਪਾ:-ਜੁਤਿ।
[1]ਭੁੱਲ।
[1]ਰੋਗ।
[1]ਉਸ ਰੋਗ ਦੇ) ਨਾਸ਼ ਕਰਨ ਵਾਸਤੇ ਐਉਂ ਕੀਤਾ ਹੈ।
[†]ਦੇਖੋ ਰਾਜੇ ਸ਼ਿਵਨਾਭ ਨੂੰ ਮੰਜੀ ਦੇਣ ਦੇ ਪ੍ਰਸੰਗ ਵਿਖੇ-ਮੰਜੀ-ਪਦ ਦਾ ਅਰਥ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਜਾਯ ੪੯ ਅੰਕ ੧੩। ਪੁਨਾ:-ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰ੍ਧ, ਅਧਜਾਯ ੯, ਅੰਕ ੫੬, ਪਦ-ਗੁਰ-ਦੀ ਹੇਠਲੀ ਟੂਕ।
[1]ਡੈਣਾਂ।

ਮਮ ਬਖਸ਼ਿਸ਼ ਤੇ ਤੁਝ ਢਿਗ ਆਇੰ।
ਚਿਤ ਮਹਿਂ ਚਹਹੁ ਕਰਾਵਹੁ ਤਿਨ ਤੇ
ਨਹਿਂ ਆਗਜਾ ਕੋ ਸਕਹਿਂ ਮਿਟਾਇ।
ਨਿਸ ਦਿਨ ਸੇਵਹਿਂ ਸਗਰੇ ਤੋ ਕਹੁ
ਮਮ ਸੇਵਾ ਤੇ† ਇਹੁ ਫਲ ਪਾਇ।
ਬਨਿ ਗੁਰ, ਚਰਨ ਪੁਜਾਵਹੁ ਸਭਿ ਤੇ
ਅਪਰ ਨ ਸ਼ੰਕਾ ਕੁਛ ਮਨ ਲਜਾਇ
॥੩੦॥

†ਪਾ:-ਕੋ।

ਮਮ ਰੁਮਾਲ ਤੇ ਸਿਧਾਂ ਸਗਰੀ
ਭਯੋ ਤੋਹਿ ਮਨ ਤਿਨ ਮਹਿਂ ਲੀਨ[1]।
ਪਾਇ ਭਯੋ ਹੰਕਾਰ ਤਿਨਹੁ ਤੇ
ਭਗਤਿ ਪੰਥ ਤੇ ਹੋਯਹੁ ਹੀਨ।
ਗਤਿ ਪ੍ਰਲੋਕ ਬਿਗਰੇ ਹੈ[1] ਤਿਨ ਤੇ
ਯਾਂ ਤੇ ਮੈਂ ਸਭਿ ਲੀਨਸਿ ਛੀਨ।
ਰੱਛਜਾ ਕਰੀ ਸਕਲ ਬਿਧਿ ਤੇ ਤੁਵ
ਅਬਿ ਸਿਮਰਹੁ ਸਤਿਨਾਮ, ਪ੍ਰਬੀਨ†'
॥੩੧॥

[1]ਤੇਰਾ ਮਨ (ਉਨ੍ਹਾਂ ਸਿੱਧੀਆਂ ਵਿਚ) ਹੀ ਮਗਨ ਹੋ ਗਿਆ।

[1]ਤੇਰੀ) ਪ੍ਰਲੋਕ ਦੀ ਗਤੀ ਵਿਗੜ ਜਾਣੀ ਸੀ।

†ਸਾਵਣ ਮਲ ਨੇ ਸਮਝਿਆ ਕਿ ਸਤਿਗੁਰ ਦੇ ਵਰ ਨਾਲ ਜੋ ਆਤਮਕ ਸ਼ਕਤੀਆਂ ਪ੍ਰਾਪਤ ਹੋਈਆਂ ਹਨ ਇਹ ਸੰਸਾਰਕ ਪਦਾਰਥਾਂ ਵਾਂਙੂ ਪਾਸ ਰਖਣੀਆਂ ਤੇ ਵਰਤਣੀਆਂ ਹੀ ਪਰਮਾਰਥ ਹੈ। ਫਲ ਹੋਇਆ ਹੰਕਾਰ ਤੇ ਬੇਮੁਖਤਾਈ। ਸਤਿਗੁਰੂ ਨੇ ਮਿਹਰ ਕਰਕੇ ਉਸ ਨੂੰ ਸੱਖਣਾਂ ਕਰਕੇ ਮਦ ਦੂਰ ਕੀਤਾ, ਜਦ ਸਮਝ ਆਈ ਤਾਂ ਫਿਰ ਦੱਸਿਆ ਕਿ ਤੂੰ ਭਗਤੀ ਮਾਰਗ ਤੋਂ ਪਤਿਤ ਹੋ ਗਿਆ ਸੈਂ। ਭਗਤੀ ਮਾਰਗ ਹੈ ਵਾਹਿਗੁਰੂ ਨੂੰ ਪਿਆਰ ਕਰਨਾ, ਆਪਣੀ ਕਲਿਆਨ ਦੇ ਯਤਨ ਵਿਚ ਰਹਿਣਾ, ਜੀਵਨ ਮੁਕਤੀ ਪ੍ਰਾਪਤ ਹੋਏ ਤਾਂ ਨਾਮ ਦਾਨ ਦੇ ਕੇ ਜਗਤ ਤਾਰਨਾ। ਇਹ ਸਮਝ ਦਾਨ ਕਰਕੇ ਸਤਿਨਾਮ ਵਿਚ ਲਾ ਕੇ ਫੇਰ ਕਿਹਾ ਕਿ ਆਤਮ ਸਤਿਆ ਪ੍ਰਾਪਤ ਰਹੇਗੀ। ਹੁਣ ਸਾਵਣ ਮਲ ਨਾਮੀ ਤੇ ਭਗਤ ਪੁਰਖ ਹੋ ਗਿਆ ਹੈ। ਸਿਧੀਆਂ ਨੂੰ ਹਉਂ ਦੀ ਸੇਵਾ ਵਿਚ ਨਹੀਂ ਵਰਤੇਗਾ, ਪਰ ਸਾਈਂ ਦੀ ਰਜ਼ਾ ਦੇ ਇਸ਼ਾਰੇ ਵਿਚ ਸਾਈਂ ਦੇ ਕੰਮਾਂ ਵਿਚ ਵਰਤੇਗਾ।

ਦੋਹਰਾ:
ਇਸ ਬਿਧਿ ਅਪਨੋ ਜਾਨਿ ਕੈ,
ਸੁਖ ਦੀਨਸਿ ਦੁਇ ਲੋਕ।
ਧੰਨ ਧੰਨ ਸ਼੍ਰੀ ਗੁਰ ਅਮਰ,
ਸਿਮਰਹੁ ਕਰੈਂ ਅਸ਼ੋਕ ॥੩੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਾਵਣ ਮਲ ਸ਼੍ਰੀ ਗੁਰ ਸੰਗ ਮਿਲਨ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥੩੨॥

## ੩੩. [ਰਾਜੇ ਨੇ ਵਿਦਾ ਹੋਕੇ ਹਰੀ ਪੁਰ ਜਾਣਾ ਤੇ ਸੱਚਨ ਸੱਚ ਦਾ ਪ੍ਰਸੰਗ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਜੁਗ ਲੋਕਨਿ ਸੁਖ ਦਾਤਿ ਲਹਿ, ਸਾਵਣ
ਮਲ ਹਰਖਾਇ।
ਮਹਿਮਾ ਜਾਨੀ ਗੁਰੂ ਕੀ, -ਅਪਰ ਨ ਕੋ
ਅਧਿਕਾਇ ॥੧॥

ਸੈਯਾ ਛੰਦ:

ਜਥਾ ਜੋਗ ਸ਼੍ਰੀ ਸਤਿਗੁਰ ਕੀਨਸਿ
ਮਮ ਮਨ ਕੋ ਨਾਸਜੋ ਹੰਕਾਰ।
ਸੰਗਤਿ ਦਈ ਗੁਪਤਿ[1] ਬਸਿ ਹੋਏ
ਕਾਰਜ ਸਗਰੇ ਦਏ ਸੁਧਾਰਿ-।
ਮੁਦਿਤ ਹੋਇ ਕਰਿ ਬਿਨੈ ਬਖਾਨੀ
'ਆਯੋ ਭੂਪ ਸਹਤ ਪਰਵਾਰ।
ਸੈਨਾ ਪ੍ਰਜਾ ਸਚਿਵ ਸੰਗ ਸਗਰੇ
ਮਹਿਖੀ[1] ਆਦਿਕ ਔਰ ਜਿ ਦਾਰ[2] ॥੨॥
ਆਗਜਾ ਰਾਵਰ ਕੀ ਅਬਿ ਹੋਵਹਿ
ਦਰਸ਼ਨ ਕਰਹਿਂ ਸਮੀਪੀ ਆਨਿ।
ਅਭਿਲਾਖਾ ਤਿਨ ਪੂਰਨ ਪ੍ਰਾਪਤਿ[1]
ਕਰਹਿਂ ਬਿਲੋਚਨ ਸਫਲ ਮਹਾਨ।
ਹੋਹਿਂ ਪੁਨੀਤ, ਪਾਪ ਸਭਿ ਨਾਸਹਿਂ,
ਪਾਵਹਿਂ ਪੁੰਨ ਬੰਦਨਾ ਠਾਨਿ।
ਸ਼ਰਧਾ ਧਰਿ ਧੁਰਿ ਤੇ ਇਹ ਗਮਨਜੋ
ਤੁਮ ਅੰਤਰਜਾਮੀ ਸਭਿ ਜਾਨਿ' ॥੩॥
ਸ਼੍ਰੀ ਗੁਰ ਅਮਰਦਾਸ ਕਰਿ ਕਰੁਨਾ
ਕਹਜੋ 'ਦੇਗ ਤੇ ਭੋਜਨ ਖਾਇ।
ਨਰ ਸੰਗੀ ਸਭਿ ਹੀ ਸੰਗ ਆਨੈ
ਇਸਤ੍ਰੀ ਰੂਪ ਨ ਆਵਨਿ ਪਾਇ।' ⚐

[1]ਗੁਪਤ ਰੂਹਾਂ, ਗੁਪਤ ਸ਼ਕਤੀਆਂ।

[1]ਪਟਰਾਣੀ। [2]ਇਸਤ੍ਰੀਆਂ।

[1]ਸੰਪੂਰਨ ਕਾਮਨਾਂ ਪ੍ਰਾਪਤ (ਹੋਣ)।

⚐ਕਵੀ ਜੀ ਨੇ ਇਸੇ ਰਾਸ ਦੇ ਅੰਸੂ ੪੨ ਤੇ ੬੩ ਵਿਚ ਦੋ ਹੋਰ ਇਸਤ੍ਰੀਆਂ ਦਾ ਸਤਿਗੁਰੂ ਜੀ ਦੇ ਹਜ਼ੂਰ ਆਉਣ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ ਇਹਨਾਂ ਦੇ ਪੁੱਤਰ ਚਲਾਣਾ ਕਰ ਗਏ ਸੀ, ਜਿਨ੍ਹਾਂ ਨੂੰ ਲਿਆ ਕੇ ਇਹਨਾਂ ਸ਼੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਰਖਕੇ ਜੀਉਂਦਾ ਕਰਨ ਦੀ ਯਾਚਨਾ ਕੀਤੀ ਤੇ ਸਤਿਗੁਰੂ ਜੀ ਨੇ ਓਹਨਾਂ ਨੂੰ ਜਿਵਾ ਦਿੱਤਾ। ਇਸੇ ਤਰ੍ਹਾਂ ਰਾਸ ੨ ਦੇ ਅੰਸੂ ੯ ਵਿਚ ਬਾਉਲੀ ਸਾਹਿਬ ਦਾ ਕੜ ਤੋੜਨ ਵਾਲਾ ਭਾਈ ਮਾਣਕ ਜਦ ਇਕ ਦਮ ਪਾਣੀ ਨਿਕਲ ਆਉਣ ਦੇ ਕਾਰਨ

ਬਾਉਲੀ ਵਿਚ ਹੀ ਸਮਾ ਗਿਆ ਤਦ ਓਹਦੀ ਮਾਤਾ ਰੁਦਨ ਕਰਦੀ ਸਤਿਗੁਰੂ ਜੀ ਦੇ ਪਾਸ ਆਈ। ਆਪ ਨੇ ਮਾਣਕ ਜੀ ਨੂੰ ਨਵਾਂ ਜਨਮ ਦਿੱਤਾ। ਫਿਰ ਇਸੇ ਰਾਸ ਦੇ ੫੫ ਅੰਸੂ ਵਿਚ ਪਤਿਬ੍ਰਤਾ ਮਾਈ ਤੇ ਦੀਵਾਨ ਵਿਚ ਓਹਦਾ ਵਿਰਤਾਂਤ ਸੁਣਨਾ ਤੇ ੬੦ ਅੰਸੂ ਵਿਚ ਮਥੋ ਮੁਰਾਰੀ ਦਾ ਵਿਸਥਾਰ ਨਾਲ ਪ੍ਰਸੰਗ ਦੇਕੇ ਕਵੀ ਜੀ ਦੱਸਦੇ ਹਨ ਕਿ ਇਸ ਸੁਭਾਗ ਜੋੜੀ ਨੂੰ ਸਤਿਗੁਰੂ ਜੀ ਨੇ ਸਿੱਖੀ ਦਾ ਪ੍ਰਚਾਰਕ ਨੀਯਤ ਕੀਤਾ, ਇਨ੍ਹਾਂ ਤੋਂ ਪ੍ਰਗਟ ਹੈ ਕਿ ਸ੍ਰੀ ਗੁਰੂ ਜੀ ਦੇ ਦੀਵਾਨਾਂ ਵਿਚ ਇਸਤ੍ਰੀਆਂ ਨੂੰ ਜਾਣ ਦੀ ਰੋਕ ਨਹੀਂ ਸੀ, ਨਾ ਕੇਵਲ ਇਹ ਕਿ ਇਸਤ੍ਰੀਆਂ ਦੀਵਾਨਾਂ ਵਿਚ ਜਾ ਕੇ ਸ਼ਬਦ ਕੀਰਤਨ ਦੇ ਉਪਦੇਸ਼ ਸੁਣਕੇ ਆਪਣਾ ਜਨਮ ਸਫਲ ਕਰਦੀਆਂ, ਸਗੋਂ ਓਹ ਸਿਖੀ ਦੇ ਪ੍ਰਚਾਰਕ ਦੀ ਹੈਸੀਅਤ ਵਿਚ ਭੀ ਕੰਮ ਕਰਦੀਆਂ ਸਨ। ਇਥੇ ਕਵੀ ਜੀ ਨੇ ਜੋ ਇਸਤ੍ਰੀਆਂ ਦੇ ਜਾਣ ਦੀ ਰੋਕ ਦਾ ਜ਼ਿਕਰ ਕੀਤਾ ਹੈ, ਇਸ ਦਾ ਭਾਵ ਜਾਪਦਾ ਇਹ ਹੈ ਕਿ ਇਸਤ੍ਰੀਆਂ ਲਈ ਭੜਕੀਲੇ ਲਿਬਾਸਾਂ ਵਿਚ ਜਾਂ ਘੁੰਡ ਕੱਢ ਕੇ ਜਾਂ ਬੁਰਕੇ ਆਦਿਕ ਪਰਦਿਆਂ ਵਿਚ ਜਾਣ ਦੀ ਮਨਾਹੀ ਸੀ। ਸਹਿਜ ਸੁਭਾ ਸਾਦੇ ਲਿਬਾਸ ਵਿਚ ਮਨ ਨੀਵੇਂ ਨਾਲ ਭਗਤੀ ਭਾਵ ਵਿਚ ਜਾਣ ਦੀ ਰੋਕ ਹੋਈ ਨਹੀਂ ਜਾਪਦੀ।

ਪੁਨ ਸਾਵਣ ਅਰਦਾਸ ਬਖਾਨੀ
'ਮਹਾਂਰਾਜ ! ਸੁਨੀਅਹਿ ਸੁਖਦਾਇ।
ਚਿਤ ਆਸਾ ਧਰਿ ਅਧਿਕ ਪ੍ਰੇਮ ਕਰਿ
ਕਹਿ ਨ੍ਰਿਪ ਸੋਂ ਆਈ ਸਮੁਦਾਇ ॥੪॥
ਕਰਹੁ ਆਪ ਅਭਿਲਾਖਾ ਪੂਰਨ
ਚਹਤਿ ਦੂਰ ਤੇ ਪਹੁੰਚੀ ਆਇ।
ਹੁਇ ਨਿਰਾਸ ਬਿਨ ਦਰਸ਼ਨ ਗਮਨਹਿਂ[1] — [1]ਜਾਵਣਗੀਆਂ।
ਬਹੁਤ ਬਿਸੂਰਹਿੰਗੀ[1] ਦੁਖ ਪਾਇ। — [1]ਝੂਰਨਗੀਆਂ।
ਦਯਾ ਕਰਨ ਕੋ ਬਿਰਦ ਸੰਭਾਰਹੁ
ਆਇਸੁ ਦੇਹੁ ਸਕਲ ਦਰਸਾਇਂ[1]। — [1]ਸੱਭੇ ਦਰਸ਼ਨ ਕਰ ਲੈਣ।
ਧਰੈਂ ਭਾਵਨੀ[1] ਸਕਲ ਭਾਮਨੀ[2] — [1]ਸ਼ਰਧਾ। [2]ਇਸਤ੍ਰੀਆਂ।
ਗੁਰ ਜੀ! ਪਠਵਹੁ[†] ਤਿਨੈ ਬੁਲਾਇ' ॥੫॥ — [†]ਪਾ:-ਪਠਹੁ।
ਤਬਿ ਸਤਿਗੁਰ ਆਇਸੁ ਇਮਿ ਕੀਨਸਿ
'ਜਿਤਿਕ ਭਾਰਜਾ ਨ੍ਰਿਪ ਕੀ ਹੋਇਂ।
ਦਾਸੀ ਆਦਿ ਅਪਰ ਜੇ ਦਾਰਾ
ਰੰਗਦਾਰ ਅੰਬਰ ਲੇ ਜੋਇ।
ਸਭਿ ਸੋਂ ਕਰਹੁ ਸ੍ਵੇਤ ਕਰਿ ਪੋਸ਼ਿਸ਼[1] — [1]ਚਿੱਟੀ ਪਹਿਰਕੇ ਪੋਸ਼ਾਕ।
ਮੁਖ ਕੋ ਨਹੀਂ ਛੁਪਾਵਹਿ ਕੋਇ।
ਦਰਸ਼ਨਿ ਕਰਿ ਕਰਿ ਸਗਰੀ ਗਮਨਹਿਂ
ਇਸ ਪ੍ਰਕਾਰ ਕੀ ਬਨਿ ਕੈ ਸੋਇ ॥੬॥
ਦੇਗ ਅਹਾਰ ਅਚਹਿਂ, ਨਹਿਂ ਸ਼ੰਕਹਿਂ

ਦਰਸ਼ਹਿਂ, ਨਹਿਂ ਲਾਜਹਿਂ ਮਨ ਮਾਂਹਿ।
ਇਮਿ ਦਰਸ਼ਨਿ ਕੋ ਕਰਹਿਂ ਆਨ ਕਰਿ
ਜੇ ਤਿਨ ਕੇ ਚਿਤ ਮਹਿਂ ਅਤਿ ਚਾਹਿ।'
ਸਾਵਨ ਸੁਨਿ ਕਰਿ ਤਹਿਂ ਤੇ ਗਮਨਜੋ
ਗੁਰ ਆਇਸੁ ਕੋ ਕਹਿ ਤਿਹ ਪਾਹਿ।
'ਮੈਂ ਕਹਿ ਬਹੁ ਬਿਧਿ ਅਸ ਠਹਿਰਾਈ[1]
ਦੇਨਿ ਦਰਸ ਤਿਯ ਮਾਨਹਿਂ ਨਾਂਹਿ[1] ॥੭॥

[1]ਗੁਰੂ ਜੀ ਨੂੰ ਕਹਿਕੇ ਇਹ ਗੱਲ ਮੁਕਰਰ ਕੀਤੀ ਹੈਛ-।
[1]ਗੁਰੂ ਜੀ) ਇਸਤ੍ਰੀਆਂ ਨੂੰ ਦਰਸ਼ਨ ਦੇਣਾ ਮੰਨਦੇ ਨਹੀਂ ਸਨ।

ਇਸਤ੍ਰੀ ਨਹਿਂ ਹਜ਼ੂਰ ਮਹਿਂ ਪਹੁੰਚਹਿਂ[1]
ਬਰਜੀ ਰਹਹਿਂ ਵਹਿਰ ਕੇ ਥਾਨ।
ਨਮੋ ਕਰਤਿ ਬਿਨ ਦੇਖਨਿ ਤੇ ਸਭਿ,
ਤੁਮ ਕੋ[1] ਇਸ ਬਿਧਿ ਕੀਨਿ ਬਖਾਨ।
-ਸੇਤ ਬਸਤ੍ਰ ਪਹਿਰਾਵਹੁ ਸਭਿ ਕੋ
ਪੁਨ ਪਾਵਹਿਂ ਦਰਸ਼ਨ ਇਤ ਆਨਿ-।'
ਸੁਨਿ ਮਹਿਪਾਲਕ ਮਾਨੀ ਤਿਸ ਬਿਧਿ
ਮੁਦਤਿ ਭਯੋ ਮਨ ਬਿਖੈ ਮਹਾਂਨ ॥੮॥

[1]ਇਸਤ੍ਰੀਆਂ (ਗੁਰੂ ਕੇ ਹਜ਼ੂਰ) ਨਹੀਂ ਪਹੁੰਚਦੀਆਂ।
[1]ਪਰ) ਤੁਸਾਨੂੰ।

ਸਭਿਨਿ ਦੇਗ ਤੇ ਭੋਜਨ ਖਾਯੋ
ਬਹੁਰ ਗਯੋ ਸੰਗ ਲੇ ਰਣਵਾਸੁ[1]।
ਬਸਤ੍ਰ ਸੁਪੇਦ ਸਭਿਨਿ ਤਨ ਧਾਰੇ
ਬਦਨ ਅਛਾਦਜੋ ਨਹਿਂ ਕਿਸ ਬਾਸੁ[1]।
ਸਤਿਗੁਰ ਖਰੇ ਰਹਤਿ ਗਹਿ ਕੀਲਕ[1]
ਬੀਚ ਚੁਬਾਰੇ ਊਚ ਅਵਾਸੁ।
ਹੁਤੀ ਦਰੀਚੀ[1] ਨਿਕਟ ਤਿਸੀ ਕਹੁ
ਦਰਸ਼ਨ ਕਰਹਿਂ ਜਿਨਹੁਂ ਕਹੁ ਪਜਾਸ ॥੯॥

[1]ਰਾਣੀਆਂ ਨੂੰ।
[1]ਮੂੰਹ ਢਕਿਆ ਨਾ ਕਿਸੇ ਕਪੜੇ ਨਾਲ।
[1]ਕਿੱਲੀ।
[1]ਬਾਰੀ ਡਫਾਛ, ਦਰੀਚਾ।

ਤਿਸ ਕੇ ਤਰੇ ਖਰੇ ਹੁਇ ਕਰਿ ਕੈ
ਅਵਲੋਕਤਿ ਗੁਰ ਰੂਪ ਸੁਜਾਨ।
ਦਰਸ਼ਨ ਕਰਿ ਕਰਿ ਗਮਨਤਿ ਆਗੇ
ਅਪਰ ਆਇ ਹੇਰਹਿਂ ਤਿਸ ਥਾਨ।
ਦੇਸ਼ ਬਦੇਸ਼ਨਿ ਕੀ ਬਡਿ ਸੰਗਤਿ
ਇਸੀ ਰੀਤਿ ਦਰਸਤਿ ਹੈ ਆਨਿ[1]।
ਅੰਗੀਕਾਰ ਅਕੋਰ ਕਰਹਿਂ ਨਹਿਂ

[1]ਆਕੇ।

ਏਕ ਦਿਵਸ ਕੋ ਲੇਂ ਹਿਤੁ ਖਾਨਿ ॥੧੦॥
ਇਹ ਮਿਰਜਾਦ ਕਰੀ ਸ਼੍ਰੀ ਗੁਰੁ ਜੀ,
ਨਿਕਟ ਸਿੱਖ ਇਸ ਬਿਧਿ ਕੋ ਜਾਨਿ[1]।
ਸੋਈ ਕਰਹਿਂ ਅਪਰ ਨਹਿਂ ਬਰਤਹਿਂ
ਮਹਿਪਾਲਕ ਆਯਹੁ ਤਿਸ ਥਾਨ।
ਸਨਮੁਖ ਖਰੇ ਹੋਇ ਗੁਰੁ ਦਰਸੇ
ਹਾਥ ਜੋਰਿ ਬੰਦਨ ਕੋ ਠਾਨਿ।
ਉੱਤਮ ਅਧਿਕ ਅਕੋਰਨਿ ਕੋ ਤਬਿ
ਅਰਪਨ ਲਾਗਜੋ ਬਿਨੈ ਬਖਾਨਿ ॥੧੧॥
ਸਭਿ ਬਿਧਿ ਤਬਿ ਸਿੱਖਨ ਸਮਝਾਈ
ਫੇਰ ਨਮੋ ਕਰਿ ਕੀਨ ਪਯਾਨ।
ਪੁਨ ਸਚਿਵਨ ਦਰਸੇ ਸ੍ਰੀ ਸਤਿਗੁਰੁ
ਅਰੁ ਸੈਨਾ ਕੇ ਲੋਕ ਮਹਾਂਨ।
ਮਹਿਖੀ ਸਹਤ ਅਪਰ ਜੇ ਦਾਰਾ
ਬਿਸਦ ਬਸਤ੍ਰ ਜੁਤਿ ਬੰਦਨ ਠਾਨਿ।
ਆਵਤਿ ਜਾਤਿ ਪ੍ਰਣਾਮ ਸੁ ਕਰਿ ਕਰਿ
ਸੀਸ ਨਿਵਾਇਂ ਜੋਰ ਕਰਿ ਪਾਨ ॥੧੨॥
ਇਕ ਰਾਣੀ ਸਨਮੁਖ ਜਬਿ ਹੋਈ
ਝਟਿਤ[1] ਬਸਤ੍ਰ ਤੇ ਬਦਨ ਛਿਪਾਇ।
ਹੁਤੀ ਨਵੀਨ ਲਾਜ ਉਰ ਛਾਈ
ਮਤਿ ਬਿਨ[1], ਗੁਰ ਬਚਨ ਨ ਸਿਮਰਾਇ[2]।
ਤਿਸ ਕੀ ਦਿਸ਼ਿ ਅਵਲੋਕਨ ਕਰਿ ਕੈ
ਸਤਿਗੁਰ ਬੋਲੇ ਸਹਿਜ ਸੁਭਾਇ।
'ਇਹ ਕਮਲੀ ਕਿਸ ਕਾਰਨ ਆਈ
ਜੇ ਹਮਰੋ ਦਰਸ਼ਨ ਨਹਿਂ ਭਾਇ' ॥੧੩॥
ਤਤਛਿਨ ਸੁਧਿ ਬੁਧਿ ਨਾਸ਼ ਭਈ ਤਿਸ,
ਬਸਤ੍ਰ ਉਤਾਰਤਿ ਦੀਏ ਬਗਾਇ[1]।
ਧਾਇ ਅਚਾਨਕ ਗਈ ਵਹਿਰ ਕੋ
ਮਾਨਵ ਘੇਰ ਰਹੇ ਸਮੁਦਾਇ।
ਨ੍ਰਿਪਤ ਬ੍ਰਿਤਾਂਤ ਸੁਨਜੋ ਗੁਰ ਬਚ ਕੋ
ਅਧਿਕ ਤ੍ਰਾਸ ਕਰਿ ਉਰ ਬਿਸਮਾਇ।
ਸ਼ਰਧਾ ਵਧੀ ਅਮੋਘ[1] ਵਾਕ ਅਸ

[1]ਨੇੜੇ ਰਹਿਣ ਵਾਲੇ ਸਿਖ ਇਸ ਨੂੰ ਜਾਣਦੇ ਹਨ।

[1]ਛੇਤੀ ਨਾਲ।

[1]ਮੂਰਖ ਨੇ। [2]ਯਾਦ ਨਾਂ ਕੀਤੇ।

[1]ਸੁੱਟ ਦਿੱਤੇ।

[1]ਸਫਲੇ।

ਜਿਮ ਰਘਬਰ ਕੇ ਸਰ[1] ਸਫਲਾਇ ॥੧੪॥ — [1]ਤੀਰ।

ਰਹਜੋ ਕਿਤਿਕ ਦਿਨ, ਨਿਤਿਪ੍ਰਤਿ ਦਰਸਹਿ
ਬੰਦਨ ਕਰਹਿ ਭਾਉ ਬਹੁ ਠਾਨਿ।
ਨਹੀਂ ਭਾਰਜਾ[1] ਪ੍ਰਾਪਤਿ ਹੋਈ — [1]ਔਰਤ।
ਕਰੇ ਬੇਗ ਗਮਨੀ ਉਦਿਆਨ[1]। — [1]ਛੇਤੀ ਨਾਲ ਜੰਗਲ ਨੂੰ ਚਲੀ ਗਈ।
ਦੇਗ ਕਰਾਵਤਿ ਰਹਜੋ ਗੁਰੂ ਕੀ
ਸਚਿਵਨਿ ਸਹਤ ਕਰਤਿ ਤਹਿਂ ਖਾਂਨਿ[1]। — [1]ਭਾਵ ਲੰਗਰ ਵਿਚ ਰੋਟੀ ਖਾਂਦਾ।
ਡਰਹਿ ਅਵੱਗਜਾ ਤੇ ਕਛੁ ਹੋਹਿ ਨ,
ਮਨ ਤੇ ਨੰਮ੍ਰੀ ਰਹੈ ਮਹਾਨਿ ॥੧੫॥
ਕਿਤਿਕ ਦਿਵਸ ਬਸਿ ਬਿਦਾ ਭਯੋ ਪੁਨ
ਸਤਿਗੁਰ ਆਇਸੁ ਤਿਸੁ ਕੋ ਦੀਨਿ।
'ਸਾਵਣਮੱਲ ਗੁਰੂ ਹੈ ਤੁਮਰੋ
ਇਸ ਕੋ ਨਿਤਿ ਮਾਨਹੁ ਹਿਤ ਕੀਨਿ।
ਸੁਤ ਜਿਵਾਇਬੇ ਆਦਿ ਕਾਮਨਾ
ਪੂਰਬ ਪੂਰਨ ਕਰੀ ਪ੍ਰਬੀਨ।
ਅਬਿ ਭੀ ਬਾਂਛਤਿ ਦੇਇ ਸਭਿਨਿ ਤਿਨ† — †ਪਾ:-ਨਿਤ।
ਸ਼ਰਧਾ ਧਰਹੁ ਕਸ਼ਟ ਗਨ ਛੀਨ[1] ॥੧੬॥ — [1]ਸਾਰੇ ਕਸ਼ਟ ਦੂਰ ਹੋਣਗੇ।
ਸਰਬ ਦੇਸ਼ ਤੁਮਰੇ ਕੋ ਗੁਰ† ਹੈ — †ਦੇਖੋ ਇਸੇ ਰਾਸ ਦੇ ਅੰਸੂ ੩੨ ਅੰਕ ੨੯ ਦੀ ਹੇਠਲੀ ਟੂਕ।
ਹਿਤ ਕਰਿ ਸੇਵਹੁ ਪ੍ਰਿਥਮ ਸਮਾਨ।'
ਹਾਥਿ ਜੋਰ ਨ੍ਰਿਪ ਨੇ ਸਿਰ ਧਾਰੀ
'ਤਿਨ ਕੇ ਨਿਤਿ ਅਨੁਸਾਰਿ ਮਹਾਨ।
ਮਨਹੁ ਪ੍ਰਾਨ ਸਭਿ ਕੇ ਸੁਤ ਐਸੋ[1] — [1]ਸਭ ਨੂੰ ਪੁੱਤ੍ਰ ਐਸੀ (ਚੀਜ਼ ਹੈ) ਜੋ ਮਾਨੋ ਪ੍ਰਾਣਾਂ (ਦੇ ਤੁੱਲ ਹੈ)। (ਅ) ਮਾਨੋ ਸਾਰਿਆਂ ਦੇ ਪ੍ਰਾਣ (ਰੂਪੀ) ਐਹੋ ਜਹੇ ਪੁੱਤ੍ਰ ਨੂੰ।
ਮ੍ਰਿਤਕ ਜਿਵਾਇ ਦਿਯੋ ਬਡ ਦਾਨ।
ਇਸ ਤੇ ਨੀਕੋ ਆਨ ਕੌਨ ਹੈ
ਜਿਸ ਕਰਿ ਤੁਮਰੋ ਦਰਸ਼ਨ ਠਾਨਿ' ॥੧੭॥
ਇਮਿ ਕਹਿ ਨ੍ਰਿਪ ਕੋ ਬਿਦਾ ਕਰਜੋ ਪ੍ਰਭੁ,
ਗਯੋ ਹਰੀਪੁਰ ਅਪਨੇ ਦੇਸ਼।

ਸਿਮਰਨ ਕਰਤਿ ਰਹ੍ਯੋ ਸ਼੍ਰੀ ਸਤਿਗੁਰ
ਸਾਵਣ ਮਲ ਕੋ ਪੂਜ ਵਿਸ਼ੇਸ਼।
ਸਚਿਵਨ ਸਹਤ ਪ੍ਰਜਾ ਸਭਿ ਮਾਨਹਿਂ
ਉੱਤਮ ਦੇਤਿ ਅਕੋਰ[1] ਹਮੇਸ਼। [1]ਭੇਟਾ।
ਗੋਇੰਦਵਾਲ ਵਸਹਿ ਕਬਿ ਆਇ[1] ਸੁ, [1]ਉਹ (ਸਾਵਣ ਮਲ)।
ਕਬਹੂੰ ਜਾਇ ਸਮੀਪ ਨਰੇਸ਼ ॥੧੮॥
ਇਕ ਸੇਵਕ ਨਿਤ ਲੰਗਰ ਕੇ ਹਿਤ
ਸਮਧਾ[1] ਬਨ ਤੇ ਭਾਰ ਸੁ ਲ੍ਯਾਇ। [1]ਲਕੜਾਂ ਦਾ ਭਾਰ।
ਪ੍ਰੀਤਿ ਰਿਦੈ ਸਤਿਗੁਰ ਪਦ ਪੰਕਜ
ਅਪਰ ਨ ਪ੍ਰੇਮ ਕਰੇ ਕਿਸਿ ਥਾਇਂ।
ਕ੍ਰਿਆ ਕਰਮ, ਬਿਵਹਾਰ ਅਚਾਰਨਿ,
ਜੁਕਤਿ ਨ ਕੋਊ ਜਾਨਿ ਸਕਾਇ।
ਪਠਨਿ ਸੁਨਿਨ, ਬੋਲਨਿ ਗਤਿ ਮਿਲਿਬੋ,
ਦੇਨ, ਲੇਨ, ਕੁਛ ਨਹੀਂ ਲਖਾਇ[1] ॥੧੯॥ [1]ਭਾਵ, ਸਿੱਧਾ ਤੇ ਸੂਧਾ ਅਤਿ ਦਾ ਸੀ।
ਜਾਪ ਮੰਤ੍ਰ ਕੁਛ ਜਪ ਨਹਿਂ ਜਾਨਹਿਂ
ਸੇਵਾ ਕਰਨਿ ਬਿਖੈ ਹਿਤ ਠਾਨਿ।
'ਸੱਚਨਿ ਸੱਚ' ਬਕੇ[1] ਇਕ ਮੁਖ ਤੇ, [1]ਬੋਲਦਾ ਸੀ।
ਦੂਜੀ ਬਾਤ ਧਰਹਿ ਨਹਿਂ ਕਾਨ।
ਊਠਤਿ ਬੈਠਤਿ ਆਵਤਿ ਜਾਂ ਤੇ
ਬਨ ਮਹਿਂ ਪੁਰ ਮਹਿਂ ਸਭਿ ਹੀ ਥਾਨ।
'ਸੱਚਨਿ ਸਚ' ਬਚਨ ਇਮਿ ਉਚਰਹਿ,
ਮਨ ਰਾਖਹਿ ਸਤਿਗੁਰ ਕੋ ਧ੍ਯਾਨ ॥੨੦॥
ਸਿਖ ਸੰਗਤਿ ਸਗਰੇ ਹੀ ਸੁਨਿ ਕਰਿ
'ਸੱਚਨਿ ਸੱਚ' ਨਾਮ ਕਹਿਂ ਤਾਂਹਿ।
ਦਯਾ ਕਰਹਿਂ ਤਿਸ ਪਰ ਹਿਤ ਧਾਰਹਿਂ,
ਹਸਹਿਂ ਬਹੁਤ ਸਭਿ ਉਰ ਹਰਖਾਹਿਂ।
'ਆਵਹੁ, ਸੱਚਨਿ ਸੱਚ !' ਪੁਕਾਰਹਿਂ
ਬਹੁਰ ਸਰਾਹਹਿਂ ਸੇਵ ਦਿਖਾਹਿਂ[1]। [1]ਦੇਖਕੇ।
ਈਂਧਨ ਆਨਹਿਂ[1] ਆਇਸੁ ਮਾਨਹਿ, [1]ਬਾਲਕ ਲਿਆਵੇ।
ਜੋ ਸਿਖ ਕਹਹਿਂ ਸੁ ਫੇਰਹਿ ਨਾਂਹਿ ॥੨੧॥

ਇਮਿ ਸੰਗਤ ਕੀ ਖੁਸ਼ੀ ਹੋਤਿ ਨਿਤਿ
ਸਤਿਗੁਰ ਭੀ ਉਰ ਹੋਹਿਂ ਕ੍ਰਿਪਾਲ।
ਜਿਸ ਪਰ ਸਿੱਖਜ ਪ੍ਰਸੰਨ ਰਹਹਿਂ ਬਹੁ
ਤਿਸ ਪਰ ਗੁਰੂ ਪ੍ਰਸੰਨ ਬਿਸਾਲ।
ਗੁਰ ਪ੍ਰਸੀਦ ਹੁਇ[1] ਜਿਸ ਪਰ ਜਾਨਹੁਂ — [1]ਪ੍ਰਸੰਨ ਹੋਣ।
ਤਿਸ ਪਰ ਤੀਨ ਲੋਕਪਤਿ ਦਜਾਲ[1]। — [1]ਤਿੰਨਾਂ ਲੋਕਾਂ ਦੇ ਮਾਲਕ (ਪ੍ਰਭੂ ਜੀ) ਦਿਆਲ ਹੁੰਦੇ ਹਨ।
ਪ੍ਰਭੁ ਪ੍ਰਸੰਨ ਹੋਇਂ ਜਬਿ ਜਿਸ ਪਰ
ਕਰੁਨਾ ਕਰਹਿਂ ਚਰਾਚਰ ਜਾਲ ॥੨੨॥
ਕੰਬਰ ਏਕ ਧਰਹਿ[1]† ਤਨ ਛਾਦਨ — [1]ਕੰਬਲੀ ਧਾਰਦਾ ਹੈ (ਸੱਚ ਨਿਸੱਚ)। †ਪਾ:-ਕਰਹਿ।
'ਭੂਰੇ ਵਾਰੋ[1]' ਕਰਹਿਂ ਉਚਾਰ। — [1]ਭੂਰੀ ਵਾਲਾ।
ਸੇਵਹਿ ਸਦਾ ਦੇਗ ਕੀ ਸੇਵਾ,
ਲਜਾਵਨਿ ਸਮਧਾ[1] ਆਦਿ ਜਿ ਕਾਰ। — [1]ਬਾਲਣ।
ਸੋ ਬਨ ਬਿਖੈ ਨਿਤਾਪ੍ਰਤਿ ਗਮਨਤਿ
ਇਕ ਦਿਨ ਗਯੋ ਬੰਧਿਬੇ ਭਾਰ[1]। — [1]ਬਾਲਣ ਦਾ) ਭਾਰ ਬੰਨ੍ਹਣ ਨੂੰ।
ਸੋ ਨ੍ਰਿਪ ਕੀ ਦਾਰਾ[1] ਇਸ ਪਿਖਿ ਕਰਿ — [1]ਭਾਵ ਹਰੀ ਪੁਰ ਵਾਲੇ ਰਾਜਾ ਦੀ (ਪਾਗ਼ਲ) ਇਸਤ੍ਰੀ।
ਆਈ ਦੌਰ ਮਹਾਂ ਬਿਕਰਾਰ[1] ॥੨੩॥ — [1]ਭਿਆਨਕ।
ਸਿਰ ਪਰ ਬਾਰ ਖਿੰਡੇ ਚਹੁਂ ਦਿਸ਼ ਮਹਿਂ
ਨਗਨ ਅੰਗ ਸਗਰੋ ਜਿਸ ਕੇਰਿ।
ਭੈਦਾਯਕ ਬਨ ਮਹਿਂ ਨਿਤਿ ਬਿਚਰਹਿ
ਸੱਚਨਿ ਸੱਚ[1] ਗਹਜੋ ਤਿਨ[2] ਹੇਰਿ। — [1]ਸੱਚ ਨਿਸੱਚ ਨੂੰ। [2]ਉਸ ਨੇ।
ਗਰ ਲਪਟੀ ਮੁਖ ਦੰਤਨਿ ਕਾਟਤਿ
ਕਰੇ ਨਖਨ ਕੇ ਘਾਵ ਘਨੇਰਿ।
ਛੂਟ ਚਹਜੋ, ਬਲ ਕਰਜੋ ਆਪਨੋ,
ਤਊ ਨ ਛੋਡਜੋ ਤ੍ਰਾਸ ਬਡੇਰਿ[1] ॥੨੪॥ — [1]ਬਹੁਤ ਡਰਾਵੇ।
ਘਾਇਲ ਭਯੋ, ਰੁਧਿਰ ਬਹੁ ਸ਼੍ਰਵਜੋ[1] — [1]ਸਿੰਮਿਆਂ।
ਕਰਹਿ ਜਤਨ ਛੂਟਨ ਤਿਸਿ ਪਾਸ।
ਨੀਠਿ ਨੀਠਿ[1] ਤਿਸ ਦੂਰ ਕਰਜੋ ਜਬਿ — [1]ਮਸਾਂ ਮਸਾਂ।
ਅਪਨੋ ਜੋਰ ਬਿਸਾਲ ਪ੍ਰਕਾਸ਼।
ਬਡਿ ਲਕਰੀ ਕਰ ਮਹਿਂ ਤਬਿ ਧਾਰੀ
ਇਕ ਦੁਇ ਹਤੀ[1] ਪਾਇ ਬਡ ਤ੍ਰਾਸ। — [1]ਮਾਰੀਆਂ।
ਤਬਿ ਤਜਿ ਕਰਿ ਕਾਨਨ ਦਿਸ਼ ਗਮਨੀ
ਮਹਿਦ ਬਾਵਰੀ ਸੁਧਿ ਬੁਧਿ ਨਾਸ਼ ॥੨੫॥

ਈਂਧਨ ਕੁਛਕ ਸਕੇਲ੍ਯੋ[1] ਤ੍ਰਾਸਤਿ,
ਤੂਰਨਿ ਬੰਧਿ ਹਟ੍ਯੋ ਪੁਰਿ ਓਰਿ।
ਆਗੇ ਚਲਤਿ ਪਿਖਤਿ ਬਹੁ ਪਾਛੇ
ਤ੍ਰਾਸ ਭਰ੍ਯੋ ਉਰ ਦੇਖੇ ਘੋਰਿ।
ਗੋਇੰਦਵਾਲ ਪਹੁੰਚ੍ਯੋ ਆਇ ਸੁ
ਰੁਧਰਿ ਸ੍ਰਵਤਿ ਅਰੁ ਲਕਰੀ ਥੋਰਿ।
ਅਵਲੋਕਤਿ ਸਭਿ ਲੋਕਨਿ ਬੂਝ੍ਯੋ
'ਕਹਾਂ ਭਯੋ ਤੁਝ ਕੋ ਕਿਸ ਠੋਰ?' ॥੨੬॥
ਸ਼੍ਰੀ ਸਤਿਗੁਰ ਨਿਜ ਨਿਕਟ ਹਕਾਰ੍ਯੋ
ਪੂਛਤਿ ਭਏ 'ਕਹਾਂ ਇਹ ਕੀਨ?
ਕਿਨ ਤਨ ਘਾਵ ਕਰੇ ਤੁਝ ਮਾਰ੍ਯੋ
ਰੁਧਰਿ ਸ਼੍ਰਾਵਤੇ, ਉਰ ਭੈ ਭੀਨਿ[1]।
ਕੌਣ ਲਰ੍ਯੋ ਕਿਨ ਬਿਘਨ ਪਸਾਰ੍ਯੋ,
ਅਰੁ ਲਕਰੀ ਥੋਰੀ ਬਨ ਲੀਨ?
ਬਾਹਰ ਬਿਲਮ ਲਗੀ ਤੁਝ ਦੀਰਘ
ਨਿਜ ਬ੍ਰਿਤਾਂਤ ਕਹੁ, ਲੇ ਸਭਿ ਚੀਨ'
॥੨੭॥
ਆਗੈ ਸਤਿਗੁਰ ਹਾਥ ਜੋਰਿ ਕਰਿ
ਉਚਰ੍ਯੋ 'ਬਨ ਮਹਿਂ ਏਕ ਬਲਾਇ।
ਬਾਰ ਖਿੰਡੇ ਸਿਰ, ਨਗਨ ਅੰਗ ਤੇ
ਮੋਹਿ ਬਿਲੋਕਤਿ ਤੂਰਨਿ ਆਇ।
ਗਰ ਲਪਟੀ ਨਖ ਦੰਤ ਹਤੇ ਬਹੁ,
ਨੀਠਿ ਨੀਠਿ ਮੈਂ ਆਪ ਛੁਟਾਇ।
ਤਿਸ ਦਿਸ਼ ਮੇਰੋ ਬਨਹਿ ਨ ਜਾਨੋ,
ਪਕਰਹਿ ਧਾਇ, ਪ੍ਰਾਨ ਬਿਨਸਾਇ
॥੨੮॥
ਸਮਧਾ ਲੇਨਿ ਦਈ ਨਹਿਂ ਤਿਸ ਨੇ
ਦੇਖਤਿ ਤ੍ਰਾਸ ਰਿਦੈ ਉਪਜਾਇ।
ਪਰਾਰਬਧ ਤੇ ਛੂਟਨ ਹੋਯਹੁ
ਨਾਂਹਿ ਤ ਮਾਰਿ ਦੇਤਿ ਤਿਸੁ ਥਾਇ।
ਰਹ੍ਯੋ ਪੁਕਾਰ ਨ ਮਾਨਵ ਨੇਰੇ
ਆਨਿ ਛੁਟਾਵਹਿ ਜੋ ਬਲਿ ਲਾਇ।

[1]ਕੱਠਾ ਕੀਤਾ।

[1]ਭਾਵ ਦਿਲ ਭੈ ਨਾਲ ਭਰ ਰਿਹਾ ਹੈ।

ਅਪਰ ਦਿਸ਼ਾ ਈਂਧਨ ਹਿਤ ਲੈਬੇ
ਮੈਂ ਗਮਨਹੁੰਗੋ, ਭਾਇ ਸਿ ਭਾਇ[11] ॥੨੯॥
ਸੁਨਿ ਕਰਿ ਸ਼੍ਰੀ ਗੁਰ ਅਮਰ ਦਾਸ ਕਹਿ
'ਮਤ ਭੈ ਕਰਹੁ ਸੁ ਨਹੀਂ ਬਲਾਇ।
ਭੂਪ ਹਰੀਪੁਰ ਤਿਸ ਕੀ ਦਾਰਾ
ਭਈ ਬਾਵਰੀ ਸੁਧਿ ਨਹਿਂ ਕਾਇ।
ਜਾਹੁ ਭੋਰ ਲਿਹੁ ਕੌਂਸ[1] ਹਮਾਰੀ
ਜਬਿ ਆਵਹਿ ਤੇਰੀ ਦਿਸ਼ ਧਾਇ।
ਹਤਹੁ ਸੀਸ ਮਹਿਂ ਹੋਇ ਸੁ ਰਾਜੀ
ਅਪਨੇ ਸੰਗ ਤਾਂਹਿ ਲੈ ਆਇ' ॥੩੦॥
ਸੁਨਿ ਸਭਿ ਸੰਗਤਿ ਬਿਸਮਯ ਹ੍ਵੈ ਕਰਿ
ਸੱਚਨਿ ਸੱਚ ਸਾਥ ਬਚ ਗਾਇ।
'ਨਹਿਂ ਅਬ ਡਰਹੁ ਜਾਹੁ ਤਿਸ ਕੀ ਦਿਸ਼'
ਨਿਸਿ ਬਿਤਾਇ ਕਰਿ ਗਾ ਤਿਸੁ ਥਾਇਂ[1]।
ਦੇਖਿ ਦੂਰ ਤੇ ਕੂਕ ਪੁਕਾਰਤਿ,
ਭੈ ਦਾਯਕ ਜੋ ਦਿਖੀ ਨ ਜਾਇ।
ਊਚੀ ਭੁਜੈਂ ਉਲਾਰਤਿ ਦੌਰੀ
ਤਤਛਿਨ ਨਿਕਟਿ ਗਈ ਤਿਸ ਆਇ ॥੩੧॥
ਕਰ ਮਾਰਨ ਕੋ ਜਬਹੂੰ[†] ਉਛਰੀ[‡]
ਕੌਂਸ ਹਤੀ ਤਿਸੁ ਸੀਸ ਮਝਾਰੁ।
ਗੁਰ ਪਨਹੀ[1] ਛੂਵਤ[†] ਸੁਧਿ ਹੋਈ
ਬੈਠਿ ਗਈ ਤਨ ਭਈ ਸੰਭਾਰੁ।
ਨਗਨ ਅੰਗ ਜਾਨੇ ਨਿਜ ਸਕੁਚੀ
ਅਤਿ ਲੱਜਾ ਕੋ ਚਿਤ ਮਹਿਂ ਧਾਰਿ।
ਸਿਮਰਨ ਕਰੀ ਬਾਰਤਾ ਸੋਊ,
-ਕਮਲੀ, ਸ਼੍ਰੀ ਗੁਰ ਕੀਨਿ ਉਚਾਰਿ- ॥੩੨॥
'ਹੇ ਗੁਰਸਿਖ ! ਮੁਹਿ ਬਸਤ੍ਰ ਦੇਹਿ ਕੁਛ
ਤਨ ਛਾਦਨ ਮੈਂ ਕਰੌਂ ਸੁਧਾਰਿ।
ਸ਼੍ਰੀ ਗੁਰ ਨਿਕਟ ਜਾਇ ਬਖਸ਼ਾਵੌਂ

[11] ਸੁੱਤੇ ਸੁਭਾ (ਅ) ਅਜ ਜੁ ਮੇਰੇ ਨਾਲ ਇਸ ਤਰ੍ਹਾਂ ਵਰਤੀ ਹੈ, (ੲ) (ਅਜ ਮੇਰੇ ਨਾਲ) ਜੋ ਹੋਈ ਸੋ ਹੋਈ।

[1] ਖੜਾਉਂ।

[1] ਗਿਆ ਓਸੇ ਥਾਵੇਂ।

[†] ਪਾ:-ਜਬ ਹੀ। [‡] ਪਾ:-ਉਸਹੀ।

[1] ਜੁੱਤੀ ਅਥਵਾ ਖੜਾਉਂ। [†] ਪਾ:-ਛੂਟਤ।

ਨਿਜ ਅਪਰਾਧ ਨ ਆਗਜਾ ਧਾਰਿ[1]।
ਮਹਾਂ ਕਸ਼ਟ ਮੁਹਿ ਪ੍ਰਾਪਤਿ ਹੋਯਹੁ
ਅਬਿ ਹੋਈ ਤਨ ਕੀ ਸੰਭਾਰਿ।
ਦਰਸ਼ਨ ਕਰਹਿਂ ਦੋਸ਼ ਗਨ ਨਾਸਹਿਂ,
ਲੇ ਚਲਿ ਤੂੰ ਅਬ ਪੁਰੀ ਮਝਾਰਿ' ॥੩੩॥

[1]ਆਪਣਾ ਅਪਰਾਧ, ਜੋ ਮੈਂ ਗੁਰੂ ਜੀ ਦਾ ਹੁਕਮ ਨਹੀਂ ਮੰਨਿਆਂ ਸੀ।

ਸੁਨਿ ਕੰਬਲਿ ਅਪੁਨੀ ਤਿਨਿ ਦੀਨਸਿ[1],
ਢਾਂਪਜੋ ਤਨ, ਅਪਨੇ ਸੰਗ ਲਜਾਇ।

[1]ਸੱਚਨਸੱਚ ਨੇ ਦਿੱਤੀ ਆਪਣੀ ਕੰਬਲੀ।

ਜੁਗ[1] ਬਡਿ ਭਾਗ ਖਰੇ ਤਬਿ ਆਗੇ,
ਸਤਿਗੁਰ ਪਿਖਿ ਤਿਨ ਬਹੁ ਬਿਗਸਾਇ।
ਕ੍ਰਿਪਾ ਕਰੀ ਪੁਨ ਕਹਜੋ 'ਸੁਨਹੁ ਤੁਮ
ਪਤਿ ਇਸਤ੍ਰੀ ਬਨਿ ਰਹੁ ਇਕ ਥਾਇ।
ਤੇਰੀ ਘਾਲਿ ਪਰੀ ਅਬਿ ਥਾਇਂ ਸੁ
ਮੇਰੋ ਧਜਾਨ ਕਰਹੁ ਘਰ ਜਾਇ ॥੩੪॥

[1]ਦੋਵੇਂ (ਭਾਵ ਸੱਚਨ ਸੱਚ ਤੇ ਰਾਣੀ)।

ਦੁਤਿਯ ਕੌਂਸ ਭੀ ਲਿਹੁ ਹਮ ਪਗ ਕੀ
ਬਜਾਧਿ ਉਪਾਧਿ ਜਿ ਕਿਸ ਕੇ ਹੋਇ।
ਇਸ ਕੇ ਛੁਵਤਿ ਬਿਨਸ ਸਭਿ ਜਾਵਹਿਂ
ਤਿਸ ਤਨ ਕੇ ਦੁਖ ਰਹੈ ਨ ਕੋਇ।
ਬਚਨ ਫੁਰਹਿ ਤੁਵ ਬਰ ਜੁ ਸ੍ਰਾਪ ਸਭਿ,
ਨਿਜ ਗ੍ਰਿਹਿ ਬਸਹੁ ਚਿੰਤ ਚਿਤ ਖੋਇ।
ਗੁਰਮੁਖ ਪੰਥ ਪ੍ਰਕਾਸ਼ਹੁ ਜਿਤ ਕਿਤ'
ਅਜ਼ਮਤ ਸਹਤ ਭਯੋ ਤਬਿ ਸੋਇ ॥੩੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸੱਚਨਸੱਚ' ਪ੍ਰਸੰਗ ਬਰਨਨੰ ਨਾਮ ਤੀਨਤ੍ਰਿੰਸਤੀ ਅੰਸੂ ॥੩੩॥

## ੩੪. [ਦਾਤੂ ਜੀ ਨੇ ਸ਼੍ਰੀ ਗੁਰੂ ਅਮਰ ਦਾਸ ਜੀ ਦੇ ਲਤ ਮਾਰਨੀ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਇਸ ਪ੍ਰਕਾਰ ਸ੍ਰੀ ਸਤਿਗੁਰੂ,
ਬਖਸ਼ਿਸ਼ ਕੀਨਿ ਬਿਸਾਲ।
ਮੇਰੁ ਕਰ੍ਯੋ ਰੰਚਕ ਹੁਤੋ[1],
ਸਫਲ ਭਈ ਤਿਸ ਘਾਲ ॥੧॥

[1]ਭਾਵ ਜੋ ਕੁਛ ਬੀ ਨਹੀਂ ਸੀ ਉਸ ਨੂੰ ਪਰਬਤ ਵਰਗਾ ਉੱਚਾ ਕਰ ਦਿੱਤਾ।

ਚੌਪਈ:

ਕ੍ਰਿਪਾ ਦ੍ਰਿਸ਼ਟਿ ਸ਼੍ਰੀ ਸਤਿਗੁਰ ਦੇਖਿ।
ਕਰ੍ਯੋ ਬੂੰਦ ਤੇ ਜਲਧਿ ਬਿਸ਼ੇਖਿ।
ਜਿਨ ਕੇ ਸਮ ਨ ਗਰੀਬ ਨਿਵਾਜੂ।
ਆਪਿ ਡੁਬਤਿ ਸੋ ਕਰੇ ਜਹਾਜੂ[1] ॥੨॥

[1]ਜੋ ਆਪ ਡੁੱਬ ਰਹੇ ਸਨ ਉਹਨਾਂ ਨੂੰ (ਹੋਰਨਾਂ ਨੂੰ ਬਚਾਉਣ ਵਾਲੇ) ਜਹਾਜ ਬਣਾ ਦਿੱਤਾ।

ਬਿਦਾ ਕਰ੍ਯੋ ਇਸਤ੍ਰੀ ਸੋ ਦੀਨਿ[1]।
ਭਯੋ ਪ੍ਰਮੁਦਿਤ ਕਸ਼ਟ ਮਨ ਛੀਨ।
ਬਾਰਬਾਰ ਗੁਰ ਪਦ ਅਰਬਿੰਦ।
ਕਰੀ ਬੰਦਨਾ ਲਹਿ ਸੁਖ ਬ੍ਰਿੰਦੁ ॥੩॥

[1]ਦਿੱਤੀ।

ਉਚੇ ਪਦ ਕੋ ਪ੍ਰਾਪਤ ਭਯੋ।
ਅਪਨੇ ਗ੍ਰਿਹ ਕੋ ਮਗ ਪੁਨ ਲਿਯੋ।
ਨਿਜ ਸਥਾਨ ਮਹਿਂ ਕੀਨਿ ਪ੍ਰਕਾਸ਼।
ਬਹੁਤ ਨਰਨਿ ਕੀ ਪੂਰਤਿ ਆਸ ॥੪॥
ਸੰਕਟ ਸਹਤ ਜਾਇ ਢਿਗ ਜੋਊ।
ਕੌਸ ਛੁਵਤਿ ਬਿਨ ਰੁਜ ਕੇ ਸੋਊ[1]।
ਲੋਕ ਹਜ਼ਾਰਨਿ ਹੀ ਚਲਿ ਆਵੈਂ।
ਕਹੈਂ ਸ੍ਰਾਪ ਬਰ ਸੇ ਸਫਲਾਵੈਂ ॥੫॥

[1]ਅਰੋਗ (ਹੋ ਜਾਂਦਾ) ਓਹ।

ਮਹਿਮਾ ਮਹਾਂ ਦੇਸ਼ ਤਿਸ ਭਈ।
ਪੂਜਹਿਂ ਪਰਮ ਭਾਵਨਾ ਲਈ।
ਅਨਿਕ ਲੋਕ ਤਿਨ ਕਿਏ ਨਿਹਾਲ।
ਕਸ਼ਟ ਮਿਟਾਇ ਅਨੰਦ ਬਿਸਾਲ ॥੬॥
ਸੇਖੋਂ ਪੁਰਿ[†] ਪ੍ਰਸਿੱਧ ਹੈ ਅਬਿ ਲੌਂ।
ਕੌਂਸ ਸਮੀਪ ਅਹੈ ਤਿਨ ਤਬਿ ਲੌਂ।
ਛੁਵਤਿ ਰੋਗ ਅਨੇਕ ਬਿਨਾਸੈਂ।

[†]ਫੀਰੋਜ਼ਪੁਰ ਦੇ ਜ਼ਿਲੇ ਵਿਚ ਦੱਸੀਦਾ ਹੈ।

ਮਹਾਂ ਮਹਾਤਮ ਜਗਤ ਪ੍ਰਕਾਸ਼ੈ ॥੭॥
ਜਿਸ ਜਿਸ ਪਰ ਗੁਰ ਕ੍ਰਿਪਾ ਕਰੀ।
ਭਏ ਨਿਹਾਲ ਅਬਿੱਦਜਾ ਹਰੀ।
ਦੁਹਿਂ ਲੋਕਨ ਕੀ ਲਹਿ ਬਡਿਆਈ।
ਤਰੇ, ਸੁ ਲੀਨਿ ਸੰਗ ਸਮੁਦਾਈ ॥੮॥
ਤਪ, ਜਪ, ਜੋਗ, ਜੱਗਜ ਬ੍ਰਤਿ ਦਾਨੂ।
ਗੁਰ ਸੇਵਾ ਕੇ ਹ੍ਵੈ ਨ ਸਮਾਨੂ।
ਜਿਨ ਕੇ ਬਡੇ ਭਾਗ ਜਗ ਜਾਗੇ।
ਸੋ ਸਤਿਗੁਰ ਕੀ ਸੇਵਾ ਲਾਗੇ ॥੯॥
ਇਸ ਪ੍ਰਕਾਰ ਗੁਰ ਕੋ ਜਸੁ ਫੈਲਾ।
ਸੁਨਿ ਸੁਨਿ ਆਇਂ ਦਰਸ ਹਿਤ ਗੈਲਾ।
ਲੋਕ ਅਨੇਕ ਕਾਮਨਾ ਧਾਰੈਂ।
ਸਭਿ ਪਾਵਤਿ ਜਬਿ ਰੂਪ ਨਿਹਾਰੈਂ ॥੧੦॥
ਗ੍ਰਾਮ ਪੁਰਨਿ ਕੇ ਲੋਕ ਘਨੇਰੇ।
ਆਵਤਿ ਦਰਸਹਿਂ ਭਾਗ ਬਡੇਰੇ।
ਲਗਹਿ ਦਿਵਾਨ ਮਹਾਂਨ ਹਮੇਸ਼ੁ।
ਸੰਗਤਿ ਨਿਤਿਪ੍ਰਤਿ ਆਇ ਵਿਸ਼ੇਸ਼ੁ ॥੧੧॥
ਉੱਤਮ ਬ੍ਰਿੰਦ ਉਪਾਇਨ ਲ੍ਯਾਵੈਂ।
ਅੰਗੀਕਾਰ ਨ ਹੋਇ, ਹਟਾਵੈਂ[1]।
ਜੇਤਿਕ ਦੇਗ ਬਿਖੈ ਲਗਿ ਜਾਇ।
ਗ੍ਰਹਿਨ ਕਰਹਿਂ, ਸੋ ਨਰ ਗਨ ਖਾਇਂ ॥੧੨॥
ਲੰਗਰ ਚਲਹਿ ਅਤੋਟ ਬਿਸਾਲਾ।
ਹੋਵਨ ਲਗਹਿ ਪ੍ਰਾਤਿ ਹੀ ਕਾਲਾ।
ਜਬਹਿ ਦਜੋਸ ਆਵਹਿ ਮੱਧਜਾਨ[1]।
ਤਬਿ ਸਤਿਗੁਰ ਪਹੁਂਚਹਿਂ ਹਿਤ ਖਾਨ ॥੧੩॥
ਅਚਹਿਂ ਓਗਰਾ ਹੋਇ ਅਲੂਨਾ[1]।
ਸੋ ਭੀ ਤਨਕ[1], ਉਦਰ[2] ਰਹਿਊਨਾ।
ਸੰਗਤਿ ਖਟ ਰਸ ਖਾਇ ਅਹਾਰਾ।

[1]ਮੋੜ ਦੇਂਦੇ ਸਨ (ਗੁਰੂ ਜੀ)।

[1]ਦੁਪਹਿਰ।

[1]ਲੂਣ ਤੋਂ ਬਿਨਾਂ।

[1]ਥੋੜਾ ਜਿਹਾ। [2]ਪੇਟ।

ਮਧੁਰ ਤੁਰਸ਼[1] ਜੇ ਅਨਿਕ ਪ੍ਰਕਾਰਾ ॥੧੪॥
ਤਬਿ ਤੇ ਲੰਗਰ ਬਰਤਤਿ ਰਹੈ।
ਆਨਿ ਅਚਹਿ ਭੋਜਨ ਜੋ ਚਹੈ।
ਨਹਿਂ ਕਿਸਹੂੰ ਹਟਕਾਰਨ ਹੋਇ।
ਦੇਸ਼ ਬਿਦੇਸ਼ੀ ਲਹਿਂ ਸਭਿ ਕੋਇ ॥੧੫॥
ਜਹਿਂ ਕਹਿਂ ਸੁਜਸੁ ਬਿਸਾਲ ਪ੍ਰਕਾਸ਼ਾ।
ਸਿੱਖਜਨ ਮਨ ਮਹਿਂ ਹੋਤਿ ਹੁਲਾਸਾ।
ਸ਼੍ਰੀ ਅੰਗਦ ਕੋ ਸੁਤ ਸੁਨਿ ਕਰਿ ਕੈ।
ਜਰਹਿਂ ਨਹੀਂ, ਜਾਵਤਿ ਜਰ ਬਰਿ ਕੈ[1] ॥੧੬॥
-ਹਮਰੇ ਘਰ ਕੀ ਇਹੁ ਬਡਿਆਈ।
ਹਮ ਕਉ ਕਿਉਂ ਨ ਹੋਹਿ ਸੁਖਦਾਈ-।
ਸ਼੍ਰੀ ਅੰਗਦ ਬੈਕੁੰਠ ਪਧਾਰੇ।
ਕਰੀ ਤੇਰ੍ਹਵੀਂ ਜਬਹਿ ਪਿਛਾਰੇ[1] ॥੧੭॥
ਬੁੱਢੇ ਉਰ ਬਿਚਾਰ ਕਰਿ ਨੀਕਾ।
ਦੀਨਸਿ ਅਮਰ ਗੁਰੂ ਕਹੁ ਟੀਕਾ।
ਦਾਤੂ ਨੇ ਨਿਜ ਬਲ ਕੋ ਧਾਰੇ।
ਲੇ ਸਭਿ ਤੇ ਬਾਂਧੀ ਦਸਤਾਰੇ ॥੧੮॥
ਬੈਠਹਿ ਨਿਤ ਗਾਦੀ ਪਰ ਸੋਇ।
ਪੂਜਾ ਕਰਨਿ ਆਇ ਨਹਿਂ ਕੋਇ।
ਉਪਦੇਸ਼ਤਿ ਸੰਗਤਿ ਕੋ ਰਹਜੋ।
ਤਉ ਨ ਗੁਰ ਇਸ ਕੋ ਕਿਨ ਕਹਜੋ ॥੧੯॥
ਆਇ ਨਹੀਂ ਕੋ ਮਾਥ ਨਿਵਾਵੈ।
ਮਿਲਹਿ ਨ, ਕੁਛ ਅਕੋਰ ਅਰਪਾਵੈ[1]।
ਯਾਂ ਤੇ ਰਿਸ ਕਰਿ ਦੁਖਹਿ ਘਨੇਰਾ।
ਹੋਹਿ ਈਰਖਾ ਸਹਤ ਬਡੇਰਾ ॥੨੦॥
ਬਨਹਿ ਗੁਰੂ, ਪਰ ਬਨਜੋ ਨ ਜਾਈ।
ਨਹਿਂ ਸੰਗਤਿ ਕਿਸ ਦਿਸ਼ ਤੇ ਆਈ।
ਹੁਤੇ ਮਿੱਤ੍ਰ ਖੱਤ੍ਰੀ ਇਸ ਕੇਰੇ।

[1]ਮਿੱਠਾ ਤੇ ਖੱਟਾ।

[1]ਸੜ ਬਲ ਜਾਂਦੇ ਹਨ।

[1]ਪਿਛੇ ਦੱਸ ਆਏ ਹਨ ਕਿ ਲੌਕਿਕ ਰੀਤ ਕੋਈ ਨਹੀਂ ਹੋਈ।

[1]ਨਾਂ (ਕੋਈ) ਮਿਲਦਾ ਹੈ ਨਾਂ ਭੇਟਾ ਅਰਪਦਾ ਹੈ।

ਨਿਕਟ ਬੈਠਿ ਕਰਿ ਤਰਕ ਘਨੇਰੇ[1] ॥੨੧॥

[1]ਭਾਵ ਬੋਲੀਆਂ ਮਾਰਦੇ !

'ਤੁਮ ਸਪੂਤ ਬੈਠੇ ਰਹਿ ਛੂਛੇ।
ਆਇ ਨਹੀਂ, ਕੋ ਬਾਤਿ ਨ ਪੂਛੇ।
ਕੋ ਸਿਖ ਆਇ ਨ ਦਰਸ ਨਿਹਾਰਹਿ।
ਭੇਟ ਨ ਅਰਪਹਿ, ਨਮੋ ਨ ਧਾਰਹਿ ॥੨੨॥
ਜੀਵਤਿ ਹੀ ਭੇ ਮ੍ਰਿਤਕ ਸਮਾਨਾ।
ਪਿਤ ਗਾਦੀ ਨਹਿਂ ਲਈ ਮਹਾਂਨਾ।
ਕਿਸੀ ਥਾਨ ਕੋ ਖੱਤ੍ਰੀ ਆਯੋ।
ਮਹਾਂ ਅਰੂਜ[1] ਤਾਂਹਿ ਨੇ ਪਾਯੋ ॥੨੩॥

[1]ਪ੍ਰਤਾਪ [ਅ਼ਰਬੀ, ਅ਼ਰੂਜ]।

ਦੇਸ਼ਨਿ ਕੇ ਨਰੇਸ਼ ਚਲਿ ਆਵਹਿਂ।
ਅਰਪਿ ਉਪਾਇਨ ਸੀਸ ਝੁਕਾਵਹਿਂ।
ਨਿਤਿ ਪ੍ਰਤਿ ਭੀਰ ਸੁ ਗੋਇੰਦਵਾਲ।
ਆਇ ਸੰਗਤਾਂ ਮਿਲਹਿਂ ਬਿਸਾਲ ॥੨੪॥
ਪੂਜਹਿਂ ਪਾਇਨ ਸੁਜਸੁ ਬਖਾਨਹਿਂ।
ਅਤਿ ਉੱਤਮ ਵਸਤੂ ਕਹੁ ਆਨਹਿਂ।'
ਮਾਰੈਂ ਬਚਨ ਬਾਨ ਉਰ ਗਾਡੇ[1]।

[1]ਬਚਨਾਂ ਦੇ ਤੀਰ ਮਾਰਦੇ ਹਨ ਜੋ ਦਿਲ ਵਿਚ ਖੁਭ ਜਾਂਦੇ ਹਨ।

ਸੁਨਿ ਦਾਤੂ ਧੀਰਜ ਨਿਜ ਛਾਡੇ ॥੨੫॥
ਮਹਿਮਾ ਜੱਦਜਪਿ ਜਾਨਹਿ ਤਿਨ ਕੀ।
ਤਦਪਿ ਕੁਸੰਗ ਹਤੀ ਬ੍ਰਿਤਿ ਮਨ ਕੀ[1]।

[1]ਤਾਂ ਭੀ ਕੁਸੰਗਤ ਨੇ ਮਨ ਦੀ ਬ੍ਰਿਤੀ ਨਾਸ਼ ਕਰ ਦਿੱਤੀ।

ਦੀਪਤਿ ਮਤਸਰ ਅਗਨਿ ਅਗਾਰੀ[1]।

[1]ਈਰਖਾ ਰੂਪੀ ਅਗਨ ਅੱਗੇ ਹੀ ਮਘਦੀ ਸੀ।

ਦੁਸ਼ਟ ਗਿਰਾ ਮੇਲੀ ਘ੍ਰਿਤ ਧਾਰੀ[1] ॥੨੬॥

[1]ਦੁਸ਼ਟਾਂ ਦੀ ਬਾਣੀ ਨੇ ਘਿਉ ਦੀ ਧਾਰ (ਉਸ ਅੱਗ ਨਾਲ) ਮੇਲੀ ਭਾਵ ਪਾਈ, (ਅ) ਦੁਸ਼ਟ ਮੇਲੀਆਂ ਦੇ ਬਾਣੀ ਰੂਪ ਘਿਉ ਨੂੰ ਧਾਰਨ ਕਰਕੇ।

ਬਜਾਕੁਲ ਭਯੋ ਸਹਜੋ ਨਹਿਂ ਜਾਈ।
ਅਤਿ ਰਿਸ ਤੇ ਚਿਤ ਅਸ ਉਪਜਾਈ।
-ਅਮਰ ਗੁਰੂ ਕੋ ਜਾਇ ਸੰਘਾਰੌਂ।
ਗੁਰਤਾ ਗਾਦੀ ਬਹੁਰ ਸੰਭਾਰੌਂ ॥੨੭॥
ਪਿਤ ਕੀ ਵਸਤੁ ਪੂਤ ਹਮ ਮਾਲਿਕ।
ਅਪਰ ਕਿਸੂ ਕੇ ਕਿਮ ਹੁਇ ਤਾਲਿਕ[1]-।

[1]ਸੰਬੰਧ। ਡਅ਼ਰਬੀ, ਤਅ਼ੱਲਕ਼ ਹੋਰ ਕਿਸੇ ਦੇ ਤਅੱਲਕ ਦੀ ਕਿਵੇਂ ਹੋਵੇ। ਭਾਵ 'ਕਿਸੇ ਦਾ ਕੀ ਤਅ਼ੱਲਕ।'

ਇਮਿ ਬਿਚਾਰ ਕਰਿ ਕੈ ਪ੍ਰਸਥਾਨਾ।

ਪਹੁੰਚਯੋ ਸ਼੍ਰੀ ਗੁਰ ਅਮਰ ਸਥਾਨਾ ॥੨੮॥
ਲਗਯੋ ਦਿਵਾਨ ਬਿਰਾਜਹਿਂ ਬੀਚ।
ਦਰਸਹਿਂ ਮਿਲੈ ਊਚ ਅਰੁ ਨੀਚ।
ਕੋ ਟੇਕਤਿ ਹੈ ਮਾਥ ਅਗਾਰੀ।
ਕੋ ਬਿਨਤੀ ਕਰ ਜੋਰਿ ਉਚਾਰੀ ॥੨੯॥
ਕੋ ਬੈਠੇ ਸਿਮਰਹਿ ਸਤਿਨਾਮੂ।
ਗਾਇਂ ਰਬਾਬੀ ਧੁਨਿ ਅਭਿਰਾਮੂ।
ਕੋ ਇਕ ਚਿਤ ਹ੍ਵੈ ਸ਼ਬਦ ਸੁਨਤਿ ਹੈ।
ਕੋ ਮਨ ਬਿਖੈ ਬਿਚਾਰ ਗੁਨਤਿ ਹੈ[1] ॥੩੦॥

[1]ਵਿਚਾਰ ਕਰਦਾ ਹੈ।

ਜਥਾ ਸ਼ੰਭੁ[1] ਮੁਨਿ ਗਨ ਕੇ ਮਾਂਹੀ।
ਪਾਵਨ ਸਭਾ ਸ਼ੁਭਤਿ ਹੈ ਤਾਂਹੀ।
ਪਿਖਿ ਪ੍ਰਤਾਪ ਨਹਿਂ ਰਿਦੈ ਸਹਾਰਾ।
ਭਯੋ ਕ੍ਰੋਧ ਤੇ ਛੋਭਤਿ[1] ਭਾਰਾ ॥੩੧॥

[1]ਸ਼ਿਵ ਜੀ।

[1]ਦੁਖੀ।

ਅਪਰ ਕਛੂ ਤਹਿਂ ਹੋਇ ਨ ਸਕਈ।
ਪਹੁਂਚ ਨਿਕਟ ਗੁਰ ਤਨ ਕੋ ਤਕਈ।
ਰਿਸ ਕਰਿ ਉਰ ਮਹਿਂ ਲਾਤ ਪ੍ਰਹਾਰੀ।
ਜਿਮਿ ਲਛਮੀ ਪਤਿ ਕੇ ਭ੍ਰਿਗੁ ਮਾਰੀ[1] ॥੩੨॥

[1]ਜਿਵੇਂ ਭ੍ਰਿਗੁ ਨੇ ਵਿਸ਼ਨੂੰ ਨੂੰ ਲੱਤ ਮਾਰੀ ਸੀ। ਕਥਾ-ਸ਼ਿਵ ਦੇ ਪੁੱਤ੍ਰ ਭ੍ਰਿਗੁ ਨੇ ਜੋ ਮੁਨੀ ਮੰਨੇ ਜਾਂਦੇ ਹਨ ਵਿਸ਼ਨੂੰ ਦੀ ਛਾਤੀ ਵਿਚ ਲੱਤ ਮਾਰੀ ਸੀ। ਪਰਸਰਾਮ ਇਸੇ ਦੀ ਵੰਸ਼ ਤੋਂ ਹੋਇਆ ਸੀ। ਮਹਾਂ ਭਾਰਤ ਵਿਚ ਇਸ ਦੀ ਉਤਪਤੀ ਰੁਦ੍ਰ ਦੇ ਯੱਗ ਸਮੇਂ ਅਗਨੀ ਤੋਂ ਇਕ ਅਨੋਖੀ ਤਰ੍ਹਾਂ ਦੱਸੀ ਹੈ।

ਸਿੰਘਾਸਨ ਤੇ ਗਿਰ ਕਰਿ ਪਰੇ।
ਬ੍ਰਿੱਧ ਸਰੀਰ ਕੰਪ ਕਹੁ ਕਰੇ।
ਬਹੁਰ ਸੰਭਾਰਿ ਉਠੇ ਤਤਕਾਲਾ।
ਗਹਿ ਦਾਤੂ ਕੇ ਚਰਨ ਕ੍ਰਿਪਾਲਾ ॥੩੩॥
ਕਰ ਕਮਲਨ ਸੋਂ ਮਰਦਨ ਕਰੇ[1]।
ਬਿਨਤੀ ਸਹਤ ਸੁ ਬਾਕ ਉਚਰੇ।
'ਇਕ ਤੋ ਸੇਵਾ ਕਰਤਿ ਰਹਯੋ ਹੌਂ।
ਦੁਤੀਏ ਬਯ ਤੇ[1] ਬ੍ਰਿੱਧ ਭਯੋ ਹੌਂ ॥੩੪॥
ਯਾਂ ਤੇ ਅਧਿਕ ਸਰੀਰ ਕਠੋਰਾ[1]।
ਤੁਮਰੋ ਚਰਨ ਮ੍ਰਿਦੁਲ ਨਹਿਂ ਥੋਰਾ[1]।

[1]ਹਥਾਂ ਕਮਲਾਂ ਦੇ ਨਾਲ ਮਲਨੇ ਕੀਤੇ।

[1]ਉਮਰਾ ਕਰਕੇ।

[1]ਮੇਰਾ) ਸਰੀਰ ਬਹੁਤਾ ਸਖਤ (ਹੋ ਗਿਆ ਹੈ)।

[1]ਭਾਵ ਬਹੁਤੇ ਕੋਮਲ ਹਨ।

ਹੁਯੋ ਹੋਇਗੋ ਕਸ਼ਟ ਮਹਾਂਨਾ।
ਛਿਮਹੁ ਭਯੋ ਅਪਰਾਧ ਅਜਾਨਾ ॥੩੫॥
ਸ਼੍ਰੀ ਗੁਰ ਕੇ ਸੁਤ ਹੋ ਬਡਭਾਗੇ।
ਮਮ ਹਿਤ ਕਰਿ ਇਤਨੋ ਦੁਖ ਲਾਗੇ।
ਤੁਮ ਕੋ ਦੇਖਿ ਨ ਅੱਗ੍ਰ ਖਰੋਵਾ।
ਹੁਤੋ ਮਾਨ ਮਮ ਸੋ ਤੁਮ ਖੋਵਾ ॥੩੬॥
ਤਾੜਨ ਉਚਿਤ ਜਾਨਿ ਕਰਿ[1] ਮਾਰਜੋ।
ਭਲੋ ਕਰਜੋ ਨਿਜ ਦਾਸ ਨਿਹਾਰਜੋ।
ਸੇਵਾ ਅਪਨੀ ਮੋਹਿ ਬਤਾਵਹੁ।
ਕਰੌਂ ਸੁ ਤਤਛਿਨ, ਰੋਸ ਹਟਾਵਹੁ' ॥੩੭॥

[1]ਤਾੜਨਾਂ ਦੇ ਜੋਗ ਜਾਣਕੇ (ਤੁਸਾਂ)।

ਸੁਨਿ ਦਾਤੂ ਕਰਿ ਕ੍ਰੋਧ ਉਚਾਰਜੋ।
'ਇਹੁ ਕੈਸੇ ਤੈਂ ਭਿੰਡ[1] ਪਸਾਰਜੋ।
ਗੁਰਤਾ ਗਾਦੀ ਹੈ ਹਮ ਪਾਹੀ।
ਤੈਂ ਬਾਂਧੀ ਸਿਰ ਪਾਗ ਸੁ ਨਾਂਹੀ ॥੩੮॥
ਸਭਿ ਨੇ ਮੁਝ ਕੋ ਪਾਗ ਬੰਧਾਈ।
ਤੈਂ ਕੈਸੇ ਕਰਿ ਆਪ ਪੁਜਾਈ।
ਗੁਰੂ ਭਯੋ ਤੂੰ ਆਪੇ ਆਪ।
ਹਮੈ ਦੇਖਿ ਲਾਗਤਿ ਸੰਤਾਪ ॥੩੯॥
ਇਹੁ ਪਖੰਡ ਨਹਿਂ ਮੋਹਿ ਸੁਹਾਵੈ।
ਇਕ ਸੰਗਤਿ ਆਵਹਿ ਇਕ ਜਾਵੈ।
ਅਤਿ ਸੂਧੇ ਥੇ ਪਿਤਾ ਹਮਾਰੇ।
ਕਰੀ ਸੇਵ ਤਿਨ ਕੀ ਛਲ ਧਾਰੇ ॥੪੦॥
ਝੂਠਿ ਸਾਚਿ ਤਿਨ ਤੇ ਕਹਿਵਾਏ।
ਬਨ ਬੈਠਜੋ ਗੁਰ, ਗਰਬ ਬਢਾਏ।
ਇਸ ਥਲ ਤੇ ਉਠ ਕਰਿ ਚਲਿ ਜੱਸੈ।
ਬਹੁਰ ਨ ਬੈਠਹੁ ਦੰਭ ਕਮੱਯੈ ॥੪੧॥
ਪਿਤਾ ਹਮਾਰੇ ਕਹਿ ਤੁਝ ਤਾਂਈ।
ਨਗਰੀ ਗੋਇੰਦਵਾਲ ਬਸਾਈ।
ਬੈਠਜੋ ਮਾਲਿਕ ਤਿਸ ਕੋ ਹੋਇ।
ਹਮ ਕੋ ਨਹਿਂ ਜਾਨਜੋ ਕਿਤ ਕੋਇ ॥੪੨॥

[1]ਪਖੰਡ।

ਅਬਿ ਸੇਵਾ ਕਛੁ ਨਹੀਂ ਹਮਾਰੀ।
ਉਠਿ ਗਮਨਹੁ ਤੂਰਨਤਾ ਧਾਰੀ।'
ਸੁਨਿ ਕਰਿ ਸਭਾ ਨ ਬੋਲ ਸਕੈ ਹੈਂ।
ਕਰਤਿ ਢੀਠਤਾ ਬਦਨ ਤਕੈ ਹੈਂ[1] ॥੪੩॥ [1]ਮੂੰਹ ਤਕਦੇ ਹਨ।
ਗੁਰ ਕੋ ਡਰ ਧਰਿ ਬੈਠਿ ਰਹੈ ਹੈਂ।
ਭਲੇ ਬੁਰੇ ਕਿਸ ਹੂੰ ਨ ਕਹੇ ਹੈਂ।
ਬਿਸਮਤ[1] ਪਿਖਿ ਗੁਰ ਗੌਰਵਤਾਈ[2]। [1]ਹੈਰਾਨ ਹੋਏ। [2]ਗੰਭੀਰਤਾ।
ਹੌਰੇ[1] ਪੁਰਖਨ ਕੀ ਹਰਿਵਾਈ[2] ॥੪੪॥ [1]ਹੌਲੇ। [2]ਹਲਕਾਪਨ।
ਤਬਿ ਲੌਂ ਪਸ਼ਚਮ ਰਵਿ ਅਸਤਾਯੋ।
ਸੰਧਜਾ ਭਈ ਤਿਮਰ ਗਨ ਛਾਯੋ।
ਸਭਿ ਉਠਿ ਉਠਿ ਅਪਨੇ ਅਸਥਾਨਾ।
ਮਤਿ ਬਿਸਮਤਿ ਹੁਇ ਕੀਨ ਪਯਾਨਾ ॥੪੫॥
ਸ੍ਰੀ ਗੁਰ ਅਪਨੇ ਸੋਵਨ ਥਾਨ।
ਜਾਇ ਬਿਰਾਜੇ ਕ੍ਰਿਪਾ ਨਿਧਾਨ।
ਦਾਤੂ ਰਹਜੋ ਤਿਸੀ ਥਲ ਮਾਂਹਿ।
ਕੁਛ ਸੇਵਕ ਜਿਹ ਸੰਗੀ ਆਹਿ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਦਾਤੂ ਗੋਇੰਦਵਾਲ ਜਾਨਿ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥੩੪॥

## ੩੫. [ਸੰਗਤ ਦੀ ਢੂੰਡ, ਬਾਬਾ ਬੁੱਢਾ ਜੀ ਗੋਇੰਦਵਾਲ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਸ੍ਰੀ ਗੁਰ ਅਮਰ ਬਿਚਾਰਿਕੈ,
-ਕਲਹਿ ਬੁਰੀ ਬਹੁ- ਮਾਨਿ।
ਨਿਸ ਆਧੀ ਮਹਿਂ ਨਿਕਸਿ ਕਰਿ,
ਵਹਿਰ ਕੀਨਿ ਪ੍ਰਸਥਾਨ ॥੧॥

ਚੌਪਈ:

ਚਲੇ ਇਕਾਕੀ ਕਛੂ ਨ ਲੀਨਾ।
ਬਿਨ ਪਦਤ੍ਰਾਨ[1] ਪਯਾਨੋ ਕੀਨਾ।
ਬਾਸਰ ਕੀ[†] ਨਗਰੀ ਤੇ ਉਰੇ।
ਸੁੰਦਰ ਅਵਨੀ ਤਹਾਂ ਨਿਹਰੇ ॥੨॥
ਧੇਨੁਪਾਲ ਕੋ ਕੋਸ਼ਠ ਹੇਰਾ[1]।
ਤਿਸ ਦਰ ਪਰ ਲਿਖਿ ਕੀਨਿ ਬਸੇਰਾ।
'ਇਸ ਦਰ ਜੋ ਨਰ ਕਰਹਿ ਉਪਾਰੇ[1]।
ਤਿਸ ਕੇ ਗੁਰ ਨਹਿਂ ਸਿੱਖ ਹਮਾਰੇ[1] ॥੩॥
ਲੋਕ ਪ੍ਰਲੋਕ ਦੌਨ ਹੀ ਖੋਵੈ।
ਨਹੀਂ ਸਹਾਇਕ ਹਮ ਤਬਿ ਹੋਵੈਂ।'
ਚਿਣ ਦਰ ਕੋ ਲਿਖਿ ਕੈ ਸੁ ਪ੍ਰਵੇਸ਼ੇ।
ਪਦਮਾਸਨ ਕਰਿ ਸ਼੍ਰੀ ਗੁਰ ਬੈਸੇ ॥੪॥
ਛਪੇ ਤਹਾਂ ਨਹਿਂ ਜਾਨਹਿਂ ਕੋਊ।
ਨਿਜ ਸਰੂਪ ਮਹਿਂ ਥਿਤਿ ਬ੍ਰਿਤਿ ਹੋਊ।
ਅਚਲ ਸਮਾਧਿ ਅਗਾਧਿ ਲਗੀ ਹੈ।
ਬ੍ਰਹਮ ਸਰੂਪ ਆਨੰਦ ਪਗੀ ਹੈ[1] ॥੫॥
ਪ੍ਰਾਤਿ ਭਈ ਗੁਰ ਨਹਿਂ ਤਹਿਂ[1] ਪਾਏ।
ਖੋਜਤਿ ਹੈਂ ਸਭਿ -ਕਹਾਂ ਸਿਧਾਏ?-।
ਇਤ ਉਤ ਦੇਖਿ ਰਹੇ ਨਹਿਂ ਪਾਯੋ।
ਸੁਨਿ ਕਰਿ ਦਾਤੂ ਉਰ ਹਰਖਾਯੋ ॥੬॥
ਗੁਰ ਕੀ ਵਸਤੁ ਸਕਲ ਅਪਨਾਈ[1]।
ਬਸਤ੍ਰ ਬਿਭੂਖਨ ਤਨ ਪਹਿਰਾਈ।
ਗੁਰਤਾ ਗਾਦੀ ਬੈਠਿ ਸਜਾਈ।
ਕਰਤਿ ਪ੍ਰਤੀਖਨ ਕੋ ਚਲਿ ਆਈ[1] ॥੭॥

[1]ਜੁੱਤੀ, ਜੋੜਾ।
[†]ਇਹ ਪਿੰਡ ਅੰਮ੍ਰਿਤਸਰ ਤੋਂ ਪੱਛੋਂ ਕੁ ਰੁਖ ਨੂੰ ਪੰਜ ਛੇ ਮੀਲ ਤੇ ਹੈ।
[1]ਗੁਵਾਲੇ ਦਾ ਕੋਠਾ ਦੇਖਿਆ।
[1]ਖੁਹਲੇ।
[1]ਨਾ ਉਹ ਸਾਡੇ ਸਿਖ ਹਨ ਨਾਂ ਅਸੀਂ ਉਸ ਦੇ ਗੁਰੂ ਹਾਂ।
[1](ਵਿਚ) ਰੰਗੀ ਹੋਈ।
[1]ਭਾਵ ਗੋਇੰਦਵਾਲ ਵਿਚ।
[1]ਆਪਣੀ ਬਣਾ ਲੀਤੀ।
[1]ਉਡੀਕਦਾ ਹੈ ਕਿ ਕੋਈ ਆਵੇ।

ਨਹਿਂ ਸੰਗਤਿ ਤਿਸੁ ਨਿਕਟ ਗਈ ਹੈ।
ਕਰੀ ਅਵੱਗਜਾ ਕੁਪਤਿ ਭਈ ਹੈ[1]।

[1]ਗੁਰੂ ਜੀ ਦੀ) ਅਵੱਗਜਾ ਕਰਨੇ ਕਰਕੇ (ਸੰਗਤ) ਗੁੱਸੇ ਹੋ ਗਈ ਹੈ (ਦਾਤੂ ਨਾਲ)।

ਦੇਖਿ ਦੂਰ ਤੇ ਇਤ ਉਤ ਹੋਇ[1]।
ਸਾਦਰ ਨੰਮ੍ਰਿ ਭਯੋ ਨਹਿਂ ਕੋਇ ॥੮॥

[1]ਲਾਂਭੇ ਹੋ ਜਾਂਦੇ ਹਨ।

ਦੁਖਹਿਂ ਦੇਖਿ ਕਰਿ ਸਿੱਖ ਮਹਾਂਨੇ।
-ਕਜਾ ਇਨ[1] ਕਰਜੋ ਲੋਭ ਉਰ ਠਾਨੇ-।

[1]ਦਾਤੂ ਨੇ।

ਨਿਜ ਨਿਜ ਥਾਨ ਰਹੇ ਸਭਿ ਬੈਸੇ।
ਤਿਸ ਢਿਗ ਗਮਨਜੋ ਕੋਇ ਨ ਕੈਸੇ ॥੯॥
ਏਕਲ ਬੈਠਿ ਬਹੁਤ ਅਕੁਲਾਯੋ।
ਅਰ ਸੰਗਤਿ ਕੇ ਉਰ ਨਹਿਂ ਭਾਯੋ।
ਭਯੋ ਉਦਾਸ ਵਸਤੁ ਸਭਿ ਲੀਨੀ।
ਬੇਸਰ[1] ਲਾਦਿ ਸੁ ਤਜਾਰੀ ਕੀਨੀ ॥੧੦॥

[1]ਖੱਚਰ [ਸੰਸ: ਵੇਸਰ]।

ਸੰਧਜਾ ਸਮੈ ਚਲਜੋ ਦਿਸ਼ ਗ੍ਰਾਮੂ।
ਕੁਛ ਸੇਵਕ ਸੰਗ ਜਾਇ ਸੁ ਧਾਮੂ।
ਮਗ ਮਹਿਂ ਨਿਸਾ ਭਾਈ ਤਮ ਛਾਯੋ।
ਆਨਿ ਮਿਲੇ ਤਸਕਰ ਸਮੁਦਾਯੋ ॥੧੧॥
ਭਾਜੇ ਦਾਸ ਲੂਟਿ ਸਭਿ ਲਯੋ।
ਹੋਇ ਛੂਛ ਘਰ ਪਹੁੰਚਤਿ ਭਯੋ।
ਘਰ ਕੇ ਬਸਤ੍ਰ ਬਿਭੂਖਨ ਖੋਏ।
ਹਤੀ ਲਾਤ, ਤਿਸ ਮਹਿਂ ਦੁਖ ਹੋਏ[1] ॥੧੨॥

[1]ਲਤ) ਦੁਖਣ ਲਗ ਪਈ।

ਘਰ ਮਹਿਂ ਬੈਠਿ ਬਿਸੂਰਜੋ ਫੇਰਿ।
-ਮੈਂ ਕੁਕਰਮਿ ਕਜਾ ਕੀਨਿ ਬਡੇਰ।
ਗਯੋ ਦਰਬ ਕੋ, ਘਰ ਤੇ ਖੋਯੋ[1]।

[1]ਗਿਆ ਸਾਂ (ਉਹਨਾਂ ਦੇ) ਧਨ (ਲੈਣ) ਨੂੰ ਪਰ ਪੱਲਿਓਂ (ਬੀ ਸਗੋਂ) ਗੁਵਾ ਆਇਆ।

ਹਤੇ ਲਾਤ ਤੇ ਰੁਜ ਬਹੁ ਹੋਯੋ- ॥੧੩॥
ਲੱਜਿਤਿ ਹੁਇ ਪ੍ਰਵਿਸ਼ਜੋ ਘਰ ਮਾਂਹੀ।
ਬਹੁਰ ਗਰਬ ਕਰਿ ਨਿਕਸਜੋ ਨਾਂਹੀ।
ਸ਼ੋਕ ਵਿਖੈ ਬਜਾਕੁਲ ਬਹੁ ਰਹਜੋ।
ਅਪਨੋ ਖੋਟ ਨ ਕਿਹ ਸੋਂ ਕਹਜੋ ॥੧੪॥
ਗੋਇੰਦਵਾਲ ਮਿਲੇ ਸਿਖ ਸਾਰੇ।
ਲਾਇ ਦਿਵਾਨ ਬਿਚਾਰ ਬਿਚਾਰੇ।

ਗੁਰ ਬਿਨ ਬਜਾਕੁਲ ਬਹੁ ਮੁਰਝਾਏ।
ਬਿਨ ਸੂਰਜ ਪੰਕਜ ਸਮੁਦਾਏ ॥੧੫॥
ਜਿਮਿ ਨਰੇਸ਼ ਬਿਨ ਸੈਨ ਦੁਖਾਰੀ।
ਜਿਮਿ ਸੁਰਪਤਿ[1] ਬਿਨ ਸੁਰ ਦੁਖਿ ਭਾਰੀ। [1]ਇੰਦਰ।
ਜਥਾ ਪੰਖ[1] ਬਿਨ ਹੋਹਿਂ ਬਿਹੰਗਾ। [1]ਖੰਭਾਂ।
ਜਿਮ ਪਤਿ ਬਿਨ ਇਸਤ੍ਰੀ ਸਰਬੰਗਾ[1] ॥੧੬॥ [1]ਸਾਰੇ ਅੰਗਾਂ ਕਰਕੇ, ਸਭ ਤਰ੍ਹਾਂ।
ਬਿਨਾ ਨੀਰ ਜਿਮਿ ਤਰੁ ਸ਼ੁਸ਼ਕੰਤੇ[1]। [1]ਬ੍ਰਿੱਛ ਸੁੱਕ ਜਾਂਦੇ ਹਨ।
ਤਥਾ ਸਿੱਖਜ ਦੁਖ ਬਿਖੈ ਤਪੰਤੇ।
ਆਪ ਆਪਨੀ ਬੁਧਿ ਅਨੁਸਾਰੇ।
ਰਿਦੇ ਬਿਚਾਰਤਿ ਬਾਕ ਉਚਾਰੇ ॥੧੭॥
'ਸਤਿਗੁਰ ਹੋਏ ਅੰਤਰ ਧਜਾਨ।
ਪਹੁੰਚੇ ਅਪਨ ਬਿਕੁੰਠ ਸਥਾਨ।
ਗੁਰ ਅੰਗਦ ਸੁਤ ਕੀ ਰਿਸ ਦੇਖਿ।
ਤਜਾਗਜੋ ਤੁਰਤ ਸਮਾਜ ਅਸ਼ੇਖ਼[1] ॥੧੮॥ [1]ਸਾਰਾ।
ਰਹਨਿ ਚਲਨਿ ਤਿਨ ਏਕ ਸਮਾਨ।
ਸਿੱਖਜਨ ਹੇਤ ਹੁਤੇ ਇਸ ਥਾਨ।'
ਕੇਚਿਤ ਕਹੈਂ ਗਏ 'ਬਨ ਮਾਂਹੀ।
ਕਲਹਿ ਸਹਹਿਂ ਦਾਤੂ ਕੀ ਨਾਂਹੀ' ॥੧੯॥
ਕੇਚਿਤ ਕਹੈਂ 'ਬਦੇਸ਼ ਮਝਾਰਾ।
ਪਹੁੰਚੇ ਸਤਿਗੁਰ ਦਰਸ ਉਦਾਰਾ।
ਤਹਾਂ ਸਿੱਖਜ ਸੇਵਕ ਹੁਇਂ ਬ੍ਰਿੰਦ।
ਹੈ ਜਿਨ ਮਸਤਕ ਭਾਗ ਬਿਲੰਦ' ॥੨੦॥
ਇੱਤਜਾਦਿਕ ਬਹੁ ਥਾਨ ਬਤਾਵੈਂ।
ਨਿਸ਼ਚੈ ਮਤਿ ਕੋਇ ਨ ਠਹਿਰਾਵੈ।
ਤਬਿ ਸਭਿ ਮਿਲਿ ਕੈ ਕੀਨਿ ਬਿਚਾਰਨਿ।
'ਬੁੱਢਾ ਜਾਨਹਿਗੋ ਇਸ ਕਾਰਨ ॥੨੧॥
ਗੁਰ ਘਰ ਮਹਿਂ ਸੋ ਸਚਿਵ ਸਮਾਨ।
ਤਿਸ ਢਿਗ ਚਲਹੁ ਰਹਹਿ ਜਿਸੁ ਥਾਨ।
ਸਤਿਗੁਰ ਜਹਿਂ, ਸੋ ਖੋਜ ਬਤਾਵਹਿ।
ਅਪਰਨ ਤੇ ਕਜੋਂ ਕਰਿ ਨਹਿਂ ਪਾਵਹਿ[1]' ॥੨੨॥ [1]ਹੋਰਨਾਂ ਤੋਂ ਕਿਵੇਂ ਬੀ (ਖੋਜ) ਨਹੀਂ ਮਿਲੇਗਾ।

ਇਮਿ ਕਹਿ ਸਿਖ ਸਭਿ ਆਂਸੂ ਢਾਰਤਿ।
ਉਰ ਬਿਖਾਦ ਤੇ ਹੈਂ ਬਹੁ ਆਰਤਿ।
ਜਥਾ ਕ੍ਰਿਸ਼ਨ ਭੇ ਅੰਤਰਧਜਾਨਾ।
ਗਨ ਗੋਪੀ ਰੁਦਿਯੰਤ ਮਹਾਂਨਾ† ॥੨੩॥

†ਐਸੇ ਵਾਕ ਕਵਿ ਜੀ ਦ੍ਰਿਸ਼ਟਾਂਤ ਮਾਤ੍ਰ ਵਰਤਦੇ ਹਨ, ਕਦੇ ਗੁਰੂ ਜੀ ਨੂੰ ਸ਼ਿਵ ਦੀ ਕਦੇ ਵਿਸ਼ਨੂੰ ਦੀ ਕਿਸੇ ਤਰ੍ਹਾਂ ਦੇ ਰੂਪਕ ਅਲੰਕਾਰ ਵਿਚ ਉਪਮਾ ਦੇਂਦੇ ਹਨ। ਆਪ ਦੀ ਵਾਕਫੀ ਹਿੰਦੀ ਤੇ ਸੰਸਕ੍ਰਿਤ ਸਾਹਿਤਜ ਨਾਲ ਹੋਣ ਕਰਕੇ ਉਸ ਦਾਇਰੇ ਤੋਂ ਬਾਹਰ ਨਹੀਂ ਜਾਂਦੇ।

ਸਭਿ ਇਕਠੇ ਹੁਇ ਕਰਿ ਤਬਿ ਚਲੇ।
ਜਹਿਂ ਥਲ ਭਾਈ ਬੁੱਢਾ ਭਲੇ।
ਧਰਜੋ ਪ੍ਰਸਾਦਿ ਅਗਾਰੀ ਜਾਇ।
ਕਰੀ ਬੰਦਨਾ ਸੀਸ ਨਿਵਾਇ ॥੨੪॥
ਹਾਥ ਜੋਰਿ ਹੁਇ ਕਰਿ ਤਬ ਖਰੇ।
ਜਸੁ ਕੇ ਸਹਤ ਬੇਨਤੀ ਕਰੇ।
'ਤੁਮ ਅਰੁ ਗੁਰ ਮਹਿਂ ਭੇਦ ਨ ਕੋਊ।
ਜੋਤਿ ਏਕ ਧਾਰੇ ਤਨ ਦੋਊ ॥੨੫॥
ਸਿੱਖ ਸਹਾਇਕ ਪਰਉਪਕਾਰੀ।
ਸਭਿ ਸੰਗਤਿ ਇਹੁ ਖਰੀ ਅਗਾਰੀ।
ਸਿੰਧੁ ਸੰਦੇਹਨਿ ਮਗਨ ਬਿਸਾਲਾ[1]।
ਬਨਹੁ ਜਹਾਜ ਆਪ ਇਸ ਕਾਲਾ ॥੨੬॥

[1]ਸੰਸਿਆਂ ਰੂਪੀ ਸਮੁੰਦਰ ਵਿਖੇ ਬੜੇ ਡੁੱਬੇ ਹੋਏ।

ਸਿੱਖਜਨ ਬਿਖੈ ਅਗਾਊ ਆਪ।
ਦੇ ਟੀਕਾ ਗੁਰਗਾਦੀ ਥਾਪ।
ਬ੍ਰਹਮਗਜਾਨ ਮਹਿਂ ਨਿਸ਼ਚਲ ਨੀਤਿ।
ਅੰਤਰਜਾਮੀ ਜਹਿਂ ਕਹਿਂ ਚੀਤ ॥੨੭॥
ਸਰਬ ਸ਼ਕਤਿ ਜੁਤਿ ਸਮਰਥ ਅਹੋ।
ਅਜ਼ਮਤਿ ਸਦਾ ਛਿਪਾਏ ਰਹੋ।
ਸਭਿ ਸੰਗਤਿ ਪਰ ਕਰੁਨਾ ਕੀਜਹਿ।
ਸ਼ਰਨ ਆਪ ਕੀ ਪਰੀ ਲਖੀਜਹਿ' ॥੨੮॥
ਸੁਨਤਿ ਬਿਨੈ ਕਹੁ ਬੁੱਢਾ ਬੋਲਜੋ?
'ਕਿਸ ਕਾਰਨ ਤੁਮਰੋ ਮਨ ਡੋਲਜੋ।
ਮੇਰੇ ਉਚਿਤ ਕੌਨ ਸੋ ਕਾਮ?
ਕਰੌਂ ਸੁ ਕਹੋ ਸਕਲ ਅਭਿਰਾਮ ॥੨੯॥

ਇਕ ਸਿੱਖ ਕੀ ਸੇਵਾ ਫਲ ਮਹਾਂ।
ਸੰਗਤਿ ਸੇਵ ਪਾਈਅਹਿ ਕਹਾਂ।
ਜਿਸ ਪਰ ਸਤਿਗੁਰ ਹੋਹਿਂ ਕ੍ਰਿਪਾਲ।
ਨਿਜ ਦਾਸਨ ਕੀ ਦੇਂ ਤਬਿ ਘਾਲ[1] ॥੩੦॥

[1]ਦਾਸਾਂ ਦੀ ਸੇਵਾ ਉਸ ਨੂੰ ਦੇਂਦੇ ਹਨ।

ਸੰਗਤਿ ਕਹਜੋ ਤਬਹਿ ਕਰ ਬੰਦਿ।
'ਗੁਰ ਬਿਨ ਬਜਾਕੁਲ ਉਰ ਸਿਖ ਬ੍ਰਿੰਦ।
ਕਹਾਂ ਗਏ, ਨਹਿਂ ਜਾਨੀ ਜਾਇ।
ਜਥਾ ਅਚਾਨਕ ਰਵਿ ਅਸਤਾਇ[1] ॥੩੧॥

[1]ਛਿਪ ਜਾਂਦਾ ਹੈ।

ਮਸਤਕ ਟੇਕਹਿਂ ਤਾਂਹਿ ਅਗਾਰੀ।
ਰਹਹਿਂ ਬੈਠਿ ਅਬਿ ਕੌਨ ਅਧਾਰੀ[1]।
ਜਿਮਿ ਤਾਰਨਿ ਮਹਿਂ ਚੰਦ ਬਿਰਾਜਹਿ।
ਤਿਮਿ ਸੰਗਤ ਮਹਿਂ ਸਤਿਗੁਰ ਛਾਜਹਿਂ ॥੩੨॥

[1]ਕਿਨ੍ਹਾਂ ਦੇ ਆਸਰੇ।

ਜਿਸ ਕੋ ਆਪ ਸਥਾਪਹੁ ਗੁਰ ਕਰਿ[1]।
ਤਿਸ ਕੋ ਸੰਗਤਿ ਮਾਨਹਿਂ ਸਿਰ ਧਰਿ।'
ਇਮਿ ਸੁਨਿ ਕੈ ਸਭਿ ਤੇ ਨਿਜ ਕਾਨ।
ਬੁੱਢੇ ਤਬਹਿ ਲਗਾਜੋ ਧਜਾਨ ॥੩੩॥

[1]ਭਾਵ ਇਹ ਹੈ ਕਿ ਸੰਗਤ ਵਜਾਕੁਲਤਾ ਵਿਚ ਖਿਆਲ ਕਰਦੀ ਹੈ ਕਿ ਗੁਰੂ ਸਾਹਿਬ ਸ਼ਾਜਦ ਅੰਤਰ ਧਿਆਨ ਹੋ ਗਏ ਹਨ ਤੇ ਗੱਦੀ ਤੇ ਗੁਰੂ ਸਥਾਪਨ ਕਰ ਗਏ ਹਨ, ਜੇ ਇਹ ਗੱਲ ਹੈ ਤਾਂ ਬੀ ਬੁੱਢੇ ਜੀ ਨੂੰ ਪਤਾ ਹੈ, ਕਿਉਂਕਿ ਬੁੱਢਾ ਜੀ ਨੂੰ 'ਗੁਰੂ ਗਿਆਤਾ ਸਦਾ ਪ੍ਰਾਪਤ' ਹੋਣ ਦਾ ਵਰ ਮਿਲ ਚੁੱਕਾ ਹੈ।

ਇਕ ਘਟਿਕਾ ਲਗ ਦ੍ਰਿਗ ਨਹਿਂ ਖੋਲੇ।
ਬੈਠੇ ਸੰਗਤਿ ਜੁਕਤਿ ਅਡੋਲੇ।
ਤੀਨ ਲੋਕ ਮਹਿਂ ਖੋਜਨ ਕੀਨੇ।
ਸਤਿਗੁਰ ਬਿਦਤ ਨਹੀਂ ਕਿਤ ਚੀਨੇ[1] ॥੩੪॥

[1]ਪ੍ਰਗਟ ਨਹੀਂ ਦੇਖੇ।

ਛਪੇ ਕਹੂੰ ਪੁਨ ਦੇਖਤਿ ਭਯੋ।
ਥਾਨ ਅਨੇਕ ਖੋਜਿਬੋ ਕਿਯੋ।
ਜਾਨਜੋ ਮਨ ਮਹਿਂ ਤਬਿ ਗੁਰ ਫੁਰੇ[1]।

[1]ਫੁਰਿਆ (ਫੁਰਨਾ ਕਿ) ਗੁਰੂ ਜੀ ਕੋਠੇ ਅੰਦਰ ਪ੍ਰਵੇਸ਼ ਹੋਏ ਲੁਕੇ ਹਨ। (ਅ) ਗੁਰੂ ਜੀ ਦਾ ਫੁਰਨਾ ਫੁਰਿਆ ਕਿ-ਭਾਵ ਝਲਕਾ ਵੱਜਾ ਕਿ-।

ਪ੍ਰਵਿਸ਼ੇ ਕੋਸ਼ਠ ਅੰਤਰ ਦੁਰੇ ॥੩੫॥
ਦਰ ਚਿਣ ਰਾਖਜੋ, ਵਹਿਰ ਨ ਕਾਹੂੰ[1]। [1]ਹੋਰ) ਬਾਹਰ ਕਿਤੇ ਨਹੀਂ ਹਨ।
ਕਰਿ ਸਮਾਧਿ ਬੈਠੇ ਤਿਸ ਮਾਂਹੂੰ।
ਸਗਰੋ ਖੋਜ ਧਜਾਨ ਮਹਿਂ ਦੇਖਿ।
ਖੋਲੇ ਲੋਚਨ ਬੀਚ ਅਸ਼ੇਖ਼[1] ॥੩੬॥ [1]ਸਾਰਿਆਂ (ਸਿਖਾਂ) ਵਿਚ।
ਉਰ ਬਿਚਾਰ ਇਮਿ ਕੀਨਿ ਬਿਸਾਲਾ।
-ਕਰੋਂ ਬਤਾਵਨ ਜੇ ਇਸ ਕਾਲਾ।
ਸਤਿਗੁਰ ਅਮੁਕ[1] ਸਥਾਨ ਸੁਹਾਏ। [1]ਫਲਾਣੇ।
ਅੰਤਰ ਛਪੇ ਸਮਾਧਿ ਲਗਾਏ ॥੩੭॥
ਤਬਿ ਅਜ਼ਮਤਿ ਜ਼ਾਹਿਰ ਹੁਇ ਜਾਇ।
ਨੀਕੀ ਰੀਤਿ ਨਹੀਂ ਇਸੁ ਭਾਇ।
ਅਪਰ ਫਰੇਬ† ਕਰੀਜੈ ਕੋਈ‡। †ਫਰੇਬ ਵਿਚ ਦੂਸਰੇ ਤੋਂ ਆਪਣੇ ਲਾਭ ਦਾ ਪ੍ਰਯੋਜਨ ਹੁੰਦਾ ਹੈ, ਏਥੇ ਆਪਾ ਛਿਪਾਵਨ ਦੀ ਨਿੰਮ੍ਰਤਾ ਪ੍ਰਯੋਜਨ ਹੈ, ਤਾਂਤੇ ਇਸ ਦਾ ਅਰਥ ਛਲ ਨਹੀਂ, ਪਰਦਾ ਹੈ। ‡ਪਾ:-ਕੋਊ।
ਜਿਸ ਤੇ ਸਤਿਗੁਰ ਦਰਸ਼ਨ ਹੋਈ†' ॥੩੮॥ †ਪਾ:-ਹੋਊ।
ਸਭਿ ਸੰਗਤਿ ਸੰਗਿ ਬਾਕ ਸੁਨਾਵਾ।
'ਸ਼੍ਰੀ ਗੁਰ ਸਭਿਨਿ ਬਿਖਾਦ[1] ਮਿਟਾਵਾ। [1]ਸਾਰਿਆਂ ਦਾ ਦੁੱਖ।
ਨਹੀ ਚਿੰਤ ਕੀਜਹਿ ਮਮ ਪਜਾਰੇ !
ਸਭਿਨਿ ਸਹਾਇਕ ਕਾਰਜ ਸਾਰੇ[1] ॥੩੯॥ [1]ਸਾਰਿਆਂ ਦੇ ਸਹਾਇਕ (ਗੁਰੂ ਜੀ) ਕਾਰਜ ਸਾਰਨਗੇ।
ਸਤਿਗੁਰ ਸਿਮਰਹੁ ਪ੍ਰੇਮ ਬਿਸਾਲੇ।
ਮਿਲਹਿਂ ਗੁਰੂ ਸਭਿ ਲੇਹਿਂ ਸੰਭਾਲੇ।
ਚਲਹੁ ਸਕਲ ਹੀ ਗੋਇੰਦਵਾਲੋਂ[1]। [1]ਗੋਇੰਦਵਾਲ ਨੂੰ।
ਮੈਂ ਬੀ ਅਬਿ ਤੁਮਰੇ ਸੰਗਿ ਚਾਲੋਂ†' ॥੪੦॥ †ਪਾ:-ਮੈ ਅਬਿ ਹੋ ਸੰਗੈ ਤਹਿਂ ਚਾਲੋਂ।
ਗਮਨ ਕਰਜੋ ਸਭਿ ਕੇਰਿ ਅਗਾਰੀ।
ਹਰਖਤਿ ਸੰਗਤਿ ਚਲੀ ਪਿਛਾਰੀ।
ਤੂਰਨ ਹੀ ਸਭਿ ਪੁਰਿ ਮਹਿਂ ਆਏ।
ਗੁਰ ਬਿਨ ਨਗਰ ਨ ਸਦਨ ਸੁਹਾਏ ॥੪੧॥
ਜਥਾ ਸੁਰਗ ਮਘਵਾ[1] ਬਿਨ ਹੋਇ। [1]ਇੰਦ੍ਰ।

ਨਰ ਨਾਰੀ ਚਿੰਤਾ ਚਿਤ ਸੋਇ।
ਪੂਰਬ ਬੁੱਢਾ ਗਯੋ ਚੁਬਾਰੇ।
ਬਿਨੈ ਬਚਨ ਹੁਇ ਖਰੇ ਉਚਾਰੇ ॥੪੨॥
'ਸ਼੍ਰੀ ਸਤਿਗੁਰੁ ! ਸੰਗਤਿ ਦਿਸ਼ ਹੇਰਹੁ।
ਅਪਰ ਬਾਰਤਾ ਰਿਦੈ ਨਿਬੇਰਹੁ।
ਚਿੰਤਾਤੁਰ ਉਦਬੇਗ[1] ਸਮੇਤ।
ਪ੍ਰਭੁ ਜੀ ! ਸੂਨੇ ਪਰੇ ਨਿਕੇਤ ॥੪੩॥
ਤੁਮ ਬਿਨ ਕਿਸਹਿ ਨ ਲਾਗਤਿ ਆਛੇ।
ਖਾਨ ਪਾਨ ਕੀ ਰੁਚਿ ਨਹਿਂ ਬਾਛੇ।
ਸੰਕਟ ਸਭਿ ਕੋ ਹਰਹੁ ਕ੍ਰਿਪਾਲਾ !
ਦੇਹੁ ਦਰਸ ਅਪਨੋ ਇਸ ਕਾਲਾ' ॥੪੪॥
ਇਮਿ ਕਹਿ ਵਹਿਰ ਸਰਬ ਮੈਂ ਬੈਸੇ।
ਬੂਝਤਿ 'ਇਹ ਪ੍ਰਸੰਗ ਭਾ ਕੈਸੇ?
ਨਿਕਸੇ ਸਤਿਗੁਰ ਕੌਨ ਸਮੇਂ ਹੈਂ?
ਖੋਜੈਂ ਖੋਜ ਬਤਾਉ ਹਮੇ ਹੈਂ' ॥੪੫॥
ਕਹਯੋ ਸਭਿਨਿ 'ਗੁਰ ਅੰਗਦ ਤਾਤਾ।
ਆਇ ਪ੍ਰਹਾਰੀ ਗੁਰ ਕੇ ਲਾਤਾ।
ਅਰਧ ਨਿਸਾ ਮਹਿਂ ਨਿਕਸੇ ਪੁਰਿ ਤੇ।
ਕੋ ਜਾਨਹਿਂ ਗਮਨੇ ਕਿਸ ਧਿਰ[1] ਤੇ ॥੪੬॥
ਪੀਛੈ ਦਾਤੂ ਸਭਿ ਕਿਛੁ ਲੀਨਿ।
ਅਪਨੇ ਸਦਨ ਪਯਾਨੋ ਕੀਨ।
ਇਕ ਬੜਵਾ[1] ਤਿਨ ਤਜਾਗਨਿ ਕਰੀ।
ਗੁਰੁ ਕੀ ਪ੍ਰਿਯ ਅਤਿ ਸੋ ਘਰ ਖਰੀ ॥੪੭॥
ਇਸ ਕੋ ਦਾਤੂ ਲੇਵਨ ਲਗਯੋ।
ਚੜ੍ਹਨ ਨ ਦਿਯੋ ਪ੍ਰਿਥੀ ਪਰ ਡਿਗਯੋ।
-ਲੇਇ ਸੁ ਚਲੌਂ- ਜਤਨ ਕਰਿ ਰਹਯੋ।
ਨਹਿਂ ਅਰੂਢ ਕਰਿ ਆਸਨ ਲਹਯੋ[1] ॥੪੮॥
ਚਪਲ ਤੁਰੰਗਨਿ ਸਤਿਗੁਰ ਪਜਾਰੀ।
ਰਹੀ ਆਪ, ਦਿਯ ਨਹਿਂ ਅਸਵਾਰੀ।

[1]ਚਿਤ ਦੀ ਵਿਆਕੁਲਤਾ [ਸੰਸ: ਉਦ੍ਵੇਗ]।
[1]ਕਿਸੇ ਧਿਰ = ਕਿਧਰ = ਕਿਸ ਪਾਸੇ।
[1]ਘੋੜੀ।
[1]ਚੜ੍ਹਕੇ ਉਤੇ ਬੈਠ ਨਹੀਂ ਸਕਿਆ।

ਯਾਂ ਤੇ ਗਯੋ ਤਜਾਗ ਕਰਿ ਸੋਊ।
ਅਪਰ ਸੰਭਾਰ ਲਯੋ ਘਰ ਸੋਊ' ॥੪੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰਾਸੇ 'ਸ਼੍ਰੀ ਅਮਰਦਾਸ ਖੋਜਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਬਾਬਾ ਬੁੱਢਾ ਜੀ ਸਮੇਤ ਸੰਗਤਿ ਦਾ ਸੰਨ੍ਹ ਸਾਹਿਬ ਜਾਣਾ, ਗੁਰੂ ਜੀ ਦਾ ਪ੍ਰਗਟ ਹੋਣਾ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:
ਸੁਨੀ ਤੁਰੰਗਨਿ ਬਾਰਤਾ,
ਬੁੱਢੇ ਬਹੁ ਸੁਖ ਪਾਇ।
'ਇਹ ਅਸਵਾਰੀ ਗੁਰੂ ਕੀ,
ਅਜ਼ਮਤ ਜੁਤਿ ਦਰਸਾਇ ॥੧॥

ਚੌਪਈ:
ਗੁਰ ਬਿਨ ਨਹੀਂ ਅਰੂਢਨਿ ਦੇਤਿ।
ਯਾਂ ਤੇ ਸੋ ਤਜਿ ਗਯੋ ਨਿਕੇਤਿ।
ਅਬਿ ਇਸ ਕੋ ਕੀਜਹਿ ਸ਼ਿੰਗਾਰ।
ਪ੍ਰਥਮ ਸ਼ਨਾਨਹੁ ਸੁੰਦਰ ਬਾਰਿ[1] ॥੨॥ — [1]ਜਲ ਨਾਲ।
ਧੂਪ ਦੀਪ ਚੰਦਨ ਚਰਚਾਵਹੁ[1]। — [1]ਧੂਪ ਦੀਪ (ਜਗਾ ਕੇ) ਚੰਦਨ ਛਿੜਕੇ।
ਫੂਲ ਬਿਸਾਲ ਮਾਲ ਪਹਿਰਾਵਹੁ।
ਪਾਇ ਬਸਤਨੀ[1] ਸੁੰਦਰ ਜ਼ੀਨ[2]। — [1]ਕਾਠੀ ਦੇ ਉਪਰਲਾ ਕਪੜਾ। [2]ਕਾਠੀ।
ਕਵਿਕਾ[1] ਦੇਹੁ ਮੁਹਾਰ[2] ਨਵੀਨ ॥੩॥ — [1]ਲਗਾਮ। [2]ਵਾਗਾਂ।
ਸੰਗਤਿ ਕਰਹਿ ਬੇਨਤੀ ਸਾਰੀ।
ਛੋਰਿ ਦੇਹੁ ਇਹੁ ਚਲਹਿ ਅਗਾਰੀ।
ਸੰਗ ਸੰਗਤਾਂ ਗਮਨਹਿਂ ਪਾਛੇ।
ਗੁਰੁ ਕੋ ਖੋਜ ਲੇਹਿ ਇਹੁ ਆਛੇ' ॥੪॥
ਬ੍ਰਿਧ ਕੋ ਬਾਕ ਮਾਨਿ ਸਭਿ ਲੀਨਾ।
ਸਭਿ ਸ਼ਿੰਗਾਰ ਸ਼ਿੰਗਾਰਨਿ ਕੀਨਾ।
ਦਈ ਛੋਰਿ ਪੁਰਿ ਵਹਿਰ ਤੁਰੰਗਨਿ।
ਬਹੁ ਸੁੰਦਰ ਜੋ ਸਗਰੇ ਅੰਗਨਿ ॥੫॥
ਸਨੇ ਸਨੇ ਚਲਿ ਸਹਜ ਸੁਭਾਇ।
ਪੀਛੇ ਸਗਰੀ ਸੰਗਤਿ ਜਾਇ।
ਬੁੱਢੇ ਆਦਿਕ ਸਿਖ ਸਮੁਦਾਏ।
ਅਵਲੋਕਤਿ ਬੜਵਾ ਬਿਸਮਾਏ ॥੬॥
ਕਿਤੇ ਹਰੇਖਾ[1] ਊਚੋ ਕਰੈ। — [1]ਹਿਣਕਣਾ।
ਕਿਤ ਚੰਚਲਤਾ ਜੁਤਿ ਪਗ ਧਰੈ।
ਕਿਤਿਕ ਦੂਰ ਤੇ ਕੋਸ਼ਠ[1] ਦੇਖਾ। — [1]ਕੋਠਾ।
ਥਿਤਿ ਹ੍ਵੈ[1] ਊਚੋ ਕੀਨ ਹਿਰੇਖਾ ॥੭॥ — [1]ਖੜੀ ਹੋਕੇ।

ਬਹੁਰ ਅਗਾਰੀ ਕੀਨ ਪਯਾਨਾ।
ਗਈ ਤਹਾਂ ਕੋਸ਼ਠ ਜਿਸ ਥਾਨਾ।
ਦੂਰ ਦੂਰ ਫਿਰ ਚਹੁੰਦਿਸ਼ਿ ਤਾਂਹੀ।
ਪੁਨ ਦਰ ਦਿਸ਼ ਗਮਨੀ ਹੁਇ ਪਾਹੀ ॥੮॥
ਤਹਾਂ ਪਹੁੰਚ ਕਰਿ ਸੀਸ ਝੁਕਾਵਾ।
ਪੁਨ ਊਚੇ ਹਿਹਨਾਟ ਸੁਨਾਵਾ।
ਸੰਗਤਿ ਦੇਖਿ ਦੇਖਿ ਬਿਸਮਾਵੈ।
-ਇਹਾਂ ਨ ਸਤਿਗੁਰ ਕਹੂੰ ਦਿਸਾਵੈਂ ॥੯॥
ਬੜਵਾ ਨਹਿਂ ਅਬਿ ਆਗੇ ਜਾਵਤਿ।
ਜਨੁ ਲਛਮੀ, ਇਤ ਬਿਸ਼ਨੁ ਬਤਾਵਤਿ।
ਰਾਜਸ਼ਿਰੀ[1] ਪੁਰਹੂਤ ਖੁਜੰਤੀ।
ਅਬਿ ਇਸ ਥਲ ਕੋ ਨਹੀਂ ਤਜੰਤੀ- ॥੧੦॥
ਪਿਖ ਬੁੱਢੇ ਸਭਿ ਕੋ ਸਮਝਾਯੋ।
'ਇਹ ਕੋਠਾ ਕਿਸ ਕੋ ਬਨਵਾਯੋ।
ਦਰ ਦੇਖਹੁ ਨਹਿਂ ਪੱਯਤਿ ਯਾਹੀ[1]।
ਬੜਵਾ ਰਹੀ ਸਥਿਰ ਹੁਇ ਪਾਹੀ[1] ॥੧੧॥
ਪ੍ਰਥਮ ਪ੍ਰਕਰਮਾ ਇਸ ਕੀ ਕਰੀ।
ਦੂਰ ਦੂਰ ਚਹੁਂ ਦਿਸ਼ ਮਹਿਂ ਫਿਰੀ।
ਸੀਸ ਝੁਕਾਇ ਬੰਦਨਾ ਠਾਨੀ।
ਥਿਰ ਅਬਿ ਰਹੀ, ਗੁਰੂ ਇਸਥਾਨੀ[1]' ॥੧੨॥
ਤਬਿ ਕੋਸ਼ਠ ਕੇ ਚਹੁੰਦਿਸ਼ ਫਿਰਿਓ।
ਦਰ ਕੋ ਥਿਰਜੋ ਨਿਹਾਰਨਿ ਕਰਿਓ।
ਅੱਖਰ ਲਿਖੈ ਦੇਖਿ ਕਰਿ ਕਹਜੋ।
'ਸਭਿ ਆਵਹੁ, ਇਕ ਪਤਾ ਸੁ ਲਹਜੋ[1] ॥੧੩॥
ਗੁਰੂ ਹਾਥ ਕੀ ਲਿਖਤਿ ਦਿਖੀਜਹਿ।
ਮੈਂ ਅਬ ਪਠਿਹੌਂ ਸਰਬ ਸੁਨੀਜਹਿ।'
ਗਏ ਧਾਇ ਤਿਸ ਦੇਖਯੋ ਜਾਇ।

[1]ਸਚੀ। (ਅ) ਰਾਜ ਲੱਛਮੀ।
[1]ਦਿੱਸਦਾ ਨਹੀਂ ਇਸ ਦਾ ਦਰਵਾਜਾ, ਦੇਖੋ।
[1]ਇਸ ਦੇ ਕੋਲ ਹੀ।
[1]ਤਾਂਤੇ) ਗੁਰੂ ਜੀ ਇਸ ਥਾਂ ਤੇ (ਹੋਣਗੇ)।
[1]ਇਕ ਪਤਾ ਮਿਲ ਗਿਆ ਹੈ।

ਪਠਿ ਅੱਖਰ ਸੋ ਬ੍ਰਿੱਧ ਸੁਨਾਇ ॥੧੪॥
'ਆਇ ਇਹਾਂ ਦਰ ਪਾਰਹਿ[1] ਜੋਊ। — [1]ਖੋਲੇਗਾ।
ਹਮ ਨਹਿਂ ਗੁਰੂ, ਸਿੱਖ ਨਹਿਂ ਸੋਊ।
ਹਲਤ ਪਲਤ ਮਹਿਂ ਨਹੀਂ ਸਹਾਈ।
ਜੋ ਆਇਸੁ ਕੋ ਦੇਹਿ ਮਿਟਾਈ' ॥੧੫॥
ਸੁਨਿ ਸੰਗਤਿ ਸਗਰੀ ਬਿਸਮਾਨੀ।
ਕਿਮਿਹੂੰ ਕਹੀ ਜਾਇ ਨਹਿਂ ਬਾਨੀ।
ਆਨ[1] ਗੁਰੂ ਕੀ ਉਲੰਘ ਨ ਸੱਕਈਂ। — [1]ਮਿਰਯਾਦਾ (ਅ) ਪ੍ਰਤਿੱਗਜਾ।
ਖਰੇ ਪਰਸਪਰ ਮੁਖ ਕੋ ਤੱਕਈਂ ॥੧੬॥
-ਜਾਨੀ ਜਾਇ ਜੁਗਤਿ ਨਹਿਂ ਕੋਈ।
ਜਿਸ ਤੇ ਦਰਸ ਗੁਰੂ ਕਹੁ ਹੋਈ-।
ਚਿੰਤਮਾਨ ਹੈ ਕਰਿ ਤਬਿ ਸਾਰੇ।
ਸ਼ਰਨ ਬ੍ਰਿੱਧ ਕੀ ਬਾਕ ਉਚਾਰੇ ॥੧੭॥
'ਇਹ ਕੌਤਕ ਸਭਿ ਆਪ ਦਿਖਾਏ।
ਤੁਮ ਬਿਨ ਕਿਸ ਤੇ ਹ੍ਵੈ ਨ ਉਪਾਏ।
ਸਭਿ ਸੰਗਤਿ ਪਰ ਕਰੁਨਾ ਕਰੀਏ।
ਆਪ ਜਤਨ ਕਰਿ ਗੁਰੂ ਦਿਖਰੀਏ' ॥੧੮॥
ਸੁਨਿ ਬਿਚਾਰ ਬੁੱਢੇ ਤਬਿ ਕੀਨਸਿ।
ਸਿੱਖਜਨ ਪਰ ਕਰੁਨਾ ਰਸ ਭੀਨਸਿ।
ਚਿਤਵਜੋ -ਗੁਰੁ ਨੇ ਬਚਨ ਉਚਾਰਾ।
ਹੋਹਿ ਦੋਸ਼ ਜੇ ਖੋਲਹਿਂ ਦ੍ਵਾਰਾ ॥੧੯॥
ਅਪਰ ਥਾਨ ਕੋ ਪਾਰਨ ਕਰੌਂ[1]। — [1]ਪਾੜਨਾਂ ਕਰਾਂ।
ਤਹਾਂ ਨਹੀਂ ਇਸ ਦੋਸ਼ ਨਿਹਰੌਂ।
ਦਰਸ਼ਨ ਕਰਿ ਕੈ ਬਿਨਤੀ ਠਾਨਹਿਂ।
ਸਭਿ ਅਪਰਾਧ ਛਿਮਹਿ, ਹਿਤ ਜਾਨਹਿਂ[1]- ॥੨੦॥ — [1]ਗੁਰੂ ਜੀ ਪ੍ਰੇਮ ਨੂੰ ਹੀ ਜਾਣਦੇ ਹਨ, ਭਾਵ ਓਹ ਗੁੱਸੇ ਕਦੇ ਨਹੀਂ ਹੁੰਦੇ (ਅ) ਮੇਰੇ ਪ੍ਰੇਮ ਨੂੰ ਜਾਣ ਲੈਣ (ਕਿ ਇਸ ਦੀ ਅਵਗਜਾ ਦਾ ਕਾਰਣ ਪ੍ਰੇਮ ਹੈ ਬੇਅਦਬੀ ਨਹੀਂ)।
ਰਿਦੈ ਧਜਾਨ ਧਰਿ ਬੰਦਨ ਕੀਨਸਿ।
ਕੋਸ਼ਟ ਕੋ ਪਿਛਲੀ ਦਿਸ਼ ਚੀਨਸਿ।
ਤਹਾਂ ਜਾਇ ਕਰਿ ਈਂਟ ਉਖੇਰੀ।
ਤੀਛਨ ਲੋਹ ਸੰਗ ਤਿਸ ਬੇਰੀ ॥੨੧॥
ਗਰੀ ਕਰੀ[1] ਤਹਿਂ ਪ੍ਰਵਿਸ਼ਨਿ ਜੇਤੀ। — [1]ਮੋਰੀ ਕੀਤੀ।

ਸੰਗਤਿ ਦੇਖਤਿ ਅਚਰਜ ਸੇਤੀ।
ਪਸ਼ਚਮ ਦਿਸ਼ ਮਹਿਂ ਕੋਸ਼ਠ ਦ੍ਵਾਰਾ।
ਪੂਰਬ ਦਿਸ਼ਾ ਪਾਰ ਕੋ ਪਾਰਾ[1] ॥੨੨॥ [1]ਪਾੜ ਪਾੜਿਆ।
ਅੰਤਰ ਧੀਰਜ ਧਾਰਿ ਪ੍ਰਵੇਸ਼ਾ।
ਪਿਖੇ ਗੁਰੂ ਤਬਿ ਮਨਹੁ ਮਹੇਸ਼ਾ।
ਆਸਨ ਲਾਇ ਸਮਾਧਿ ਅਗਾਧਾ।
ਬ੍ਰਹਮ ਰੂਪ ਇਕ ਅਚਲ ਅਬਾਧਾ ॥੨੩॥
ਅੰਗ ਅਡੋਲ ਟਿਕੇ ਜਗ ਸ੍ਵਾਮੀ।
ਕੋਟਿ ਬਰਖ ਜਿਮਿ ਸ਼ਿਵ ਨਿਸ਼ਕਾਮੀ[1]। [1]ਕਾਮਨਾ ਤੋਂ ਰਹਤ ਸ਼ਿਵ ਜੀ।
ਪਦ ਅਰਬਿੰਦ ਬੰਦਨਾ ਧਾਰੀ।
ਕਰ ਸਪਰਸ਼ ਕਰਿ ਥਿਰਯੋ ਅਗਾਰੀ ॥੨੪॥
ਛੁਵਤਨ[†] ਹਾਥ ਸਮਾਧਿ ਵਿਰਾਮ[1]। [1]ਉਟਕ ਗਈ, [ਸੰਸ: ਵਿਰਾਮ = ਕਿਸੇ ਕ੍ਰਿਯਾ ਦਾ ਰੁਕ ਜਾਣਾ] ਸਮਾਧੀ ਦੇ ਪ੍ਰਵਾਹ ਦਾ ਰੁਕ ਜਾਣਾ ਸਮਾਧੀ ਦਾ ਖੁਲ੍ਹ ਜਾਣਾ ਹੈ। [†]ਪਾ:-ਛੁਵਤਿ।
ਖੁਲੇ ਬਿਲੋਚਨ ਕ੍ਰਿਪਾ ਸੁ ਧਾਮ[1]। [1]ਭਾਵ ਗੁਰੂ ਜੀ ਦੇ ਨੇਤ੍ਰ।
ਦੇਖਿ ਬ੍ਰਿੱਧ ਕੋ ਬਾਕ ਉਚਾਰਾ।
'ਕਿਮਿ ਤੈਂ ਟਾਰਯੋ ਹੁਕਮ ਹਮਾਰਾ?' ॥੨੫॥
'ਸ਼੍ਰੀ ਗੁਰੁ ! ਹਮ ਨਹਿਂ ਆਇਸੁ ਟਾਰੀ।
ਤਜਿ ਦਰ, ਫੋਰਯੋ ਦ੍ਵਾਰ ਪਿਛਾਰੀ[1]। [1]ਪਿਛਲੇ ਪਾਸਿਓਂ ਰਸਤਾ ਪਾੜਿਆ ਹੈ।
ਸਭਿ ਸਿੱਖਜਨ ਮਨ ਬਯਾਕੁਲ ਹੇਰਾ।
ਦੁਰੇ ਆਪ ਕਰਿ ਜਗਤ ਅੰਧੇਰਾ ॥੨੬॥
ਇਹ ਬਿਧਿ ਕਯੋਂ ਕਰਿ ਬਨਹਿ ਗੁਸਾਈਂ।
ਛਪਹੁ ਆਪ ਸੰਗਤਿ ਦੁਖ ਪਾਈ।
ਸਰਬ ਸ਼ਕਤਿ ਜੁਤਿ ਸਮਰਥ ਪੂਰਨ।
ਚਹਹੁ ਜਿ ਚਿੱਤ ਮਹਿਂ ਕਰਿ ਹੋ ਤੂਰਨ ॥੨੭॥
ਤੀਨ ਲੋਕ ਪਰ ਹੁਕਮ ਤੁਮਾਰਾ।
ਬੈਠਹੁ ਤੁਮ, ਕਿਸ ਤੇ ਡਰ ਧਾਰਾ।
ਨਿਕਸਹੁ ਵਹਿਰ ਦਿਖਾਵਹੁ ਦਰਸ਼ਨ।
ਕਰਿਹੈ ਸੰਗਤਿ ਪਾਇਨ ਪਰਸਨ

॥੨੮॥
ਸ੍ਰੀ ਅੰਗਦ ਕੀ ਸਿਮਰਹੁ ਸਿੱਖਜਾ।
ਨਾਮ ਜਪਾਇ ਕਰਹੁ ਸਿਖ ਰੱਖਜਾ।'
ਸੁਨਤਿ ਭਏ ਸ੍ਰੀ ਅਮਰ ਪ੍ਰਸੰਨ।
ਕਹ੍ਯੋ ਬ੍ਰਿੱਧ ਕੋ 'ਤੁਮ ਬਹੁ ਧੰਨ ॥੨੯॥
ਪਰਉਪਕਾਰ ਹੇਤੁ ਸਭਿ ਕਰ੍ਯੋ।
ਸਿੱਖੀ ਕੋ ਸਥੰਭ[1] ਹ੍ਵੈ ਥਿਰ੍ਯੋ।

[1]ਥੰਮ੍ਹ, ਆਸਰਾ।

ਮਤਸਰ ਪਾਵਕ ਜ੍ਵਲਤ[1] ਮਹਾਨਾ।

[1]ਜਗਤ ਵਿਚ) ਈਰਖਾ ਰੂਪੀ ਅੱਗ ਬਲ ਰਹੀ ਹੈ।

ਈਂਧਨ ਧੀਰਜ ਗ੍ਯਾਨ ਰੁ ਧ੍ਯਾਨਾ[1] ॥੩੦॥

[1]ਧੀਰਜ, ਗ੍ਯਾਨ ਧ੍ਯਾਨ ਉਸ ਵਿਚ ਬਾਲਣ ਬਲ ਰਹੇ ਹਨ।

ਪਿਸ਼ਤਾਸ਼ਨੀ[1] ਆਸ ਦੁਖਦਾਈ।

[1]ਆਦਮਖੋਰ। [ਸੰਸ: ਪਿਸ਼ਤਾਸ਼ਨਿ = ਰਾਖਸ਼ੀ, ਆਦਮ ਖੋਰ, ਗੋਸ਼ਤ ਖੋਰ] ਆਸਾ ਨੂੰ ਆਦਮੀਆਂ ਦਾ ਮਾਸ ਖਾਣ ਵਾਲੀ ਦੱਸਦੇ ਹਨ।

ਪੁਰਹਿ ਨ ਰਾਜ ਤ੍ਰਿਲੋਕੀ ਪਾਈ[1]।

[1]ਪੂਰਨ ਨਹੀਂ ਹੁੰਦੀ ਤ੍ਰਿਲੋਕੀ ਦਾ ਰਾਜ ਪਾਇਆਂ ਭੀ।

ਬ੍ਰਹਮਾਦਿਕ ਜਿਨ ਜੀਤੇ ਸਾਰੇ।
ਕਲਿਜੁਗ ਕੇ ਨਰ ਕੌਨ ਬਿਚਾਰੇ ॥੩੧॥
ਮੋਹ ਸੈਨ ਕੋ ਜੋਰ ਮਹਾਨਾ।
ਜਹਿਂ ਕਹਿਂ ਸਦਗੁਨ ਕੀ ਕਰਿਹਾਨਾ[1]।

[1]ਸ੍ਰੇਸ਼ਟ ਗੁਣਾਂ ਦੀ ਨਾਸ਼ ਕਰਤਾ ਹੈ।

ਬਹੁ ਕੁਚਾਲ ਕਲਿਕਾਲ ਬਿਥਾਰੀ।
ਪੰਡਿਤ ਮੂਢਨ ਸਭਿ ਉਰ ਧਾਰੀ ॥੩੨॥
ਤਿਸ ਕੋ ਤ੍ਰਾਸ ਬਿਲੋਕਿ ਬਿਸਾਲਾ।
ਆਨਿ ਛਪੇ ਕੋਸ਼ਠ ਇਸ ਕਾਲਾ†।'

†ਦਾਸੂ ਨੇ ਕਿਹਾ ਸੀ (ਦੇਖੋ ਅੰਸੂ ੩੪ ਅੰਕ ੪੩) ਕਿ ਇਥੋਂ ਟੁਰ ਜਾਓ। ਸੋ ਗੁਰੂ ਪੁੱਤ੍ਰ ਜਾਣਕੇ ਤੇ ਕਿਸੇ ਨਾਲ ਈਰਖਾ ਦਾ ਮੁਕਾਬਲਾ ਕਰਨਾ ਜੋਗ ਨਾ ਸਮਝਕੇ ਗੁਰੂ ਜੀ, ਸਭ ਸਮਾਜ ਛੋੜਕੇ ਟੁਰ ਆਏ ਸਨ। ਸੰਗਤ ਦਾ ਆਖਾ ਮੰਨਣਾ ਬੀ ਇਕ ਗੁਰੂ ਬਿਰਦ' ਹੈ ਸੀ। ਇਸ ਕਰਕੇ ਫੇਰ ਮੁੜ ਆਏ, ਯਥਾ:-ਸਭਿ ਸੰਗਤਿ ਕੀ ਸੁਨਿ ਕਰਿ ਬਿਨਤੀ। ਗਾਦੀ ਪਰ ਬੈਠੇ ਤਜਿ ਗਿਨਤੀ। [ਅੰਸੂ ੩੬ ਅੰਕ ੪੯]

ਸੁਨਿ ਬ੍ਰਿਧ ਨੇ ਪੁਨ ਬਾਕ ਬਖਾਨੇ।
'ਸਭਿ ਕੌਤਕ ਤੁਮ ਨੈ ਇਹ ਠਾਨੇ ॥੩੩॥
ਅਪਨੀ ਲੀਲ੍ਹਾ ਆਪ ਨਿਹਾਰਹੁ।
ਕਿਸੇ ਉਪਾਵਹੁ ਕਿਸੇ ਸੰਘਾਰਹੁ।
ਸਭਿ ਜੀਵਨ ਕੇ ਜੀਵ ਬਿਸਾਲਾ।
ਦੇਹੁ ਜੀਵਕਾ ਤੁਮ ਸਭਿ ਕਾਲਾ ॥੩੪॥
ਸੰਗਤਿ ਬ੍ਯਾਕੁਲ ਅਪਨੀ ਜਾਨੋ।
ਦਰਸ਼ਨ ਦੇਹੁ ਕਸ਼ਟ ਕੋ ਹਾਨੋ।

ਧਰਹਿਂ ਕਾਮਨਾ ਪੂਰਨ ਕਰੀਐ।
ਬਿਰਦ ਕ੍ਰਿਪਾਲ ਸਦੀਵ ਬਿਚਰੀਐ'
॥੩੫॥
ਬਿਨਤੀ ਸੁਨਿ ਕੈ ਬਾਕ ਉਚਾਰਾ।
'ਉਠਹੁ ਆਪ ਅਬਿ ਖੋਲਹੁ ਦ੍ਵਾਰਾ।
ਸੰਗਤਿ ਕੋ ਦਰਸਾਉ[1] ਭਲੇਰੇ।
ਇਹ ਉਪਕਾਰ ਹੁਏ ਸਭਿ ਤੇਰੇ' ॥੩੬॥
ਸੁਨਿ ਕੈ ਬ੍ਰਿੱਧ ਬਿਲੰਦ ਅਨੰਦ੍ਯੋ[1]।
ਤੂਰਨ ਉਠ੍ਯੋ ਗੁਰੂ ਪਦ ਬੰਦ੍ਯੋ।
ਢਾਹਿ ਈਂਟਕਾ ਖੋਲ੍ਯੋ ਦ੍ਵਾਰਾ।
ਸਭਿ ਸੰਗਤਿ ਕੋ ਤਬਹਿ ਹਕਾਰਾ ॥੩੭॥
ਦਿਖਤਿ ਹੁਤੀ[1], ਸੁਨਿ ਬ੍ਰਿਧ ਕੀ ਆਗ੍ਯਾ।
ਹਰਖਤਿ ਭਈ ਪ੍ਰੇਮ ਰਸ ਪਾਗ੍ਯਾ।
ਹੁਮ ਹੁਮਾਇ ਸੰਗਤਿ ਸਭਿ ਆਈ।
ਭਈ ਭੀਰ ਤਹਿਂ ਥਾਉਂ ਨ ਪਾਈ ॥੩੮॥
ਪਦ ਪੰਕਜ ਪਰਸਹਿਂ, ਕਰ ਬੰਦਹਿਂ।
ਦਰਸਹਿਂ ਸਤਿਗੁਰ ਰਿਦੈ ਅਨੰਦਹਿਂ।
ਧਰਹਿਂ ਉਪਾਇਨ ਪ੍ਰੇਮ ਬਧਾਵਹਿਂ।
ਜੈ ਜੈ ਕਾਰ ਉਚਾਰਿ ਸੁਨਾਵਹਿਂ ॥੩੯॥
ਸਭਿ ਸੰਗਤਿ ਬੈਠੀ ਹਰਖਾਏ।
ਭੇਟਨਿ ਕੇ ਅੰਬਾਰ ਲਗਾਏ।
ਸਭਿਨਿ ਸੁਨਾਇ ਗੁਰੂ ਤਬ ਕਹ੍ਯੋ।
'ਇਹੁ ਉਪਕਾਰ ਸੁ ਬੁੱਢੇ ਲਹ੍ਯੋ ॥੪੦॥
ਖੇਦ ਬਡੋ ਨਿਜ ਤਨ ਪਰ ਲੀਨਾ।
ਨੀਕੋ ਹਿਤ ਸੰਗਤਿ ਕੋ ਕੀਨਾ।
ਇਸ ਕੋ ਪਾਰ ਦਯੋ ਦਰਸਾਵੈ[1]।
ਸੋ ਨਰ ਜਮ ਕੋ ਪਿਖਨ ਨ ਪਾਵੈ ॥੪੧॥
ਇਹੁ ਸੰਗਤਿ ਕੋ ਬੋਹਿਥ ਭਾਰਾ।
ਭਉਜਲ ਤੇ ਕਰਿਹੈ ਨਿਸਤਾਰਾ।
ਸਿੱਖੀ ਅਵਧਿ, ਨ ਇਸ ਤੇ ਪਰੈ[1]।
ਨਾਮ ਲਿਏ ਗਨ ਬਿਘਨ ਸੁ ਹਰੈ' ॥੪੨॥

[1]ਦਰਸ਼ਨ ਦਿਓ।

[1]ਖੁਸ਼ ਹੋਯਾ।

[1]ਸੰਗਤ) ਤੱਕ ਰਹੀ ਸੀ, ਭਾਵ ਉਡੀਕ ਵਿਚ ਸੀ।

[1]ਇਸਦੇ ਦਿੱਤੇ ਪਾੜ ਨੂੰ (ਜੋ ਕੋਈ) ਦੇਖੇਗਾ।

[1]ਸਿੱਖੀ ਦੀ ਬਾਬਾ ਬੁੱਢਾ ਹਦ ਹੈ ਇਸਤੋਂ ਪਰੇ ਹੋਰ ਸਿੱਖੀ ਨਹੀਂ।

ਬ੍ਰਿਧ ਨੇ ਕਹਯੋ 'ਤੁਰੰਗਨਿ ਖਰੀ।
ਜਿਸ ਨੇ ਰਾਵਰਿ ਕੀ ਸੁਧਿ ਕਰੀ।
ਉਠਹੁ, ਅਰੂਢਹੁ, ਚਲਹੁ ਕ੍ਰਿਪਾਲਾ !
ਸਦਨ ਆਪਨੇ ਗੋਇੰਦਵਾਲਾ' ॥ ੪੩ ॥
ਤਬਿ ਸ਼੍ਰੀ ਗੁਰੁ ਨਿਕਸੇ ਤਿਸ[1] ਬਾਹਰ।
ਖਰੇ ਭਏ ਦਿਯ ਦਰਸ਼ਨ ਜ਼ਾਹਰ।
ਆਇ ਤੁਰੰਗਨਿ ਸੀਸ ਨਿਵਾਵਾ।
ਫੁਰਕਾਵਿਤ[1] ਹਿਰਦਾ ਹਰਖਾਵਾ ॥ ੪੪ ॥
ਤਬਿ ਸ਼੍ਰੀ ਅਮਰ ਫੇਰ ਕਰਿ ਹਾਥ।
ਚਢੇ ਸਿਮਰ ਸ਼੍ਰੀ ਨਾਨਕ ਨਾਥ।
ਸੁੰਦਰ ਗਤਿ[1] ਬੜਵਾ ਤਬਿ ਚਲੈ।
ਸੰਗਤਿ ਚਲਤਿ ਸੰਗ ਸਭਿ ਮਿਲੈ ॥ ੪੫ ॥
ਭਾਈ ਬ੍ਰਿੱਧ ਰਕਾਬ ਤਬਿ ਗਹੀ।
ਸਭਿਹਿਨਿ ਅਸ ਸ਼ੋਭਾ ਤਬਿ ਲਹੀ।
ਅਨੰਦ ਉਦਧਿ ਕੀ ਉਠਹਿਂ ਤਰੰਗੈਂ।
ਇਮਿ ਸਭਿ ਜਾਤਿ ਚਲੇ ਗੁਰ ਸੰਗੈ ॥ ੪੬ ॥
ਚਲਿ ਆਏ ਇਮਿ ਗੋਇੰਦਵਾਲ।
ਸਭਿ ਨੇ ਉਤਸਵ ਕੀਨਿ ਬਿਸਾਲ।
ਦੀਪਮਾਲ ਸਗਰੇ ਪੁਰਿ ਹੋਈ।
ਦਰਸ਼ਨ ਕਹੁ ਆਏ ਸਭਿ ਕੋਈ ॥ ੪੭ ॥
ਮਧੁਰ ਪ੍ਰਸਾਦਿ ਭਯੋ ਸਮੁਦਾਈ।
ਬਰਤਤਿ ਸੰਗਤਿ ਸਗਲ ਅਘਾਈ।
ਫੂਲਨ ਮਾਲਾ ਆਨਤਿ ਕੇਈ।
ਦਰਸੈਂ ਕਿਤਿਕ ਆਨਿ ਫਲ ਤੇਈ[1] ॥ ੪੮ ॥
ਸਭਿ ਸੰਗਤਿ ਕੀ ਸੁਨਿ ਕਰਿ ਬਿਨਤੀ।
ਗਾਦੀ ਪਰ ਬੈਠੇ ਤਜਿ ਗਿਨਤੀ।
ਦੇਨਿ ਲਗੇ ਦਰਸ਼ਨ ਪੁਨ ਤੈਸੇ।
ਸਿੱਖ ਸਰਬ ਪਰਵਾਰਤਿ ਬੈਸੇ ॥ ੪੯ ॥
ਜੇਤਿਕ ਸੰਗਤਿ ਹੁਤੀ ਬਿਦੇਸ਼ੁ।
ਦਰਸ਼ਨ ਕਰਿ ਵਰ ਪਾਇ ਵਿਸ਼ੇਸ਼ੁ।

[1]ਓਸ (ਕੋਠੇ) ਤੋਂ।

[1]ਨਾਸਾਂ) ਫੁਰਕਾਉਂਦੀ ਹੈ।

[1]ਚਾਲ।

[1]ਉਹ (ਸਿਖ) ਫਲ ਲਿਆਕੇ (ਭੇਟ ਧਰਕੇ) ਦਰਸ਼ਨ ਕਰਦੇ ਹਨ।

ਰਹਿ ਕੇਤਿਕ ਦਿਨ ਗਈ ਅਵਾਸੂ[1]।
ਦਸ ਦਿਸ਼ ਕੀਰਤਿ ਕਰਤਿ ਪ੍ਰਕਾਸ਼ੂ
॥੫੦॥

[1](ਆਪਣੇ) ਘਰੀਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼੍ਰੀ ਅਮਰਦਾਸ ਪੁਰਿ ਆਗਮਨ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

## ੩੭. [ਪਾਰੋ ਜੁਲਕਾ। ਲਾਲੂ ਨੂੰ ਬਖਸ਼ੀਸ਼ਾਂ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਪੁਰੀ ਬਿਰਾਜੇ ਆਇ।
ਭਾਈ ਬ੍ਰਿੱਧ ਕੇਤਿਕ ਦਿਵਸ, ਰਹ੍ਯੋ ਨਿਕਟ ਸੁਖ ਪਾਇ ॥੧॥

ਚੌਪਈ:

ਦਾਤੂ ਲਾਤ ਬਿਖੈ ਦੁਖ† ਭਯੋ।
ਅਸਥਿ[1] ਬੀਚ ਤੇ ਪੀਰਤਿ ਥਿਯੋ[2]।
ਗੁਰੂ ਅਵੱਗ੍ਯਾ ਤੇ ਦੁਖ ਪਾਵੈ।
ਆਇ ਸਮੀਪ ਨਹੀਂ ਬਖਸ਼ਾਵੈ ॥੨॥
-ਲੱਜਾ ਜੁਤ ਕ੍ਯਾ ਮੁਖ ਲੈ ਜੈਹੌਂ।
ਬੈਠਿ ਸਭਾ ਸ਼ੋਭਾ ਕਿਮਿ ਲੈ ਹੌਂ-।
ਸਦਨ ਬਿਖੈ ਬੈਠ੍ਯੋ ਨਿਤ ਰਹੈ।
ਕਸ਼ਟ ਲਾਤ ਕੋ ਦੀਰਘ ਸਹੈ ॥੩॥
ਹਰਖ ਨ, ਸ਼ੋਕ ਨ, ਰਹੈਂ ਸਮਾਨ[1]।
ਸ਼੍ਰੀ ਸਤਿਗੁਰ ਉਰ ਛਿਮਾ ਨਿਧਾਨ।
ਭਲਾ ਬੁਰਾ ਕਿਸਹੂੰ ਨ ਬਖਾਨਹਿਂ।
ਸਭਿ ਪਰ ਦਯਾ ਦ੍ਰਿਸ਼ਟਿ ਕੋ ਠਾਨਹਿਂ ॥੪॥
ਤਬਿ ਭਾਈ ਬੁੱਢੇ ਕਰ ਜੋਰੇ।
ਬਿਦਾ ਹੋਇ ਗਮਨ੍ਯੋ ਗ੍ਰਿਹ ਓਰੇ।
ਗ੍ਯਾਨਵਾਨ ਗੁਰ ਧ੍ਯਾਨ ਸਦੀਵਾ।
ਸਭਿ ਤੇ ਊਚ ਅਧਿਕ ਮਨ ਨੀਵਾ ॥੫॥
ਪਾਰੋ ਜੁਲਕਾ ਡੱਲੇ ਮਾਂਹਿ[1]।
ਪਰਮੇਸ਼ੁਰ ਸੋਂ ਪ੍ਰੇਮ ਉਮਾਹਿ।
ਸਤਿਗੁਰ ਕੀ ਮਹਿਮਾ ਕੋ ਜਾਨਹਿ।
ਗੁਰਬਾਨੀ ਸੁ ਬਿਚਰਨ ਠਾਨਹਿ ॥੬॥
ਦਰਸ਼ਨ ਕੀ ਮਨ ਪ੍ਯਾਸੁ ਘਨੇਰੀ।
ਸਤਿਗੁਰ ਪਹਿ ਆਯਹੁ ਇਕ ਬੇਰੀ।

†ਪਾ:-ਰੁਜ।

[1]ਹੱਡੀ। [2](ਦਾਤੂ) ਹੱਡੀ ਵਿਚ (ਪੀੜ ਤੋਂ) ਪੀੜਤ ਹੋਇਆ।

[1](ਗੁਰੂ ਜੀ ਨੂੰ) ਨਾ ਹਰਖ ਹੈ ਨਾ ਸ਼ੋਕ ਹੈ, ਇਕੋ ਜਿਹੇ ਰਹਿੰਦੇ ਹਨ।

[1]ਡੱਲੇ (ਪਿੰਡ) ਵਿਚ।

ਨਮਸਕਾਰ ਕਰਿ ਬੈਠਜੋ ਪਾਸ।
ਮਨ ਮਹਿਂ ਦੀਰਘ ਪ੍ਰੇਮ ਪ੍ਰਕਾਸ਼ ॥੭॥
ਅੰਤਰਯਾਮੀ ਗੁਰ ਨੇ ਜਾਨਾ।
'ਪਰਮ ਹੰਸ' ਤਿਸ ਨਾਮ ਬਖਾਨਾ।
ਪੂਰਨ ਗਜਾਨ ਰਿਦੇ ਹੁਇ ਆਵਾ।
ਏਕ ਰੂਪ ਸਭਿ ਜਗ ਦ੍ਰਿਸ਼ਟਾਵਾ ॥੮॥
ਪਰਮਹੰਸ ਸਤਿਗੁਰ ਕੇ ਕਹੇ।
ਬ੍ਰਹਮ ਸਰੂਪ ਅਪਨ ਸੁਖ ਲਹੇ।
ਜੋਗ, ਵਿਰਾਗ, ਭਗਤਿ ਬਿੱਗਜਾਨ[1]।
ਪੂਰਨ ਹੋਏ ਜਿਸ ਕੇ ਆਨਿ ॥੯॥
ਨਿੱਧਿ ਸਿੱਧਿ ਰਿਧਿ ਗੁਰ ਤੇ ਪਾਈ।
ਆਵਤਿ ਹੀ ਸਤਿਗੁਰ ਸ਼ਰਨਾਈ।
ਕੁਲ ਆਚਾਰ ਕਰਤਿ ਬਿਵਹਾਰ।
ਉਰ ਮਹਿਂ ਗੁਰ ਚਰਨਨ ਕੋ ਧਾਰਿ[†] ॥੧੦॥
ਜੋਗ ਭੋਗ ਦੋਨਹੁਂ ਕੋ ਪਾਇ।
ਰਹੈ ਅਲੇਪ ਕਮਲ ਜਲ ਭਾਇ[1]।
ਦੁਇ ਦਿਨ ਘਰ, ਪੁਨ ਸਤਿਗੁਰ ਪਾਸ।
ਆਵਹਿ, ਰਹੈ, ਦਰਸ ਕੀ ਪਜਾਸ ॥੧੧॥
ਇਕ ਦਿਨ ਚਢਜੋ ਤੁਰੰਗਨਿ ਆਵੈ।
ਨਹਿਂ ਅਵਨੀ ਪਰ ਪਾਇਂ ਟਿਕਾਵੈ।
ਗਤਿ ਬਿਹੰਗ[1] ਕੀ ਬੜਵਾ ਚਾਲਹਿ[2]।
ਕਰਾਮਾਤ ਕੇ ਸਹਤਿ ਬਿਸਾਲਹਿ ॥੧੨॥
ਦਿੱਲੀ ਤੇ ਨਬਾਬ ਮਗ ਜਾਇ[1]।
ਗਜ ਪਰ ਹੁਤੋ ਚਮੂੰ ਸਮੁਦਾਇ।
ਅਵਲੋਕਜੋ ਤਿਨ ਭਾਈ ਪਾਰੋ।
ਮਹਾਂ ਅਚਰਜ ਰਿਦੈ ਮਹਿਂ ਧਾਰੋ ॥੧੩॥
ਸ਼ੀਘ੍ਰ ਜਾਇ ਭਾ ਖਰੋ ਅਗਾਊ।
ਦਰਸ਼ਨ ਕੋ ਧਰਿ ਕੈ ਚਿਤ ਚਾਊ।
ਤਜਿ ਗਜ ਕੋ ਪਾਇਨ ਪਰ ਪਰਜੋ।
ਪਾਰੋ ਕਿਰਪਾ ਦ੍ਰਿਸ਼ਟਿ ਨਿਹਰਜੋ ॥੧੪॥

[1]ਅਨੁਭਵ ਜੰਨਜ ਪੂਰਨ ਗਿਆਨ।
[†]ਪਾ:-ਉਰ ਮਹਿ ਗੁਰੂ ਚਰਨ ਕੋ ਧਾਰਿ।
[1]ਵਾਂਙੂ।
[1]ਪੰਛੀ। [2]ਘੋੜੀ ਚੱਲਦੀ ਹੈ।
[1]ਰਾਹ (ਵਿਚ) ਜਾਂਦਾ ਸੀ।

ਅਧਿਕ ਰਿਦੈ ਤਿਹ ਪ੍ਰੇਮ ਪ੍ਰਕਾਸ਼ਾ।
ਮਨ ਤੇ ਭਯੋ ਬਿਕਾਰ ਬਿਨਾਸ਼ਾ।
ਹਾਥ ਜੋੜਿ ਕੈ ਤਾਂਹਿ ਉਚਾਰਾ।
'ਅਹੋ ਵਲੀ! ਕਜਾ ਨਾਮ ਤੁਮਾਰਾ? ॥੧੫॥
ਕਿਤਿ ਕੋ ਜਾਤਿ ਕਹਾਂ ਤੇ ਆਏ?
ਖਾਦਮ ਕੀਜਹਿ ਬਰਾ ਖੁਦਾਏ[1]।'

[1]ਖੁਦਾਇ ਦੇ ਵਾਸਤੇ (ਮੈਨੂੰ) ਦਾਸ ਬਣਾ ਲਓ, [ਫਾ: ਬਰਾਏ ਖ਼ੁਦਾ]।

'ਪਾਰੋ ਨਾਮ ਹਮਾਰੋ ਅਹੈ।
ਗੁਰ ਦਰਸ਼ਨ ਜਾਵਤਿ ਚਿਤ ਚਹੈ' ॥੧੬॥
ਸੁਨਿ ਨਵਾਬ ਮਨ ਸਿਦਕ ਉਦਾਰਾ[1]।

[1]ਬਹੁਤ ਹੋਯਾ।

ਬੂਝਯੋ[1] 'ਕਿਹ ਠਾਂ ਪੀਰ ਤੁਮਾਰਾ?

[1]ਪੁਛਿਆ।

ਹਮ ਕੋ ਸੰਗ ਲੇਹੁ ਦਰਸਾਵਹੁ।
ਧੰਨ ਗੁਰੂ ਜਿਸਪਹਿ ਤੁਮ ਜਾਵਹੁ' ॥੧੭॥
ਪਾਰੋ ਕਹਯੋ 'ਸੰਗ ਜੋ ਲਸ਼ਕਰ।
ਅਪਰ ਬਿਭੂਤਿ ਸਰਬ ਕੋ ਪਰਹਰਿ।
ਤਬਿ ਤੁਮ ਗਮਨਹੁ ਦਰਸ਼ਨ ਕਰੀਅਹਿ।
ਸਤਿਗੁਰ ਪਰਸਨ ਕੋ ਫਲ ਧਰੀਅਹਿ' ॥੧੮॥
ਪ੍ਰੇਮ ਨਬਾਬ ਕੀਨਿ ਤਿਸ ਕਾਲਾ।
ਸੁਤ ਕੋ ਸੌਂਪਿ ਸਮਾਜ ਬਿਸਾਲਾ।
'ਖਿਜਮਤ ਪਾਤਿਸ਼ਾਹ ਕੀ ਕਰੋ।
ਹਮਰੋ ਖਯਾਲ ਨਹੀਂ ਉਰ ਧਰੋ' ॥੧੯॥
ਸੁਤ ਕੋ ਸਭਿ ਬਿਧਿ ਤਿਨ ਸਮਝਾਯੋ।
ਪਾਰੋ ਸੰਗ ਆਪ ਚਲਿ ਆਯੋ।
ਸਤਿਗੁਰ ਕੋ ਬੰਦਨ ਕਰਿ ਬੈਸੇ।
ਭਏ ਪ੍ਰਸੰਨ ਦੇਖਿ ਕਰਿ ਤੈਸੇ ॥੨੦॥
'ਪਾਰੋ! ਧੰਨ ਧੰਨ† ਉਪਕਾਰੀ।

†ਪਾ:-ਜੀਅਨ।

ਤਰਹੁ ਆਪ ਅਪਰਨ ਦੇ ਤਾਰੀ[1]।

[1]ਹੋਰਨਾਂ ਨੂੰ ਤਾਰ ਦੇਂਦਾ ਹੈਂ।

ਬੋਲਨ ਮਿਲਨ ਸੰਤ ਸੋਂ ਨੀਕਾ।
ਤਾਤਕਾਲ ਕਟਿ ਸੰਕਟ ਜੀ ਕਾ' ॥੨੧॥

ਪਾਰੋ ਨੇ ਸਭਿ ਕਹ੍ਯੋ ਪ੍ਰਸੰਗ।
ਜਿਸ ਪ੍ਰਕਾਰ ਆਨ੍ਯੋ ਸੋ ਸੰਗ।
ਸੁਨਿ ਸ਼੍ਰੀ ਅਮਰ ਕਰੀ ਤਬਿ ਕਰੁਨਾ।
ਹਰ੍ਯੋ ਤਿਸੀ ਕੋ ਜਨਮ ਰੁ ਮਰਨਾ ॥੨੨॥
ਸਤਿਗੁਰ ਕੀ ਉਰ ਪ੍ਰੀਤਿ ਪਰੀ ਹੈ।
ਮਨ ਬਿਕਾਰ ਕੀ ਪੀਰ ਹਰੀ ਹੈ।
ਭਯੋ ਨਿਹਾਲ ਨਿਬਾਬ ਘਨੇਰਾ।
ਕੇਤਿਕ ਦਿਨ ਗੁਰ ਨਿਕਟ ਬਸੇਰਾ ॥੨੩॥
ਸੰਤ ਸੰਗ ਸਮ ਪਾਰਸ ਛੁਹ੍ਯੋ।
ਹੁਤੋ ਮਨੂਰ ਸੁ ਕੰਚਨ ਭਯੋ।
ਪਰਮਾਨੰਦ ਪਾਇ ਕਰਿ ਭਲੋ।
ਬਿਦਾ ਹੋਇ ਪਾਰੋ ਸੰਗ ਚਲੋ ॥੨੪॥
ਡੱਲੇ ਗ੍ਰਾਮ ਨਾਮ ਇਕ ਲਾਲੂ।
ਪ੍ਰੇਮੀ ਪਾਰੋ ਸੰਗ ਬਿਸਾਲੂ।
ਸਤਿਗੁਰ ਜਾਪ ਜਪੇ ਦਿਨ ਰੈਨ।
ਹਰੇ ਬਿਕਾਰਨ ਤੇ ਮਨ ਚੈਨਿ ॥੨੫॥
ਪਾਰੋ ਇਕ ਦਿਨ ਆਵਨਿ ਲਾਗਾ।
ਗੁਰ ਦਰਸ਼ਨ ਕੋ ਮਨ ਅਨੁਰਾਗਾ।
ਕਹਿ ਲਾਲੋ 'ਗੁਰ ਕੇ ਢਿਗ ਜਾਵਹੁ।
ਮੋ ਕੋ ਭੀ ਦਰਸ਼ਨ ਕਰਿਵਾਵਹੁ ॥੨੬॥
ਤੁਵ ਕਰੁਨਾ ਤੇ ਭਵ[1] ਕੌ ਤਰੌਂ।
ਜਨਮ ਮਰਨ ਤੇ ਮਨ ਮਹਿਂ ਡਰੌਂ।
ਸ਼ਰਨ ਪਰ੍ਯੋ ਗੁਰ ਕੀ ਅਬ ਚਾਹੌਂ।
ਰਿਦੇ ਸੰਦੇਹਿਨ ਸਭਿ ਕੋ ਦਾਹੌਂ ॥੨੭॥
ਸਿਖ ਗੁਰਮੁਖ ਹੋਵਤਿ ਉਪਕਾਰੀ।
ਤੁਵ ਪਰਿ ਸਤਿਗੁਰ ਕਰੁਨਾ ਧਾਰੀ।'
ਬਧ੍ਯੋ ਪ੍ਰੇਮ ਲਾਲੂ ਕਹੁ ਪਲ ਮੈਂ।
ਪੁਲਕ੍ਯੋ ਤਨ, ਲੋਚਨ ਜਲ ਗਲ ਮੈਂ ॥੨੮॥
ਚਰਨ ਬੰਦਨਾ ਕਰਹਿ ਅਗਾਰੀ।

[1]ਸੰਸਾਰ।

ਭਯੋ ਅਧੀਰ ਦਰਸ ਕੋ ਭਾਰੀ।
ਪਾਰੋ ਨੇ ਲਾਲੂ ਸੰਗ ਲੀਨੋ।
ਗੋਇੰਦਵਾਲ ਚਲਨਿ ਕੋ ਕੀਨੋ ॥੨੯॥
ਗੁਰ ਦਰਬਾਰ ਜਾਇ ਰਜ ਲਾਈ।
ਮਸਤਕ ਮੁਖ ਸਗਰੇ ਤਨ ਮਾਂਹੀ।
ਪੁਨ ਲੰਗਰ ਮਹਿਂ ਕਰਜੋ ਅਹਾਰਾ।
ਭਯੋ ਪੁਨੀਤ ਪਰਮ ਸੁਖ ਧਾਰਾ ॥੩੦॥
ਅੰਤਰ ਜਾਇ ਗੁਰੂ ਕੋ ਹੇਰਾ।
ਪਦ ਅਰਬਿੰਦ ਬੰਦਿ ਤਿਸੁ ਬੇਰਾ।
ਪੁਟ[1] ਲੋਚਨ ਤੇ ਅੰਮ੍ਰਿਤ ਰੂਪ।
ਪਾਨ ਕਰਤਿ, ਤ੍ਰਿਪਤੈ ਨ ਅਨੂਪ ॥੩੧॥
ਬੋਲੇ ਸਹਿਜ ਸੁਭਾਇ ਕ੍ਰਿਪਾਲੂ।
'ਅਤਿ ਹਰਿ ਰੰਗ ਚਲੂਲਜੋ[1] ਲਾਲੂ।'
ਸੁਨਿ ਕਰਿ ਪਰਮਾਨੰਦ ਕਹੁ ਪਾਯੋ।
ਨਿਸਿ ਦਿਨ ਧਜਾਨ ਗੁਰੂ ਕੋ ਲਾਯੋ ॥੩੨॥
ਕਰੁਨਾ ਕਰਿ ਲਾਲੂ ਕੇ ਭਾਲੂ।
ਨਿਜ ਕਰ ਧਰਜੋ, ਨਿਹਾਲ ਬਿਸਾਲੂ।
ਦਿਨ ਪ੍ਰਤਿ ਸਤਿਗੁਰ ਕੀਨਿ ਬਡੇਰਾ।
ਜਯੋਂ ਜਯੋਂ ਹੇਰਹਿ ਪ੍ਰੇਮ ਘਨੇਰਾ ॥੩੩॥
ਏਕ ਦਿਵਸ ਗੁਰੁ ਹੋਇ ਕ੍ਰਿਪਾਲੂ।
ਲਾਲੂ ਕੋ ਬਖਸ਼ੀਸ਼ ਬਿਸਾਲੂ।
ਜੇਤਿਕ ਗੁਪਤ ਲੋਕ ਜਗ ਮਾਂਹੀ।
ਦ੍ਰਿਸ਼ਟਿ ਨ ਪਰੈਂ ਫਿਰਹਿਂ ਸਭਿ ਜਾਹੀ[1] ॥੩੪॥
ਤਿਨ ਸਭਿ ਕੋ ਗੁਰ ਤਿਸੇ ਬਨਾਯੋ।
ਅਪਰ ਹੁਕਮ ਤੇ ਤਾਂਹਿ ਪੁਜਾਯੋ।
ਸੰਗਤਿ ਗੁਪਤਨਿ ਕੀ ਹੁਇ ਜੇਤੀ।
ਲਾਲੋ[†] ਕੇ ਪਗ ਪੂਜਹਿ ਤੇਤੀ ॥੩੫॥
ਦੂਰ ਦੂਰ ਤੇ ਆਵਹਿਂ ਸੇਈ।
ਮਾਨਹਿਂ ਹੁਕਮ ਦਰਸ ਕਰਿ ਤੇਈ।

[1]ਡੂਨੇ।
[1]ਰੰਗਿਆ ਗਿਆ।
[1]ਸਭ ਥਾਈਂ।
[†]ਇਹ ਪਦ ਇਸ ਪ੍ਰਸੰਗ ਵਿਚ ਸਾਰੇ ਨੁਸਖਿਆਂ ਵਿਚ ਕਿਤੇ ਲਾਲੋ ਹੈ ਕਿਤੇ ਲਾਲੂ, ਮੁਰਾਦ ਇਕੋ ਪੁਰਖ ਤੋਂ ਹੈ, ਭਾਈ ਗੁਰਦਾਸ ਜੀ ਨੇ ਨਾਮ ਲਾਲੂ ਦਿੱਤਾ ਹੈ।

ਖਰੇ ਅਗਾਰੀ ਰਹਹਿਂ ਹਮੇਸ਼।
ਕਹਿਹਿ ਸੁ ਕਰਹਿਂ ਜਿ ਕਾਜ ਵਿਸ਼ੇਸ਼ ॥੩੬॥
ਕੋਸ ਹਜਾਰਨ ਕੋ ਚਲਿ ਆਵਹਿ।
ਤੂਰਨ ਸੋ ਲਾਲੋ ਦਰਸਾਵਹਿ।
ਜਿਮ ਆਇਸੁ ਦੇ ਮਾਨਹਿਂ ਸੋਈ।
ਆਨ ਉਪਾਇਨ ਅਰਪਤਿ ਜੋਈ ॥੩੭॥
ਇਕ ਪਠਾਨ ਸੌਦਾਗਰ ਭਾਰੋ।
ਭਰਿ ਜਹਾਜ ਬਾਰਧ[1] ਮਹਿਂ ਡਾਰੋ[2]। [1]ਸਮੁੰਦਰ। [2]ਪਾਯਾ।
ਤਾਂਕੋ ਮੇਲ ਸੁ ਲਾਲੂ ਸਾਥ।
ਮਿਲਤਿ ਜਬਹਿ ਬੰਦਹਿ ਜਗ ਹਾਥ ॥੩੮॥
ਸੋ ਸਮੁੰਦ੍ਰ ਮਹਿਂ ਬਨਜ ਕਰੰਤਾ।
ਟਾਪੂ ਬਿਖੈ ਲਾਭ ਲਭਜੰਤਾ।
ਇਕ ਬਿਰ[1] ਤਿਹ ਜਹਾਜ ਫਟਿ ਗਯੋ। [1]ਇਕ ਵੇਰੀ।
ਸਕਲ ਸਮਾਜ ਬੂਡਤੋ ਭਯੋ ॥੩੯॥
ਮਹਾਂ ਅੰਧੇਰੀ ਤੇ ਬਡ ਫੂਟਾ।
ਤਖਤਾ ਏਕ ਸੰਗ ਤੇ ਟੂਟਾ।
ਤਿਸ ਪਰ ਚਢ੍ਯੋ ਪਠਾਨ ਬਚ੍ਯੋ ਤਬਿ।
ਬਾਯੁ ਬੇਗ ਤੇ ਬਹ੍ਯੋ ਗ੍ਯੋ[1] ਜਬ ॥੪੦॥ [1]ਹਵਾ ਦੇ ਜ਼ੋਰ ਨਾਲ ਰੁੜਦਾ ਗਿਆ।
ਇਕ ਟਾਪੂ ਮਹਿਂ ਲਗ੍ਯੋ ਸੁ ਜਾਇ।
ਦੇਖ੍ਯੋ ਤਿਹ ਠਾਂ ਨਗਰ ਬਸਾਇ[1]। [1]ਵਸਦਾ ਹੈ।
ਤਖਤੇ ਪਰ ਤੇ ਉਤਰ ਸੁ ਗਯੋ।
ਕਿਹ ਕੋ ਮਿਲਿ ਤਹਿਂ ਬੂਝਤਿ ਭਯੋ ॥੪੧॥
'ਕੌਨ ਦੇਸ਼, ਕੋ ਪੁਰਿ ਕੋ ਨਾਮ?
ਬਸਹਿ ਕੌਨ ਇਹ ਥਲ ਕਰਿ ਧਾਮ।'
ਗੁਪਤ ਸਕਲ ਟਾਪੂ ਤਿਸ ਬਸਹਿਂ।
ਦੇਖਿ ਮਨੁਖ ਕੋ, ਸੋ ਤਬਿ ਹਸਹਿਂ ॥੪੨॥
ਕਹ੍ਯੋ ਤਿਨਹੁਂ 'ਗੁਪਤਨਿ ਕੋ ਥਾਂਯੋ।
ਤੂੰ ਮਾਨੁਖ ਕਹੁ ਕਿਤ ਤੇ ਆਯੋ?'

ਤ੍ਰਸਤਿ ਪਠਾਨ ਬਖਾਨਤਿ ਅਹੈ।
'ਦੇਸ਼ ਪੰਜਾਬ ਦੂਰ ਤਹਿਂ ਰਹੈ ॥੪੩॥
ਫੂਟ ਗਯੋ ਜਹਾਜ ਜਬ ਮੇਰਾ।
ਦੈਵ ਜੋਗ ਕਰਿ[1] ਇਹ ਥਲ ਹੇਰਾ।' [1]ਈਸ਼੍ਵਰ ਦੀ ਨੇਤ ਕਰ।
ਤਬਿ ਗੁਪਤਨਿ ਪੂਛਜੋ ਤਿਸੁ ਪਾਹੀ।
'ਲਾਲੂ ਕੋ ਤੂੰ ਲਖਹਿਂ ਕਿ ਨਾਂਹੀ' ॥੪੪॥
ਸੁਨਿ ਪਠਾਨ ਹਰਖਜੋ ਬਚੁ ਕਹੈ।
'ਹਮ ਲਾਲੋ ਕੇ ਢਿਗ ਹੀ ਰਹੈਂ।
ਮਿਲਤਿ ਸਦੀਵ ਬੰਦਨਾ ਕਰੌਂ।
ਬਡੋ ਸੰਤ ਭਾਉ ਸੁ ਉਰ ਧਰੌਂ[1]' ॥੪੫॥ [1]ਉਸ ਦਾ ਪ੍ਰੇਮ ਰਿਦੇ ਧਾਰਦਾ ਹਾਂ।
ਸਾਦਰ ਤਿਹ ਬਿਠਾਇ ਹਿਤ ਕੀਨੋ।
ਪਤਾ ਦੇਸ਼ ਨਗਰੀ ਕੋ ਲੀਨੋ।
ਜਬਿ ਪਠਾਨ ਸਿਮਰਜੋ ਤਹਿਂ ਲਾਲੂ।
ਦ੍ਰਿਗ ਜਲ ਲੀਨਿ ਉਸਾਸ ਬਿਸਾਲੂ[1] ॥੪੬॥ [1]ਲੰਮੇ ਸਾਹ।
ਇਸ ਕੋ ਪਿਖਿ ਗੁਪਤਨਿ ਕਰਿ ਦਯਾ।
'ਕਜੋਂ ਰੋਵਤਿ?' ਪੂਛਨ ਕੋ ਕਿਯਾ।
'ਹਮ ਲਾਲੂ ਕੇ ਸਿਖ ਸਭਿ ਅਹੈਂ।
ਤਿਮਿ ਕਰਿ ਦੇਹਿਂ ਜਥਾ ਚਿਤ ਚਹੈਂ' ॥੪੭॥
ਕਹੈ ਪਠਾਨ 'ਦਿਖਾਵਹ ਲਾਲੂ।
ਕਰਿਹੁ ਜਿ ਮੁਝ ਪਰ ਮਿਹਰ ਬਿਸਾਲੂ।
ਸਭਿ ਕਿਛੁ ਖੋਇ ਦੂਰ ਮੈਂ ਆਯੋ।
ਦੇਸ਼ ਪੰਜਾਬ ਚਹੌਂ ਅਬਿ ਜਾਯੋ' ॥੪੮॥
ਗੁਪਤਨਿ ਦੋਇ ਲਾਲ ਤਿਹ ਦੀਨੇ।
'ਇਹ ਲਾਲੂ ਕੀ ਭੇਟ ਸੁ ਕੀਨੇ।
ਅਪਰ ਜਵਾਹਰ ਅਪਨੇ ਹਿਤ ਲਿਹੁ।
ਇਹ ਦੁਇ ਲਾਲੋ ਹਮ ਦਿਸ਼ ਤੇ ਦਿਹੁ' ॥੪੯॥
ਤਬਿ ਪਠਾਨ ਲੀਨੇ ਹਰਖਾਇ।
ਕਹਿ ਤਿਨ ਪੁਨ ਇਸ ਦ੍ਰਿਗ ਮੁੰਦਵਾਇ[1]। [1]ਤਿਨ੍ਹਾਂ ਨੇ ਕਹਿਕੇ ਇਸ ਦੇ ਨੇਤਰ ਮਿਟਵਾਏ।
ਗੁਪਤਨਿ ਸੋ ਤਤਕਾਲ ਪੁਚਾਜੋ।

ਖੋਲੇ ਦ੍ਰਿਗ ਗ੍ਰਿਹ ਮਹਿਂ ਪਿਖਿ ਆਯੋ[1] ॥੫੦॥

[1]ਦੇਖੇ ਕਿ ਮੈਂ ਘਰ ਆ ਗਿਆ ਹਾਂ।

ਜਾਇ ਲਾਲ ਲਾਲੂ ਕੋ ਦਏ।
ਕਹਤਿ ਸੁਜਸੁ ਬਹੁ ਬੰਦਨ ਕਿਏ।
ਅਪਨਿ ਬ੍ਰਿਤਾਂਤ ਕਹੜੋ 'ਪੁਰਿ ਮਾਂਹੀ।
ਕ੍ਰਿਪਾ ਸੰਤ ! ਆਯੋ ਤੁਮ ਪਾਹੀ[1]' ॥੫੧॥

[1]ਹੇ ਸੰਤ! (ਤੇਰੀ) ਕ੍ਰਿਪਾ ਨਾਲ (ਇਸ) ਸ਼ਹਿਰ ਵਿਚ ਤੇਰੇ ਪਾਸ ਆਇਆ ਹਾਂ। (ਅ) (ਉਸ) ਸ਼ਹਿਰ ਵਿਚ ਦਾ ਹਾਲ ਦੱਸਿਆ (ਤੇ ਆਖਿਆ ਕਿ) ਹੇ ਸੰਤ ਤੇਰੀ ਕ੍ਰਿਪਾ ਨਾਲ ਤੇਰੇ ਪਾਸ ਆਇਆ ਹਾਂ।

ਲਾਲੋ ਲਾਲ ਲਿਏ ਕਰ ਦੋਇ।
ਗੁਰੂ ਢਿਗ ਆਨਿ ਰਖੇ ਤਿਨ ਸੋਇ।
ਪਿਖਿ ਸ਼੍ਰੀ ਅਮਰ ਬਚਨ ਮੁਖ ਭਾਖਾ।
'ਨਾਮ ਰਤਨ ਹਿਯਰੇ ਮਹਿਂ ਰਾਖਾ ॥੫੨॥
ਇਨ ਕੋ ਜਾਹ ਨਦੀ ਮੇਂ ਡਾਰ।
ਧਰਹੁ ਨ ਬਿਵਹਾਰਹੁ ਕਰਿ ਪਜਾਰ[1]।'

[1]ਨਾ ਪਿਆਰ ਨਾਲ ਸਾਂਭੋ ਤੇ ਨਾ ਇਨ੍ਹਾਂ ਨਾਲ ਵਿਹਾਰ ਕਰੋ।

ਲਾਲੋ ਗੁਰ ਕੀ ਆਗਜਾ ਮਾਨੀ।
ਫੈਂਕੇ ਜਾਇ ਗਹਿਰ ਜਹਿਂ ਪਾਨੀ[†] ॥੫੩॥

[†]ਕਵਿ ਜੀ ਦਾ ਪ੍ਰਸੰਗ ਤੋਂ ਭਾਵ ਇਹ ਹੈ ਕਿ ਗੁਰਸਿੱਖ ਨੂੰ, ਚਾਹੇ ਗੁਪਤ ਪ੍ਰਗਟ ਕਿਸੇ ਪ੍ਰਕਾਰ ਦੀ ਸ਼ਕਤੀ ਵਾਲੇ ਹੋਣ, ਧਰਮ ਦੀ ਕਿਰਤ ਨਾਲ ਨਿਰਬਾਹ ਕਰਨਾ ਚਾਹੀਏ। ਸ਼ਕਤੀਆਂ ਨੂੰ ਨਾਟਕ ਚੇਟਕ ਤਮਾਸ਼ਿਆਂ ਵਿਚ ਨਹੀਂ ਵਰਤਣਾ ਚਾਹੀਏ, ਸਤਿਨਾਮ ਦੇ ਸਿਮਰਨ ਤੇ ਵਾਹਿਗੁਰੂ ਪ੍ਰਾਪਤੀ ਦੇ ਉਦਮ ਵਿਚ ਰਹਿਣਾ ਚਾਹੀਏ।

ਦੋਹਰਾ:
ਸਤਿਗੁਰ ਅਰ ਗੁਰ ਸਿਖਨ ਕੀ, ਮਹਿਮਾ ਮਹਾਂ ਮਹਾਨ।
ਧੰਨ ਗੁਰੂ ਅਰੁ ਧੰਨ ਸਿਖ, ਜਗਤ ਉਧਾਰਨਿਵਾਨ ॥੫੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿੱਖਜਨ ਕੋ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤ੍ਰੀ ਅੰਸੂ ॥੩੭॥

## ੩੮. [ਖਾਨ ਛੁਰਾ ਆਦਿ ਬਹੱਤਰ ਸਿੱਖ। ਮਹੇਸ਼ਾ। ਸ਼ੇਖਾਂ ਦੇ ਘਰ ਉੱਜੜਨੇ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਖਾਨ ਛੁਰਾ† ਡੱਲੇ ਬਿਖੈ,
ਗੁਰਮੁਖ ਸਿੱਖ ਬਿਸਾਲ
ਪੂਜਹਿ ਪਗ ਪੰਕਜ ਸਦਾ,
ਸ੍ਰੀ ਗੁਰ ਅਮਰ ਕ੍ਰਿਪਾਲ ॥੧॥

†ਭਾਈ ਗੁਰਦਾਸ ਜੀ ਨੇ ਨਾਮ 'ਖਾਂਨੂੰ ਛੁਰਾ' ਦਿੱਤਾ ਹੈ।

ਚੌਪਈ:

ਦੀਪਾ ਮਾਲੂ ਸ਼ਾਹੀ ਔਰ।
ਸਿੱਖੀ ਕਰਤਿ ਬਸਹਿਂ ਤਿਸ ਠੌਰ।
ਨਾਮ ਕਿਦਾਰੀ ਸਿੱਖ ਉਦਾਰ।
ਇੱਤਯਾਦਿਕ ਸਿਖ ਬਹੁਤ ਬਿਚਾਰ ॥੨॥
ਗਿਨਤੀ ਬਿਖੈ ਬਹੱਤਰ ਭਏ।
ਸ੍ਰੀ ਗੁਰ ਅਮਰ ਉਧਾਰਨ ਕਿਏ।
ਕਹੌਂ ਅਗਾਰੀ ਕਥਾ ਤਿਨਹੁਂ ਕੀ।
ਹਰੀ ਅਬਿੱਦਯਾ ਗੁਰੂ ਜਿਨਹੁਂ ਕੀ ॥੩॥
ਨਾਮ ਮਹੇਸ਼ਾ ਪੁਰਿ ਸੁਲਤਾਨ।
ਬਹੁਬਾਹੀ[1] ਅਰ ਧਨੀ ਮਹਾਂਨ।

[1]ਬਹੁ ਬਾਹੀ ਦਾ ਅਰਥ ਇਕ ਜਾਤ ਕਰਦੇ ਹਨ, ਪਰ ਮਹਿੰਮਾ ਪ੍ਰਕਾਸ਼ ਵਿਚ ਜਿਥੋਂ ਦਾ ਇਹ ਪ੍ਰਸੰਗ ਹੈ, ਇਸ ਨੂੰ 'ਬਹੁ ਬਾਹੀ ਵੀਰ' ਲਿਖਿਆ ਹੈ, ਜਿਸ ਦਾ ਮਤਲਬ ਹੈ ਬਹੁਤੀਆਂ ਬਾਹਾਂ ਵਾਲਾ ਤੇ ਬਹਾਦੁਰ। (ਅ) ਬਾਹੀਆ = ਪੱਤੀ। ਬਾਹੀ = ਪੱਤੀਦਾਰ। ਬਹੁ-ਬਾਹੀ = ਬਹੁਤੀਆਂ ਪੱਤੀਆਂ ਵਾਲਾ, (ਦੇਖੋ ਰਾਸ ੧੧ ਅੰਸੂ ੩੪ ਅੰਕ ੪੨)।

ਸਤਿਗੁਰ ਕੀ ਮਹਿਮਾ ਸੁਨਿ ਤਾਂਹੀ।
ਉਪਜਯੋ ਪ੍ਰੇਮ ਮਹਾਂ ਮਨ ਮਾਂਹੀ ॥੪॥
ਗੋਇੰਦਵਾਲ ਗਯੋ ਤਬਿ ਆਇ।
ਦਰਸ਼ਨ ਕਰਿ ਗੁਰ ਕੋ ਪਰਖਾਇ।
ਪੂਰਬ ਭੋਜਨ ਲੰਗਰ ਖਾਯੋ।
ਬਹੁਰ ਜਾਇ ਸਤਿਗੁਰ ਦਰਸਾਯੋ ॥੫॥
ਬਡੇ ਭਾਗ ਤੇ ਬੈਠਯੋ ਪਾਸ।
ਨਿਸ ਦਿਨ ਜਿਸ ਕੇ ਪ੍ਰੇਮ ਸੁ ਪਯਾਸ।
ਬਾਰਬਾਰ ਬੰਦਨ ਕੋ ਕਰਿਹੀ।
ਸਮੁਖ ਬੈਠਿ ਗੁਰ ਦਰਸੁ ਨਿਹਰਿਹੀ[1] ॥੬॥

[1]ਦੇਖਦਾ ਹੈ।

ਬੂਝਨ ਹਿਤ ਗੁਰ ਤਿਸੇ ਅਲਾਯੋ।
'ਕਵਨ ਅਰਥ[1] ਤੂੰ ਚਲਿ ਕਰਿ ਆਯੋ?
ਕਹਾਂ ਬਸੈਂ? ਕਿਸ ਕੋ ਮਤ ਧਾਰਹਿਂ?
ਮੰਤ੍ਰ ਜਾਪ ਕਿਸ ਬਦਨ ਉਚਾਰਹਿਂ[1]?' ॥੭॥

[1]ਕਿਸ ਕੰਮ।

[1]ਕਿਸ ਦਾ ਮੰਤਰ ਤੂੰ ਮੂੰਹੋਂ ਜਪਦਾ ਹੈਂ।

ਹਾਥ ਜੋਰਿ ਤਿਨ ਕਹਯੋ ਬੁਝਾਈ।
'ਪ੍ਰਭੁ ਜੀ! ਮੈਂ ਆਯੋ ਸ਼ਰਨਾਈ।
ਰਾਵਰਿ ਨਾਮ ਆਸ ਕੋ ਧਰੌਂ[1]।
ਮਿਟੇ ਸ਼ੋਕ ਭਵ ਸਾਗਰ ਤਰੌਂ ॥੮॥

[1]ਆਪ ਦੇ ਨਾਮ ਦੀ ਆਸਾ ਧਾਰਕੇ (ਆਯਾ ਹਾਂ)।

ਅਪਰ ਸਭਿਨਿ ਤੇ ਆਸ ਮਿਟਾਇ।
ਰਹੋਂ ਆਪ ਕੀ ਪਰਿ ਸ਼ਰਨਾਇ।'
ਤਬਿ ਸ਼੍ਰੀ ਸਤਿਗੁਰ ਕਹਯੋ ਸੁਨਾਈ।
'ਹਮਰੀ ਸ਼ਰਨ ਪਰਯੋ ਨਹਿਂ ਜਾਈ ॥੯॥
ਜੇ ਹਮਰੋ ਸਿੱਖ ਹੋਯੋ ਚਹੈਂ।
ਨਹੀਂ ਸੰਪਦਾ ਤੁਝ ਢਿਗ ਰਹੈ।
ਨਰ ਉਪਹਾਸ ਕਰਹਿਂ ਸਮਝਾਵਹਿਂ।
ਦੁਖੀ ਹੋਇ ਪੁਨ ਬਹੁ ਪਛੁਤਾਵਹਿਂ' ॥੧੦॥
ਸੁਨਤਿ ਮਹੇਸ਼ੇ ਤਬਹਿ ਉਚਾਰਯੋ।
'ਤਨ ਮਨ ਧਨ ਤੁਮਰੇ ਪਰ ਵਾਰਯੋ।
ਨਾਸ਼ ਹੋਹਿ ਤੌਂ ਚਹੋਂ ਨ ਕੋਊ।
ਤੁਮਰੋ ਪ੍ਰੇਮ ਕਰੌਂ ਦ੍ਰਿੜ੍ਹ ਸੋਊ ॥੧੧॥
ਸਭਿ ਦਿਸ਼ ਤੇ ਮੈਂ ਤਜਾਗੀ ਆਸ।
ਨਿਜ ਚਰਨਨ ਮਹਿਂ ਦੇਹੁ ਨਿਵਾਸ।'
ਦ੍ਰਿੜ੍ਹ ਨਿਸ਼ਚਾ ਦੇਖਯੋ ਜਿਸ ਕਾਲਾ।
ਨਿਜ ਕਰ ਧਰਯੋ ਤਿਸੀ ਕੋ ਭਾਲਾ[1] ॥੧੨॥

[1]ਮੱਥੇ ਤੇ।

ਸੱਤਿਨਾਮ ਸੋ ਮੰਤ੍ਰ ਜਪਾਵਾ।
ਸਿਖ ਨੇ ਦ੍ਰਿੜ੍ਹ ਕੀਨਸਿ ਸੁਖ ਪਾਵਾ।
ਬਹੁਰ ਕਸੌਟੀ ਮਹਿਂ ਸੋ ਕਸਯੋ[1]।
ਕੇਤਿਕ ਦਿਨ ਮਹਿਂ ਧਨ ਸਭਿ ਨਸਯੋ ॥੧੩॥

[1]ਭਾਵ ਉਸ ਨੂੰ ਪਰਖਣਾ ਵਿਚ ਪਾਇਆ।

ਜਿਸ ਜਿਸ ਕਾਰ ਬਿਖੈ ਜਿਹ ਦੀਨ।
ਤਹਿਂ ਸਭਿ ਨਾਸ਼ਜੋ ਭਯੋ ਬਿਹੀਨ[1]।

[1]ਜਿੱਥੇ ਜਿੱਥੇ (ਧਨ) ਦਿੱਤਾ ਤਿੱਥੇ ਸਭਿ ਨਾਸ ਹੋ ਗਿਆ ਤੇ (ਉਹ ਧਨ) ਰਹਤ ਹੋ ਗਿਆ।

ਹਸਨ ਲਗੇ ਨਰ 'ਇਹੁ ਕਜਾ ਕੀਨੋ।
ਸਿੱਖ ਹੋਇ ਤੈਂ ਕਜਾ ਕਿਤ[1] ਲੀਨੋ ॥੧੪॥

[1]ਕੀਹ ਜਸ। (ਅ) ਕੀਹ ਕੁਛ।

ਘਰ ਤੇ ਸੰਪਦ ਭਈ ਬਿਨਾਸ਼।
ਅੰਨ ਬਸਤ੍ਰ ਕੀ ਤੋਟ, ਨ ਪਾਸ[1]।'

[1]ਅੰਨ ਬਸਤਰ ਦੀ ਤੋਟ ਆ ਗਈ, ਪਾਸ ਨਾ ਰਿਹਾ।

ਸੁਨਤਿ ਮਹੇਸ਼ੇ ਸਭਿ ਸੋਂ ਕਹਜੋ।
'ਮੈਂ ਗੁਰ[1] ਉਚ ਪ੍ਰੇਮ ਪਦ ਲਹਜੋ ॥੧੫॥

[1]ਗੁਰੂ ਜੀ ਤੋਂ।

ਜੋ ਕਬਹੂੰ ਨਹਿਂ ਬਿਨਸਨਹਾਰਾ।
ਦੁਖ ਸਾਗਰ ਤੇ ਕਰਹਿ ਉਧਾਰਾ।
ਇਹੁ ਸੰਪਦ ਮਿੱਥਜਾ ਸਮ ਸੁਪਨੇ[1]।

[1]ਸੁਪਨੇ ਵਾਂਙੂ ਝੂਠੀ ਹੈ।

ਕਿਮਿ ਪਰਲੋਕ ਲੇਤਿ ਸੰਗ ਅਪਨੇ[1] ॥੧੬॥

[1]ਪ੍ਰਲੋਕ ਵਿਚ (ਜੀਵ) ਕਿਵੇਂ ਆਪਣੇ ਨਾਲ ਲੈ ਜਾ ਸਕਦਾ ਹੈ।

ਏਕ ਬਾਰ ਇਹੁ ਬਜੋਗ ਉਦੋਤੇ[1]।

[1]ਵਿਛੋੜਾ ਉਦੇ ਹੋਣਾ ਹੀ ਹੈ।

ਜੀਵਤਿ ਜਾਤਿ ਕਿ ਮਿਰਤਕ ਹੋਤੇ[1]।

[1]ਜੀਂਵਦਿਆਂ (ਚਲੀ ਗਈ) ਕਿ ਮਰ ਗਿਆਂ ਤੇ ਚਲੀ ਜਾਂਦੀ।

ਗੁਰ ਪਗ ਪੰਕਜ ਜੇ ਮਨ ਲਾਗੇ।
ਹਲਤ ਪਲਤ ਕੇ[1] ਸੰਕਟ ਭਾਗੇ ॥੧੭॥

[1]ਇਸ ਲੋਕ ਤੇ ਪ੍ਰਲੋਕ ਦੇ।

ਮਿੱਥਜਾ ਸੰਪਤ ਨਾਸ਼ ਭਈ ਹੈ।
ਸਾਚੀ ਸਤਿਗੁਰ ਸ਼ਰਨ ਲਈ ਹੈ।
ਪਰਮਾਨੰਦ ਭਯੋ ਅਬਿ ਭੌ ਨ[1]।'

[1]ਪਰਮ ਅਨੰਦ ਰੂਪ ਹੋ ਗਿਆ ਹਾਂ, ਹੁਣ ਭੈ ਨਹੀਂ ਰਿਹਾ।

ਇਮਿ ਕਹਿ ਸਭਿ ਸੰਗ ਠਾਨੀ ਮੌਨ ॥੧੮॥
ਬਹੁ ਉਪਹਾਸ ਕਰਤਿ ਰਹਿਂ ਲੋਗ।
ਕਰਤਿ ਨਹੀਂ ਮਨ ਹਰਖ ਕਿ ਸੋਗ।
ਸਤਿਗੁਰ ਪ੍ਰੇਮ ਬਿਖੈ ਮਸਤਾਨਾ।
ਸਿਮਰਨ ਸੱਤਿਨਾਮ ਕੋ ਠਾਨਾ ॥੧੯॥
ਪੁਨ ਗੁਰ ਦਰਸ਼ਨ ਕੋ ਚਲਿ ਆਯੋ।
ਹਾਥ ਜੋਰਿ ਕਰਿ ਸੀਸ ਨਿਵਾਯੋ।
ਦੁਰਬਲ[†] ਭਯੋ ਦੇਖਿ ਕਰਿ ਤਾਂਹੀ।

[†]ਪਾ:-ਦੁਰਲਭ।

ਕ੍ਰਿਪਾ ਕਰੀ ਸ਼੍ਰੀ ਗੁਰ ਮਨ ਮਾਂਹੀ ॥੨੦॥
ਸਿਖ ਨੇ ਸਹਜੋ ਕਸੌਟੀ ਤਾਉ[1]।

[1]ਕਸੌਟੀ (ਦੀ ਕਸ ਤੇ ਅੱਗ ਦਾ) ਤਾਉ। [ਸੰਸ:

ਅਵਕੀਰਣ]।

ਬਾਰਹ ਬੰਨੀ[1] ਭਯੋ ਸੁ ਭਾਉ।

[1]ਭਾਵ ਅਤਯੰਤ ਸ਼ੁੱਧ।

'ਆਗੇ ਤੇ ਦਸ ਗੁਨ ਧਨ ਪੈਹੈਂ[1]।

[1]ਪਾਵੇਂਗਾ।

ਲੋਕ ਪ੍ਰਲੋਕ ਸੁਫਲ ਤੁਵ ਹ੍ਵੈ ਹੈ' ॥੨੧॥
ਇਮਿ ਵਰ ਦੇ ਕਰਿ ਕਰ੍ਯੋ ਨਿਹਾਲ।
ਪੁਨ ਤਿਸ ਢਿਗ ਧਨ ਭਯੋ ਬਿਸਾਲ।
ਇਸੀ ਪ੍ਰਕਾਰ ਬਹੁਤ ਨਰਤਾਰੇ।
ਸਿੱਖੀ ਮਾਰਗ ਚਲ੍ਯੋ ਉਦਾਰੇ ॥੨੨॥
ਆਇ ਸ਼ਰਨ ਜੋ ਗੁਰਕੀ ਪਰੈ।
ਬ੍ਰਹਮਗਯਾਨ ਜੁਤਿ ਸ਼ਕਤਿ ਸੁ ਧਰੈ।
ਦੋਨਹੁ ਹਾਥਨ ਸੋਂ ਬਰਤਾਵੈਂ[1]।

[1]ਵਰਤਾਂਵਦੇ ਹਨ (ਨਾਮ ਤੇ ਕਰਾਮਾਤ)।

ਮਾਨੈਂ ਬਚਨ ਪਾਰ ਪਰਿ ਜਾਵੈਂ ॥੨੩॥

ਦੋਹਰਾ:

ਗੋਂਦਵਾਲ ਸ਼ੋਭਾ ਨਿਰਖਿ[1], ਸ਼ੇਖਨਿ[2] ਰਚੇ ਨਿਕੇਤ।

[1]ਦੇਖ ਕਰਕੇ। [2]ਸ਼ੇਖਾਂ ਨੇ (ਸ਼ੇਖ ਮੁਸਲਮਾਨਾਂ ਦੀ ਇਕ ਜ਼ਾਤ ਹੈ)।

ਅਕਬਰ ਸਾਥ ਰਹਤਿ ਵਹੀ, ਸਭਿ ਭਾਯਨਿ ਸੰਮੇਤ[1] ॥੨੪॥

[1]ਓਹ (ਸ਼ੇਖ) ਸਾਰੇ ਭਾਈਆਂ ਸਮੇਤ।

ਚੌਪਈ:

ਗੁਰ ਸਥਾਨ ਮੰਗਲ ਬਹੁ ਹੋਵੈ।
ਗਾਵਤਿ ਸਭਿ ਸਿਖ ਸ਼ਬਦਨ ਜੋਵੈਂ[1]।

[1]ਭਾਵ ਸ਼ੇਖ ਵੇਖਦੇ।

ਸ਼ੇਖਨ ਕੇ ਸਿਸ[1] ਦੇਖਿ ਸੁ ਚਾਲੀ।

[1]ਲੜਕੇ, ਬੱਚੇ।

ਸਹਿ ਨ ਸਕਹਿਂ ਵਹਿ[1] ਕਰੈਂ ਕੁਚਾਲੀ ॥੨੫॥

[1]ਓਹੁ (ਬੱਚੇ)।

ਨੀਰ ਭਰਨ ਘਟ[1] ਲੈ ਸਿਖ ਜਾਵੈਂ।

[1]ਘੜੇ।

ਬਾਲ ਗੁਲੇਲਾ ਮਾਰਿ ਗਵਾਵੈਂ[1]।

[1]ਭਾਵ ਫੋੜ ਦੇਵਨ।

ਯਾ ਬਿਧਿ ਬਹੁਤ ਕਰੀ ਜਬਿ ਤਿਨੈ।
ਗੁਰ ਪੈ ਸਿੱਖਜਨ ਕੀਨੀ ਬਿਨੈ ॥੨੬॥
'ਸ਼ੇਖਨ ਸੁਤ ਘਟ ਤੋਰੈਂ ਤੁਰਨਿ।
ਜਲ ਕੋਂ ਜਬਿ ਕਰਿ ਲ੍ਯਾਵੈਂ ਪੂਰਨ।'
ਤਬਿ ਕਰੁਨਾ ਕਰ ਬੋਲੇ ਬਾਨੀ।
'ਮਸ਼ਕੈਂ ਬੀਚ ਲਿਆਵੋ ਪਾਨੀ' ॥੨੭॥
ਮਾਨਿ ਬਚਨ ਤਯੋਂ ਹੀ ਤਿਨ ਕੀਨੀ।

ਜਲ ਭਰਿਬੋ ਕੋ ਮਸ਼ਕੈਂ ਲੀਨੀ।
ਤਬਿ ਬਾਰਕ ਕਰ ਧਾਰਿ ਕਮਾਨੈ।
ਤੀਰ ਮਾਰ ਫਾਰੈਂ ਅਭਿਮਾਨੈ ॥੨੮॥
ਪੁਨ ਸਿੱਖਨ ਗੁਰ ਕੇਰਿ ਹਦੂਰਾ।
ਸਕਲ ਬ੍ਰਿਤਾਂਤ ਬਖਾਨਜੋ ਤੂਰਾ।
'ਮਸ਼ਕੈਂ ਫਾਰਤਿ ਕਸ ਕੈ ਤੀਰਨਿ।
ਬਸ ਨਹਿਂ ਚਲਤਿ ਕਰਤਿ ਅਵਗੀਰਨਿ[1]' ॥੨੯॥
[1]ਨਾਸ਼ ਕਰਦੇ ਹਨ।

ਤਬਿ ਮੁਖ ਚੰਦ ਬਚਨ[†] ਪਰਕਾਸ਼ੇ।
[†]ਪਾ:-ਬਦਨ।

'ਗਾਗਰ ਮੈਂ ਜਲ ਲਜਾਉ ਹੁਲਾਸੇ।'
ਸੱਤਿ ਭਾਖਿ[1] ਕੀਨੀ ਤਿਨ ਤੈਸੇ।
[1]ਸਤ ਵਚਨ ਕਹਿਕੇ।

ਕਹੀ ਮੁਕੰਦ ਅਨੰਦਤਿ ਜੈਸੇ ॥੩੦॥
ਵਹ ਬਾਲਕ ਘਟ[†] ਈਂਟਨ ਭਾਨੈ[1]।
[1]ਇੱਟਾਂ ਨਾਲ ਤੋੜ ਦੇਣ। [†]ਪਾ:-ਸੋ।

ਜ਼ੁਲਮੀ ਕਰੈਂ ਦੁਸ਼ਟ ਅਭਿਮਾਨੈ।
ਮਾਤ ਤਾਤ ਤਿਨ ਕੇ ਨਹਿਂ ਹੋਰੈਂ[1]।
[1]ਨਹੀਂ ਰੋਕਦੇ।

ਹੋਤਿ ਪ੍ਰਸੰਨ ਨਿਹਾਰਿ ਬਹੋਰੈਂ ॥੩੧॥
ਪੁਨਿ ਅਰਦਾਸ ਕਰੀ ਸਭਿ ਸੰਗਤਿ।
'ਗਗਰਨ[†] ਤੋਰੈ ਬਾਲਕ ਪੰਗਤਿ।'
[†]ਪਾ:-ਗਾਗਰਨ।

ਸੁਨਿ ਤੂਸ਼ਨ ਕਰੁਨਾਕਰ ਹੋਏ।
ਉੱਤਰ ਨਾਂਹਿ ਦਯੋ ਤਬਿ ਕੋਏ ॥੩੨॥
ਤਹਾਂ ਤਬਹਿ ਸੰਨਜਾਸੀ ਆਏ।
ਬਾਲਨਿ ਤੈਸੇ ਕੀਨੀ ਜਾਏ।
ਨੀਰ ਪੂਰ[1] ਜਬਿ ਲਜਾਵੈ ਕੋਊ।
[1]ਭਰਕੇ।

ਤੋਰ ਦੇਤਿ ਬਿਨ ਬੇਰ ਸੁ ਸੋਊ ॥੩੩॥
ਲਾਗਜੋ ਤਹਾਂ ਗੁਲੇਲਾ ਜਾਈ।
ਨਿਕਸਜੋ ਨੈਨ ਮਹੰਤ ਤਦਾਈ।
ਸ਼ਸਤ੍ਰ ਪਕਰ ਕਰਿ ਕੇਤੇ ਮਾਰੇ[1]।
[1]ਸੰਨਜਾਸੀਆਂ ਨੇ) ਮਾਰੇ।

ਕੇਤੇ ਚੀਰੇ ਕੇਤੇ ਫਾਰੇ ॥੩੪॥
ਤਿਹੀ ਸਮੇਂ ਤੁਰਕਨ ਕੋ ਡੇਰਾ।
ਪਰਜੋ ਆਇ ਪੁਰਿ ਕੇ ਚੌਫੇਰਾ।
ਖਚਰਨ ਧਨ ਕੀ ਲਦੀ ਅਨੇਕਾ।
ਉਤਰੀ ਆਇ ਰੈਨ ਕਰਿ ਟੇਕਾ[1] ॥੩੫॥
[1]ਰਾਤ ਟਿਕਨ ਲਈ।

ਪ੍ਰਾਤਿਕਾਲ ਚਲਿਬੋ ਤਿਨ ਕੀਨੋ।
ਆਂਧੀ ਅਈ ਪ੍ਰਲੈ ਸੀ ਚੀਨੋ।
ਅਪਨੋ ਪਰੋ[1] ਨ ਦੇਖਯੋ ਜਾਈ।
ਜਨੁ ਸਕਲੇ ਭੇ ਅੰਧ ਤਦਾਈਂ ॥੩੬॥

[1]ਆਪਣਾ ਪਰਾਇਆ।

ਬਾਇ ਲਾਗ ਗਿਰ ਹੈਂ ਨਰ ਘੋਰੇ[1]।
ਖੱਚਰ ਭਾਜੀ ਤਬਿ ਪੁਰਿ ਓਰੇ।
ਬਰੀ ਜਾਇ ਤਿਨ ਤੁਰਕਨਿ[†] ਧਾਮਾ[1]।
ਗੁਰ ਸੋਂ ਕਰਤਿ ਬਿਰੋਧਿ ਜਿ ਗ੍ਰਾਮਾ[1] ॥੩੭॥

[1]ਆਦਮੀ ਬੁਰੀ ਤਰ੍ਹਾਂ। (ਅ) ਨਰ ਤੇ ਘੋੜੇ।

[1]ਭਾਵ ਸ਼ੇਖਾਂ ਦੇ ਘਰ। [†]ਪਾ:-ਸ਼ੇਖਨ।

[1]ਪਿੰਡ ਵਿਚ।

ਤਾਤਕਾਲ ਤਿਨ ਅੰਤਰ ਪਾਈ[1]।
ਖੁਰਾ ਖੋਜ ਜਾਨਯੋ ਨਹਿਂ ਜਾਈ।
ਆਂਧੀ ਹਟੀ ਭਯੋ ਉਜਿਆਰਾ।
ਖੱਚਰ ਦੇਖਨ ਲਗੇ ਅਪਾਰਾ ॥੩੮॥

[1]ਅੰਦਰ ਵਾੜ ਲਈ।

ਟੋਲਿ ਟੋਲਿ ਬਹੁ ਰਹੇ, ਨ ਪਾਈ।
ਹੁਇ ਨਿਰਾਸ ਜਬਿ ਚਲੇ ਮੁਰਾਈ[†]।
ਗ੍ਰਹਿ ਅੰਤਰ ਖੱਚਰ ਤਬਿ ਬੋਲੀ।
ਬਰੇ ਸਿਪਾਹੀ ਲੀਨਸਿ ਖੋਲੀ ॥੩੯॥

[†]ਪਾ:-ਮਹਾਈ।

ਜਪਤ[1] ਕਰਯੋ ਘਰ ਬਾਹਰ ਤਿਨ ਕੋ।
ਗੁਰ ਸੋਂ ਬੈਰ ਹੁਤੋ ਥੋ ਜਿਨ ਕੋ।
ਕੇਤਿਕ ਫਾਂਸੀ ਦੀਨ ਉਠਾਈ।
ਕੇਤਿਕ ਕੀ ਤਬਿ ਪਤਿ ਉਤਰਾਈ ॥੪੦॥

[1]ਜ਼ਬਤ।

ਗੁਰ ਪੈ ਸਿੱਖਨ ਕਹੀ ਸਪੂਰਨ।
ਸੁਨਿ ਗੁਰ ਕਹਤਿ ਭਏ ਤਬਿ ਤੂਰਨ।
'ਏਕ ਸੰਤ ਪੈ ਸਿੱਖ ਸੁ ਬੋਲਯੋ।
ਸੋ ਸੁਨਿਹੋ ਧਰਿ ਧਯਾਨ ਅਮੋਲਯੋ ॥੪੧॥

-ਜੇ ਕਾਹੂ ਕੋ ਬੁਰਾ ਕਰਾਵੈ।
ਤੋ ਕਯਾ ਕਰੈ? ਕਹੋ ਸੁਖਦਾਵੈ!
ਭਲਾ ਕਰੈ ਜੋ ਬੁਰਾ ਕਰਾਵੈ।
ਬਦਲਾ ਲੇਵਨ[†] ਤੇ ਹਟਿ ਜਾਵੈ ॥੪੨॥

[†]ਪਾ:-ਦੇਵਨ। ਤਿੰਨ ਲਿਖਤੀ ਨੁਸਖਿਆਂ ਵਿਚ 'ਬਦਲਾ ਲੇਵਨ' ਵਾਲੀ ਤੁਕ ਹੈ ਨਹੀਂ ਸੋ, ਦੋਨੋਂ ਵੇਰ ਇਹੋ ਤੁਕ ਹੈ- ਭਲਾ ਕਰੈ ਜੋ ਬੁਰਾ ਕਰਾਵੈ।

ਫੇਰ ਕਰੈ ਤੌਂ? ਕਰਿ ਹੈ ਕਰਿਹੈ।

ਤੌ ਭਲਿਆਈ ਵਹੁ ਦੁਖ ਭਰਿਹੈ।
ਕਰਿਨੇ ਜੋਗਾ ਰਹੈ ਨ ਸੋਊ।
ਆਪੇ ਹੀ ਮਰਿ ਜੈ ਹੈ ਸੋਊ[1]- ॥੪੩॥

[1]ਇਕ ਸਿੱਖ (ਸ੍ਰੀ) ਸੰਤ (ਜੀ) ਪਾਸ ਬੋਲਿਆ, ਸੋ ਅਮੋਲਕ (ਸਿੱਖਜਾ) ਧ੍ਯਾਨ ਧਰਕੇ ਸੁਣੋਂ। (ਪ੍ਰਸ਼ਨ ਸਿੱਖ ਦਾ:-) ਜੇ ਕੋਈ ਕਿਸੇ ਦਾ ਬੁਰਾ ਕਰੇ, ਤਾਂ (ਉਹ) ਕੀਹ ਕਰੇ? ਕਹੋ ਹੇ ਸੁਖਦਾਈ (ਸੰਤ) ਜੀ! (ਉਤਰ:-) ਭਲਾ ਕਰਦਿਆਂ ਜੋ ਬੁਰਾ ਕਰੇ, (ਤਾਂ ਬੁਰੇ ਤੋਂ) ਬਦਲਾ ਲੈਣੋਂ ਹਟ ਜਾਵੇ। (ਪ੍ਰਸ਼ਨ:-) (ਜੇ) ਫੇਰ (ਬੀ ਬੁਰਾ) ਕਰੇ ਤਾਂ, (ਉਤਰ:-) (ਉਹ ਭਲਿਆਈ) ਕਰ (ਭਲਿਆਈ) ਕਰੇ, ਤਾਂ (ਭਲੇ ਦੀ) ਭਲਿਆਈ (ਕਰਨ ਕਰਕੇ) ਉਹ (ਬੁਰਾ ਆਪੇ) ਦੁਖ ਭਰੇਗਾ, (ਇਥੋਂ ਤਾਈਂ ਕਿ) ਉਹ ਕਰਨ ਜੋਗਾ ਹੀ ਨਾ ਰਹੇਗਾ, ਆਪੇ ਹੀ ਮਰ ਜਾਏਗਾ। ਇਸ ਤੋਂ ਅਗੇ ਹੁਣ ਗੁਰੂ ਜੀ ਬਚਨ ਬੋਲਦੇ ਹਨ। ਇਹ ਸਾਰੀ ਗੱਲ ਬਾਤ ਦੱਸਦੀ ਹੈ ਕਿ ਗੁਰੂ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਵੱਲ ਇਸ਼ਾਰਾ ਕਰ ਰਹੇ ਹਨ, ਹੋ ਸਕਦਾ ਹੈ ਕਿ ਉਸ ਸਿੱਖਜਾ ਵਲ ਇਸ਼ਾਰਾ ਕਰ ਰਹੇ ਹੋਣ ਜੋ ਤਪੇ ਦੀ ਹੋਣੀ ਪਰ ਗੁਰੂ ਅੰਗਦ ਦੇਵ ਜੀ ਨੇ ਦਿੱਤੀ ਸੀ।

ਜੈਸੀ ਕਰੈ ਸੁ ਤੈਸੀ ਪਾਵੈ।
ਗੁਰ ਸਥਾਨ ਨੀਵੇਂ ਬਿਰਧਾਵੈ[1]†।'

[1]ਗੁਰ ਸਥਾਨ ਵਿਚ ਜੋ ਨੀਵਾਂ (ਬਣੇਗਾ) ਸੋ ਵਧੇਗਾ।
†ਪਾ:-ਬਧ ਜਾਵੈ। ਨੰਮ੍ਰ ਬ੍ਰਿੱਧਾਵੈ।

ਸ਼੍ਰੀ ਪਰਮੇਸੁਰ ਹੈ ਸਮਰੱਥ।
ਸੰਤਨ ਕੋ ਰਾਖਤਿ ਦੈ ਹੱਥ† ॥੪੪॥

†ਇਹ ਦੋ ਤੁਕਾਂ ਇਕੋ ਨੁਸਖੇ ਵਿਚ ਸਨ।

ਜਿਨ ਕੇ ਐਸੇ ਭਯੋ ਗਿਆਨਾ।
ਸੇਵੈਂ ਗੁਰੂ ਭਾਵ ਧਰਿ ਨਾਨਾ†।

†ਇਹ ਦੋ ਤੁਕਾਂ ੪ ਨੁਸਖਿਆਂ ਵਿਚ ਸਨ।

ਕਹੀ ਸੰਤੋਖ ਸਿੰਘ ਇਹ ਕਥਾ।
ਜਿਨਹਿ ਸੁਨੀ ਤਿਨ ਕਾਲ ਨ ਮਥਾ† ॥੪੫॥

†ਇਹ ਦੋ ਸਤਰਾਂ ਭੀ ਇਕੋ ਨੁਸਖੇ ਵਿਚ ਸਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ਼ੇਖਨ' ਪ੍ਰਸੰਗ ਬਰਨਨੰ ਨਾਮ ਅਸ਼ਟਤ੍ਰਿੰਸਤੀ ਅੰਸੂ ॥੩੮॥

## ੩੯. [ਲਾਲੂ, ਦੁਰਗਾ, ਜੀਵੰਧਾ, ਜੱਗਾ, ਖਾਨੁ, ਮਾਈਆ, ਗੋਵਿੰਦ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਇਕ ਲਾਲੂ ਬੁਧਿਵਾਨ ਨਰ, ਦੂਸਰ ਦੁਰਗਾ ਨਾਮ।
ਜੀਵੰਦਾ ਮਿਲ ਤੀਸਰੋ, ਚਲਿ ਆਏ ਗੁਰ ਸਾਮ[1] ॥੧॥ — [1]ਗੁਰੂ ਸ਼ਰਨ।

ਚੌਪਈ:

ਕਰਿ ਬੰਦਨ ਕੋ ਲਾਗੇ ਸੇਵਾ।
ਇਕ ਦਿਨ ਬੈਠਿ ਨਿਕਟ ਗੁਰ ਦੇਵਾ।
ਹਾਥ ਜੋਰਿ ਅਰਦਾਸ ਬਖਾਨੀ।
'ਦਿਹੁ ਉਪਦੇਸ਼ ਅਪਨਿ ਜਨ ਜਾਨੀ[1] ॥੨॥ — [1]ਦਾਸ ਜਾਣਕੇ।
ਜਿਸ ਤੇ ਹੋਇ ਉਧਾਰ ਹਮਾਰਾ।
ਸ਼੍ਰੀ ਗੁਰ ਅਮਰ ਸੁ ਬਾਕ ਉਚਾਰਾ।
'ਪਰਉਪਕਾਰ ਸਮਾਨ ਨ ਔਰ।
ਕਰਹਿ ਸਦਾ, ਤਿਸ ਗਤਿ ਸੁਖ ਠੌਰ[1] ॥੩॥ — [1]ਉਸ ਨੂੰ ਸੁਖ ਦਾ ਥਾਂ ਪ੍ਰਾਪਤ ਹੁੰਦਾ ਹੈ।
ਸੋ ਉਪਕਾਰ ਸੁ ਤੀਨ ਪ੍ਰਕਾਰਾ।
ਧਰੋ ਆਪ ਤੁਮ ਲਖਿ ਉਰ ਸਾਰਾ।
ਜੇਤਿਕ ਅਪਨੇ ਢਿਗ[1] ਧਨ ਅਹੈ। — [1]ਪਾਸ।
ਦੇਹੁ ਰੰਕ ਜੋ ਦੁਖੀਆ ਲਹੈ[1] ॥੪॥ — [1]ਜਾਣੋ।
ਪਿਖਹੁ ਗ਼ਰੀਬ ਅਨਾਥਨਿ ਜਹਾਂ।
ਵਸਤ੍ਰ ਅਹਾਰ ਦੀਜੀਅਹਿ ਤਹਾਂ।
ਦੇਖਹੁ ਦੁਖੀ ਦਯਾ ਕੋ ਧਾਰਹੁ।
ਜਥਾ ਸ਼ਕਤਿ ਤਿਹ ਦੁਖ ਨਿਰਵਾਰਹੁ[1]† ॥੫॥ — [1]ਇਹ ਪਹਿਲਾ ਉਪਕਾਰ ਹੈ। †ਪਾ:-ਕਰ ਤਿਹ ਨਿਰਵਾਰੋ।
ਨਿਜ ਬਾਨੀ ਤੇ ਸ਼ੁਭ ਬਨਿ ਆਵੈ।
ਬਿਗਰਜੋ ਕਾਰਜ ਪਰ ਸੁਧਰਾਵੈਂ[1]। — [1]ਦੂਜੇ ਦਾ ਕਾਰਜ ਸੁਧਾਰ ਦੇਵੇ।
ਕੈ ਬਿੱਦਯਾ ਹੁਇ ਅਪਨੇ ਪਾਸ।
ਅਪਰ ਪਢਾਵਹਿ ਧਰਹਿ ਹੁਲਾਸ[1] ॥੬॥ — [1]ਇਹ ਦੂਜਾ (ਬਾਣੀ ਦਾ) ਉਪਕਾਰ ਹੈ।
ਪੁਨ ਮਨ ਤੇ ਸਭਿ ਕੋ ਭਲ ਚਾਹੈ।

ਬੁਰਾ ਕਰਨਿ ਹਿਤ ਕਬਿ ਨ ਉਮਾਹੈ[1]।
ਪਾਸ ਪਦਾਰਥ, ਅਰੁ ਬਚ ਕਹੈ।
ਤ੍ਰਿਤੀਏ ਕਿਸ ਕੋ ਬੁਰਾ ਨ ਚਹੈ[1] ॥੭॥

[1]ਇਹ ਤੀਸਰਾ (ਮਨ) ਦਾ ਉਪਕਾਰ ਹੈ।

[1]ਤਿੰਨਾਂ ਉਪਕਾਰਾਂ ਨੂੰ ਫੇਰ ਗਿਣਦੇ ਹਨ-੧. ਪਾਸ ਪਦਾਰਥ ਹੋਣ ਵੇਲੇ ਦਾ ਭਾਵ ਦੇਣਾ, ੨. ਬਾਣੀ ਦਾ ਭਾਵ ਸ਼ੁਭ ਬਚਨ ਆਖੇ, ੩. ਮਨ ਦਾ ਭਾਵ ਕਿ ਬੁਰਾ ਕਿਸੇ ਦਾ ਨਾਂ ਚਾਹੇ।

ਇਮ ਤੀਨੋ ਤੇ ਪਰਉਪਕਾਰ।
ਕਰਹੁ ਸਦਾ, ਪਰ ਦੁਖ ਨਿਰਵਾਰਿ।
ਸਰਬ ਦਾਨ ਤੇ ਅਹੈ ਬਿਸਾਲਾ।
ਅੰਨ ਦੇਨਿ ਕੀਜਹਿ ਸਭਿ ਕਾਲਾ ॥੮॥
ਜਿਸ ਤੇ ਪ੍ਰਾਨ ਧਰਤਿ ਹੈ ਪ੍ਰਾਨੀ।
ਅਪਰ ਹੋਹਿ ਕਿਮਿ ਤਾਂਹਿ ਸਮਾਨੀ।
ਕਾਚੋ ਪਾਕੋ ਜਯੋਂ ਕਯੋਂ ਦੀਜੈ।
ਛੁਧਿਤ ਦੇਖਿ ਕਰਿ 'ਨਾਂਹਿ' ਨ ਕੀਜੈ ॥੯॥
ਜਿਸ ਕਿਸ ਸਮੇਂ ਸਾਂਝ ਕੈ ਪ੍ਰਾਤਿ।
ਬਿਨਾ ਬਿਚਾਰੇ ਭੋਜਨ ਦਾਤਿ।
ਊਚ ਨੀਚ ਨਹਿਂ ਪਰਖਹੁ ਜਾਤੀ।
ਦੇ ਕਰਿ ਅੰਨ ਕਰਹੁ ਤ੍ਰਿਪਤਾਤੀ' ॥੧੦॥
ਸ੍ਰੀ ਗੁਰ ਅਮਰਦਾਸ ਕੀ ਬਾਨੀ।
ਸ਼ਰਧਾ ਧਰਿ ਉਰ ਤੀਨਹੁਂ ਮਾਨੀ।
ਤੀਨ ਬਿਧਿਨਿ ਕੀਨਸਿ ਉਪਕਾਰਾ।
ਦੇਤਿ[†] ਛੁਧਿਤ ਕੋ ਅਧਿਕ ਅਹਾਰਾ ॥੧੧॥

[†]ਪਾ:-ਦੇਖਿ।

ਗੁਰ ਕੋ ਸਿੱਖ ਭਏ ਇਸ ਰੀਤਿ।
ਆਵਹਿਂ ਦਰਸ਼ਨ ਕੋ ਧਰਿ ਪ੍ਰੀਤਿ।
ਸੇਵਤਿ ਰਹੇ ਭਗਤਿ ਕੋ ਪਾਇ।
ਅੰਤ ਗੁਰੂ ਢਿਗ ਪਹੁਂਚੇ ਜਾਇ[†] ॥੧੨॥

[†]ਏਹ ਦਾਨੇ ਹਕੀਮ ਦੇ ਅੱਡ ਅੱਡ ਰੋਗਾਂ ਦੇ ਅੱਡ ਅੱਡ ਦਾਰੂ ਹਨ। ਏਹ ਤ੍ਰੈਏ ਧਨ ਦੇ ਪਿਆਰੇ ਹੋਸਨ, ਇਨ੍ਹਾਂ ਦੇ ਮਨ ਦੇ ਥਰ ਨੂੰ ਦਇਆ ਦਾਨ ਦਾ ਸੁਭਾਵ ਪਾਕੇ ਪੰਘਾਰਿਆ, ਫਿਰ ਓਹ ਆਉਂਦੇ ਰਹੇ ਤੇ ਭਗਤੀ ਨੂੰ ਪ੍ਰਾਪਤ ਹੋਕੇ ਪਦਮ ਪਦ ਨੂੰ ਅੱਪੜੇ। ਕਲਿਆਣ ਤਾਂ ਨਾਮ ਤੇ ਭਗਤੀ ਨਾਲ ਹੁੰਦੀ ਹੈ, ਦੇਖੋ ਅਗੇ ਇਸੇ ਅੰਸੂ ਦੇ ਅੰਕ ੨੬, ੨੭। ਦਾਨ ਦਇਆ ਆਦਿਕ ਸ਼ੁਭ ਕਰਮ ਹਨ, ਮਨ ਨੂੰ ਨਰਮ ਤੇ ਸਫਾ ਕਰਨ ਵਾਸਤੇ। ਜੋ ਦਾਨ ਹੰਕਾਰ ਨਾਲ ਕੀਤੇ ਜਾਂਦੇ ਹਨ ਓਹ ਇਸ ਤੋਂ ਬੀ ਨੀਵੇਂ ਦਰਜੇ ਦੀ ਨੇਕੀ ਹੈ। ਕਈ ਦਾਨ ਕਪਟ ਬਣਾਕੇ ਕੀਤੇ ਜਾਂਦੇ ਹਨ ਓਹ ਪਾਪ ਹਨ। ਜੋ ਦਾਨ ਗੁਰੂ ਪਰਮੇਸ਼ੁਰ ਨਮਿੱਤ ਕੀਤਾ ਜਾਵੇ ਸੋ ਸ੍ਰੇਸ਼ਟ ਦਾਨ ਹੈ, ਕਿਉਂਕਿ ਉਹ ਨਿਸ਼ਕਾਮ ਹੁੰਦਾ ਹੈ।

ਜੱਗਾ ਸਤਿਗੁਰੁ ਕੇ ਢਿਗ ਆਯੋ।
ਕਰਿ ਦਰਸ਼ਨ ਕੋ ਸੀਸ ਨਿਵਾਯੋ।
ਸਿਖ ਗੁਰ ਕੇ ਗਨ ਦੇਖਿ ਹੁਲਾਸਾ[1]। [1]ਗੁਰੂ ਕੇ ਬਹੁਤੇ ਸਿੱਖਾਂ ਨੂੰ ਦੇਖਕੇ ਖੁਸ਼ ਹੋਇਆ।
ਹਾਥ ਜੋਰਿ ਕਰਿ ਬਾਕ ਪ੍ਰਕਾਸ਼ਾ ॥੧੩॥
'ਮੈਂ ਚਾਹਤਿ ਅਪੁਨੀ ਕੱਲਜਾਨ।
ਮਿਲਜੋ ਏਕ ਦਿਨ ਜੋਗੀ ਆਨਿ।
ਤਿਸ ਆਗੇ ਮੈਂ ਬਿਨੈ ਸੁਨਾਈ।
ਤਬਿ ਐਸੇ ਭਾਖਜੋ ਮੁਝ ਤਾਂਈ ॥੧੪॥
-ਘਰ ਕੁਟੰਬ ਸਨਬੰਧੀ ਸਾਰੇ।
ਬੰਧਨ ਰੂਪ ਸੁ ਲੇਹੁ ਬਿਚਾਰੇ†। †ਪਾ:-ਨਿਹਾਰੇ।
ਤਜਾਗ ਕਰਹੁ ਅਬਿ ਬਨਹੁ ਫਕੀਰ।
ਪੁਨ ਆਵਹੁ ਚਲਿ ਹਮਰੇ ਤੀਰ ॥੧੫॥
ਸ਼੍ਰੇਯ ਹੇਤ ਲਿਹੁ ਮਮ ਉਪਦੇਸ਼ੁ।
ਛੋਰਹੁ ਘਰ ਕੋ ਸਹਤ ਕਲੇਸ਼-।
ਰਾਵਰਿ ਨਿਕਟ ਚਹੋਂ ਮੈਂ ਪੂਛਾ।
ਕਿਮਿ ਹੁਇ ਸ਼੍ਰੇਯ, ਬਨੈ ਉਰ ਸੂਛਾ[1]? ॥੧੬॥ [1]ਮਨ ਪਵਿੱਤ੍ਰ ਬਣੇ।
ਕਿਮਿ ਪ੍ਰਾਪਤਿ ਹੁਇ ਭਗਤਿ ਮਹਾਂਨੀ?
ਜਿਸ ਤੇ ਪ੍ਰਾਪਤਿ ਪ੍ਰਭੁ ਨਿਰਬਾਨੀ।'
ਸ਼ਰਧਾ ਜਾਨਿ ਗੁਰੂ ਬਚ ਭਾਖਾ।
'ਘਰ ਤਜਾਗਨਿ ਕੀ ਨਹਿਂ ਕਰਿ ਕਾਂਖਾ ॥੧੭॥
ਜੇ ਘਰ ਤਜੇ ਮਿਲਹਿ ਭਗਵਾਨ।
ਕਜੋਂ ਫਕੀਰ ਪੁਰਿ ਪੁਰਿ ਮਹਿਂ ਆਨ[1]। [1]ਕਿਉਂ (ਫੇਰ) ਫਕੀਰ ਸ਼ਹਿਰਾਂ ਵਿਚ ਆਉਂਦੇ ਹਨ।
ਹਾਟਨਿ ਪਰ ਬਨਕਨਿ ਸੋਂ ਝਗਰੇਂ[1]। [1]ਬਾਣੀਆਂ ਨਾਲ ਝਗੜਦੇ ਹਨ।
ਜਾਚਤਿ ਡੋਲਤਿ ਬਾਸੁਰ ਸਗਰੇ[1] ॥੧੮॥ [1]ਮੰਗਦੇ ਫਿਰਦੇ ਹਨ ਸਾਰਾ ਦਿਨ।
ਗੁਰਮੁਖ ਗ੍ਰਿਹਸਤਿ ਬਿਖੇ ਕਰਿਂ[1] ਭਗਤਿ। [1]ਕਰਦੇ ਹਨ।
ਪਾਇਂ ਮੁਕਤਿ, ਨਹਿਂ ਜਨਮਤਿ ਜਗਤਿ।
ਜਿਮਿ ਜਲ ਮਹਿਂ ਅਲੇਪ ਅਰਬਿੰਦ।
ਰਾਖਹਿ ਊਰਧ ਧਜਾਨ ਦਿਨਿੰਦ[1] ॥੧੯॥ [1]ਉੱਚਾ ਧਿਆਨ ਸੂਰਜ ਦਾ।
ਤਿਮਿ ਗੁਰ ਸਿੱਖ ਕਿਰਤ ਕੋ ਕਰਤੇ।
ਦੇ ਕਰਿ ਸਤਿਸੰਗਤਿ ਪੁਨ ਬਰਤੇ[1]। [1]ਵਰਤੇ ਆਪ।

| | |
|---|---|
| ਹੁਇ ਫਕੀਰ ਜਾਚਤਿ ਜਬਿ ਖਾਇ[1]। | [1]ਮੰਗਕੇ ਜਦੋਂ ਖਾਂਦਾ ਹੈ। |
| ਜਪ ਤਪ ਨਿਜ ਘਾਟੋ ਤਬਿ ਪਾਇ ॥੨੦॥ | |
| ਸੇਵਾ ਕਰਹਿਂ, ਲੇਹਿਂ ਸੋ ਤਿਸ ਤੇ[1]। | [1]ਸੇਵਾ ਕਰਨ ਵਾਲੇ ਤਿਸ ਤੋਂ ਫਲ ਲੈ ਲੈਂਦੇ ਹਨ। |
| ਖਾਨ ਪਾਨ ਨਿਤਿ ਕਰਿਤੋ ਜਿਸ ਤੇ। | |
| ਗ੍ਰਿਸਤੀ ਅਪਨੋ ਪੁੰਨ ਨ ਦੇਤਿ। | |
| ਸੇਵਾ ਠਾਨਿ ਅਪਰ ਤੇ ਲੇਤਿ[1] ॥੨੧॥ | [1]ਸੇਵਾ ਕਰਕੇ ਹੋਰ ਪਾਸੋਂ ਲੈ ਲੈਂਦਾ ਹੈ (ਪੁੰਨ)। |
| ਜਥਾ ਧੇਨੁ ਕੋ ਘਾਸੁ ਖੁਲਾਵੈਂ। | |
| ਤਿਸ ਕੋ ਪਲਟੋ ਪੈ ਪੁਨ ਪਾਵੈਂ[1]। | [1]ਭਾਵ, ਜਿਵੇਂ ਗਾਂ ਨੂੰ ਘਾਹ ਖੁਆਲ ਕੇ ਲੋਕੀਂ ਉਸ ਦਾ ਦੁੱਧ ਚੋ ਲੈਂਦੇ ਹਨ ਤਿਵੇਂ ਨਾਮ ਪ੍ਰੇਮੀ ਦੀ ਸੇਵਾ ਕਰਕੇ ਲੋਕੀਂ ਉਸ ਦੇ ਆਤਮ ਸੁਖ ਦਾ ਹਿੱਸਾ ਵੰਡ ਲੈਂਦੇ ਹਨ। |
| ਤਿਮਿ ਜੱਗਾ ! ਲਿਹੁ ਸਮਝ ਬਿਸਾਲ। | |
| ਗ੍ਰਿਸਤਿ ਧਰਮ ਮੁਖ ਹੈ[1] ਕਲਿਕਾਲ ॥੨੨॥ | [1]ਸ੍ਰੇਸ਼ਟ ਹੈ। |
| ਤਨ ਤੇ ਕ੍ਰਿਤਿ ਕਰਹੁ ਸੰਤ ਸੇਵਾ। | |
| ਮਨ ਤੇ ਭਗਤਿ ਕਰਿਹੁ ਹਰਿ ਦੇਵਾ। | |
| ਇਸ ਤੇ ਸ਼ੀਘ੍ਰ ਲਹੈਂ ਕੱਲਜਾਨ। | |
| ਤਜਹੁ ਨ ਸਦਨ ਠਾਨਿ ਗੁਰ ਧਜਾਨ' ॥੨੩॥ | |
| ਸੁਨਿ ਕਰਿ ਸੀਖ ਰਿਦੇ ਤਿਨ ਧਾਰੀ। | |
| ਕਿਰਤਿ ਭਗਤਿ ਕਰਨੀ[1] ਸੁਖ ਕਾਰੀ। | [1]ਕਿਰਤ ਵਿਚ ਭਗਤੀ ਕਰਨੀ। |
| ਮਾਨ ਭਲੋ ਤਬਿ ਕਰਿਬੇ ਲਾਗਾ। | |
| ਗੁਰ ਕੀ ਸੇਵ ਲਗਜੋ ਬਡ ਭਾਗਾ ॥੨੪॥ | |
| ਖਾਨੂ ਅਰ ਮਾਈਆ[†] ਪਿਤ ਪੂਤ[1]। | [1]ਪਿਉ-ਪੁਤ੍ਰ। [†]ਪਾ:-ਮੱਈਆ। |
| ਕੀਨੋ ਸਤਿਗੁਰ ਦਰਸ਼ਨ ਪੂਤ[1]। | [1]ਪਵਿੱਤ੍ਰ। |
| ਤੀਸਰ ਮਿਲਿ ਗੋਵਿੰਦ ਭੰਡਾਰੀ[1]। | [1]ਖੱਤ੍ਰੀਆਂ ਦੀ ਇਕ ਜਾਤ ਹੈ। |
| ਬਿਨੈ ਕੀਨਿ 'ਹਮ ਸ਼ਰਨ ਤੁਮਾਰੀ ॥੨੫॥ | |
| ਐਸੋ ਗੁਨ ਕੀਜਹਿ ਉਪਦੇਸ਼[1]। | [1]ਐਸੇ ਗੁਣ ਦਾ ਉਪਦੇਸ਼ ਕਰੋ। |
| ਜਿਸ ਮਹਿਂ ਗੁਣ ਹੁਇਂ ਭਲੇ ਅਸ਼ੇਸ਼[1]।' | [1]ਕਿ ਜਿਸ ਵਿਚ ਬਾਕੀ (ਦੇ ਸਾਰੇ) ਭਲੇ ਗੁਣ ਆ ਜਾਣ। |
| ਸੁਨਿ ਸਤਿਗੁਰ ਕਹਿ 'ਬਿਚ ਇਸ ਜਗਤਿ। | |
| ਸਕਲ ਗੁਨਨ ਕੋ ਗੁਨ ਹਰਿ ਭਗਤਿ ॥੨੬॥ | |

ਭਗਤਿ ਕਰਤਿ ਸਗਰੇ ਗੁਣ ਪਾਵੈਂ।
ਗੁਣ ਨਿਧਾਨ ਭਗਵਾਨ ਰਿਝਾਵੈਂ।
ਗੁਣ ਕਰਤਾ ਜਬਿਹੀ ਬਸਿ ਹੋਇ।
ਦੁਰਲਭ ਗੁਨ ਪੁਨ ਰਹੈ ਨ ਕੋਇ' ॥੨੭॥
ਬੂਝਨ ਲਗੇ 'ਭਗਤਿ ਕਿਸੁ ਰੀਤ?
ਕਰਹੁ ਬਤਾਵਨਿ ਉਪਜਹਿ ਪ੍ਰੀਤਿ।'
ਤਬਿ ਸਤਿਗੁਰ ਨੇ ਕਹo ਬੁਝਾਈ।
'-ਨਵਧਾ ਭਗਤਿ[1]- ਏਕ ਸੁਖਦਾਈ ॥੨੮॥ [1]ਨੌਂ ਪ੍ਰਕਾਰ ਦੀ ਭਗਤੀ।
ਦੂਜੇ -ਪ੍ਰੇਮਾ ਭਗਤਿ- ਬਿਚਾਰੀ।
-ਪਰਾ ਭਗਤਿ- ਤ੍ਰਿਤੀਏ ਨਿਰਧਾਰੀ।
ਪ੍ਰਥਮ ਸੁਨਹੁ ਨਵਧਾ ਕੇ ਭੇਦ।
ਪ੍ਰਾਪਤਿ ਭਏ ਬਿਨਾਸਹਿਂ ਖੇਦ[1] ॥੨੯॥ [1]ਦੁੱਖ।
ਸ਼ਰਧਾ ਸਹਤ ਗੁਰੂ ਕੇ ਬੈਨ।
੧ ਸ਼੍ਰਵਨ ਕਰਹਿ ਸਨਮੁਖ ਮਨ ਨੈਨ।
੨ ਦੁਤੀਏ ਕਥਾ ਕੀਰਤਨੁ ਕਰਨੇ।
ਨੀਕੇ ਪ੍ਰਭੁ ਕੇ ਗੁਨ ਗਨ ਬਰਨੇ ॥੩੦॥
੩ ਤ੍ਰਿਤੀਏ ਸੱਤਿਨਾਮ ਸਿਮਰੰਤੇ।
ਬਿਨਾ ਭਜਨ ਨਹਿਂ ਸਮਾਂ ਬਿਤੰਤੇ।
ਸ੍ਵਾਸਨ ਸੰਗ ਸੁ ਨਾਮ ਮਿਲਾਵੈਂ।
ਉਠਤਿ ਬੈਠਤਿ ਨਹਿਂ ਬਿਸਰਾਵੈਂ ॥੩੧॥
੪ ਚੌਥੇ ਸਤਿਗੁਰ ਕੈ ਭਗਵਾਨ।
ਠਾਨਹਿਂ ਚਰਨ ਕਮਲ ਕੋ ਧਯਾਨ।
ਕੈ ਸੰਤਨ ਕੇ ਚਰਨ ਪਖਾਰੈ।
ਸ਼ਰਧਾ ਤੇ ਚਰਨਾਂਮ੍ਰਿਤ ਧਾਰੈ ॥੩੨॥
੫ ਪੰਚਮਿ ਕਰਹਿ ਅਹਾਰ ਭਲੇਰੇ।
ਪ੍ਰਥਮ ਅਰਪਿ ਹਰਿ ਗੁਰੂ ਅਗੇਰੇ।
ਜਥਾ ਸ਼ਕਤਿ ਸੰਤਨ ਅਚਵਾਵੈ।
ਵਸਤ੍ਰ ਸ਼ਰੀਰ ਸਾਧ ਪਹਿਰਾਵੈ ॥੩੩॥
੬ ਖਸ਼ਟਮਿ ਪ੍ਰਭੁ ਗੁਰ ਕੈ ਗੁਰਦਵਾਰੇ।
ਬੰਦਨ ਕਰਹਿ ਪ੍ਰਦਛਨਾ ਧਾਰੇ।
ਧੂਪ ਦੀਪ ਚੰਦਨ ਚਰਚਾਵੈ।

ਫੂਲਨ ਆਨਿ[1] ਸੁਗੰਧਿ ਚਢਾਵੈ ॥੩੪॥ — [1]ਲਿਆ ਕਰਕੇ।

੭ ਸਪਤਮਿ ਦਾਸੁ ਆਪ ਕੋ ਜਾਨੈ।
ਪਰਮੇਸ਼੍ਵਰ ਸ੍ਵਾਮੀ ਪਹਿਚਾਨੈ।
ਤਨ ਮਨ ਧਨ ਜਾਨੈ ਪ੍ਰਭੁ ਦਾਨ[1]। — [1]ਪ੍ਰਭੂ ਦਾ ਦਿੱਤਾ।
ਸਤੀ ਨਾਰ ਸਮ ਪਤਿ ਭਗਵਾਨ[1] ॥੩੫॥ — [1]ਪਤਿੱਬ੍ਰਤ ਇਸਤ੍ਰੀ ਵਾਂਗ ਪਰਮੇਸ਼ੁਰ ਨੂੰ ਪਤੀ (ਜਾਣੈ)।

੮ ਅਸ਼ਟਮਿ ਮਿੱਤ੍ਰ ਲਖੈ ਸ਼੍ਰੀ ਪਤਿ ਕੌ[1]। — [1]ਪਰਮਾਤਮਾ ਨੂੰ।
ਨਹੀਂ ਡੁਲਾਵੈ ਅਪਨੇ ਚਿਤ ਕੋ।
ਜੋ ਕਛੁ ਕਰਹਿ ਭਲੀ ਮਮ ਜਾਨੈ।
ਨਹੀਂ ਤਰਕਨਾ[1] ਤਿਸ ਪਰ ਠਾਨੈ ॥੩੬॥ — [1]ਹੁੱਜਤ।
ਜਥਾ ਸਖਾ ਕੀ ਕ੍ਰਿੱਤਿ ਲਖੰਤਾ।
-ਕਰਹਿ ਜੁ ਕਛੁ ਮਮ ਭਲਾ ਕਰੰਤਾ[1]-। — [1]ਜਿਵੇਂ ਮਿੱਤ੍ਰ (ਮਿੱਤ੍ਰ ਦੀ) ਕੀਤੀ ਨੂੰ ਦੇਖਦਾ ਹੈ, (ਕਿ ਇਹ) ਜੋ ਕੁਛ ਕਰਦਾ ਹੈ ਮੇਰਾ ਭਲਾ ਕਰਦਾ ਹੈ।
ਤਿਮਿ ਪ੍ਰਭੁ ਮਿੱਤ੍ਰ ਕਿਰਤ ਕੋ ਹੇਰੈ।
-ਜੋ ਕਿਛੁ ਕਰੈ ਭਲੀ ਸੋ ਮੇਰੈ-† ॥੩੭॥ — †ਯਥਾ ਗੁਰ ਵਾਕ: ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥ [ਗਉੜੀ ਮਃ ੫]

੯ ਨੌਮੀ ਤਨ ਧਨ ਪ੍ਰਭੁ ਅਰਪਾਇ।
ਅਪਨੋ ਕਛੂ ਨ ਲਖਹਿ ਕਦਾਇ।
ਮਮਤਾ ਤਜਹਿ ਪਦਾਰਥ ਕੇਰੀ।
ਹਰਿਕੇ ਜਾਨਿ ਨ† ਸੁਖ ਦੁਖ ਹੇਰੀ[1] ॥੩੮॥ — [1]ਹਰੀ ਦੇ ਜਾਣ ਕੇ (ਉਨ੍ਹਾਂ ਦੀ ਪ੍ਰਾਪਤੀ ਤੇ ਵਿਯੋਗ ਤੇ) ਸੁਖ ਦੁਖ ਨਾ ਦੇਖੇਗਾ। †ਪਾ:-ਜਨ ਨ।
ਨਵਧਾ ਭਗਤਿ ਕਹੀ ਇਹੁ ਜੋਇ।
ਜੇ ਕਰਿ ਇਕ ਭੀ ਪ੍ਰਾਪਤਿ ਹੋਇ।
ਤੌ ਉਧਾਰ ਜਨ ਕੋ ਕਰਿ ਦੇਤਿ।
ਕਜਾ ਸੰਸੈ ਹੁਇ ਸਰਬ ਸਮੇਤ[1] ॥੩੯॥ — [1]ਸਾਰੀ (ਭਾਵ ਨੌ ਪ੍ਰਕਾਰ ਦੀ ਭਗਤੀ) ਸਮੇਤ ਹੋਵੇ ਤਾਂ ਸੰਸਾ ਹੀ ਕਿਆ ਹੈ।

ਅਪਰ ਸੁਨਹੁ ਜਸ[1] -ਪ੍ਰੇਮਾ ਭਗਤਿ-। — [1]ਜਿਵੇਂ।
ਜਿਹ ਸਮ ਅਪਰ ਨ ਸੁਖ ਦੇ ਜਗਤ।
ਤਰੁਵਰ ਫਲ ਪੂਰਬ ਹੁਇ ਸਾਵਾ[1]। — [1]ਪਹਿਲੇ ਹਰਾ ਹੁੰਦਾ ਹੈ।
ਸ੍ਵਾਦ ਬਿਖੈ ਕੌਰਾ ਲਖਿ ਪਾਵਾ[1] ॥੪੦॥ — [1]ਜਾਣੀਦਾ ਹੈ।
ਪੁਨ ਪੀਰੋ ਤਬ ਲਹਿ ਤੁਰਸ਼ਾਈ[1]। — [1]ਖਟਿਆਈ।
ਬ੍ਰਿੱਛ ਬੀਚ ਤੇ ਲੇ ਰਸੁ ਪਾਈ।
ਪੁਨ ਪਾਕੋ ਹੋਵਹਿ ਰੰਗੁ ਲਾਲ।

ਸ੍ਵਾਦ ਪਾਇ ਸੋ ਮਧੁਰ ਬਿਸਾਲ ॥੪੧॥
ਤਿਮਿ ਪਰਮੇਸ਼ੁਰ ਪ੍ਰੇਮੀ ਹੋਇ।
ਤਿਨ ਕੇ ਲੱਛਨ ਇਸ ਬਿਧਿ ਜੋਇ।
ਪ੍ਰਥਮੈ ਰੁਦਨ ਕਰਤਿ ਚਿਤ ਚਾਹੈ।
ਪ੍ਰੀਤਮ ਦਰਸ਼ਨ ਧਰਤਿ ਉਮਾਹੈ[1] ॥੪੨॥ [1]ਰਖਦਾ ਹੈ ਉਤਸ਼ਾਹ।
-ਬਿਛਰੇ ਹਮ- ਯਾਂ ਤੇ ਦੁਖ ਪਾਵੈ।
ਦੀਰਘ ਸ੍ਵਾਸਨਿ ਲੇ ਪਛੁਤਾਵੈ।
ਰੋਮੰਚਤਿ[1] ਹੁਇ ਗਦ ਗਦ ਬਾਨੀ। [1]ਰੋਮ ਖੜੇ ਹੋ ਜਾਂਦੇ ਹਨ।
ਕਬਿ ਗੁਨ ਗਾਇ, ਕਿ[1] ਤੂਸ਼ਨ ਠਾਨੀ ॥੪੩॥ [1]ਅਥਵਾ।
ਤਬਿ ਮੁਖ ਕੋ ਸਾਵਾ ਹੁਇ ਰੰਗ।
ਸੁਧਿ ਭੂਲਹਿ ਸਭਿ ਆਦਿਕ ਅੰਗ[1]। [1]ਅੰਗ ਆਦਿਕਾਂ ਦੀ ਸਭਿ ਸੋਝੀ।
ਜਜੋਂ ਜਜੋਂ ਵਧ ਹੈ ਪ੍ਰੇਮ ਬਡੇਰਾ।
ਤਜੋਂ ਤਜੋਂ ਹੋਤਿ ਅਹਾਰ ਛੁਟੇਰਾ[1] ॥੪੪॥ [1]ਥੋੜਾ।
ਭੂਖ ਪਜਾਸ ਕੀ ਗਮ[1] ਹੁਇ ਥੋਰੀ। [1]ਚਿੰਤਾ।
ਨਿਸ ਦਿਨ ਰਹੈ ਪ੍ਰੇਮ ਮਤਿ ਬੋਰੀ[1]। [1]ਪ੍ਰੇਮ ਵਿਚ ਬੁੱਧੀ ਡੁਬੀ ਹੋਈ।
ਬ੍ਰਿਹੁ ਤੇ ਵਧਹਿ ਬਿਖਾਦ ਅਧੀਰਾ[1]। [1]ਦੁੱਖ ਤੇ ਅਧੀਰਜ।
ਬਦਨ ਬਰਨ[1] ਹੁਇ ਆਵਤਿ ਪੀਰਾ[2] ॥੪੫॥ [1]ਮੁਖ ਦਾ ਰੰਗ। [2]ਪੀਲਾ।
ਪਜਾਰੇ ਕੀ ਜੇ ਬਾਤ ਬਤਾਵਹਿਂ।
ਅਸ[1] ਸੰਤਨ ਕੇ ਨਿਕਟ ਸਿਧਾਵਹਿ। [1]ਇਹੋ ਜਿਹੇ।
ਸੁਨਿ ਪਿਖਿ ਕੈ ਪ੍ਰਿਯ ਮਿਲਨਿ ਨਿਸ਼ਾਨੀ।
ਨਿਕਟ ਜਾਨਿ ਹੁਇ[1] ਪ੍ਰੀਤ ਮਹਾਨੀ ॥੪੬॥ [1]ਪਰਮੇਸ਼ਰ ਨੂੰ) ਨੇੜੇ ਜਾਣ ਕੇ ਹੁੰਦੀ ਹੈ।
ਸੰਤ ਸੰਗ ਜਬਿ ਵਧਜੋ ਵਧੇਰਾ।
ਪੂਰਨ ਪ੍ਰਭੂ ਸਰਬ ਮੈਂ ਹੇਰਾ।
ਤਬਿ ਮੁਖ ਲਾਲ ਰੰਗ ਦ੍ਰਿਸ਼ਟਾਵੈ।
ਤ੍ਰਿਪਤਿ ਹੋਇ ਮਨ ਕਿਤਹੁੰ ਨ ਧਾਵੈ ॥੪੭॥
ਸ਼ਾਂਤਿ ਮਧੁਰਤਾ[1] ਤਬਿ ਹੁਇ ਆਈ। [1]ਸ਼ਾਂਤੀ ਰੂਪ ਮਿਠਾਸ।
ਅੰਤਰ ਬ੍ਰਿਤੀ ਸਥਿਰਤਾ ਪਾਈ।
ਦਿਢ ਅੱਭਜਾਸ ਗਜਾਨ ਮਨਿ ਲਾਵਹਿ।

-ਪਰਾਭਗਤਿ[1]- ਉਤਪਤਿ ਹੁਇ ਆਵਹਿ ॥੪੮॥

[1]ਉਹ ਭਗਤੀ ਜੋ ਦ੍ਰਿਸ਼ਟਮਾਨ ਤੋਂ ਚੱਕਕੇ ਦ੍ਰਿਸ਼ਟਾ ਵਿਚ ਲੈ ਜਾਵੇ, ਵਾਹਿਗੁਰੂ ਮਿਲਾਪ ਪ੍ਰਾਪਤ ਅਵਸਥਾ।

ਅਪਨਿ ਸਰੂਪ ਨਿਹਾਰਨ ਚਾਹਾ।
ਈਸ਼ੁਰ ਜੀਵ ਅਭੇਦ ਉਪਾਹਾ[1]।

[1]ਪਾਇ ਲਾਇਆ [ਸੰਸ: ਉਪਾਹਤ = ਮਿਲ ਗਿਆ]।

ਸਤਿ ਚੇਤਨ ਆਨਦ ਬ੍ਰਹਮ ਰੂਪ।
ਨਭ ਸਮ ਬਜਾਪਯੋ ਚਲਤਿ ਅਨੂਪ[1] ॥੪੯॥

[1]ਅਕਾਸ਼ ਸਮ ਪਰੀਪੂਰਨ ਹੈ। ਤੇ (ਜਿਸ ਦੇ) ਅਨੂਪਮ ਕੌਤਕ ਹਨ।

ਇਸ ਪ੍ਰਕਾਰ ਜੇ ਭਗਤਿ ਕਮਾਵੈ।
ਇਕਤਾ ਬ੍ਰਹਮ ਰੂਪ[1] ਹੁਇ ਜਾਵੈ[†]।'

[1]ਬ੍ਰਹਮ ਨਾਲ ਇਕ ਰੂਪਤਾ। [†]ਕਰਨੀ ਤੇ ਭਗਤੀ ਦਾ ਜ਼ਿਕਰ ਕਰਕੇ ਜਿਡੀ ਛੇਤੀ ਗਿਆਨ ਦਾ ਕਥਨ ਆ ਜਾਂਦਾ ਹੈ, ਸਾਧਨ ਕਰਨ ਲਗਿਆਂ ਪ੍ਰਾਪਤੀ ਏਡੀ ਸੌਖੀ ਤੇ ਛੇਤੀ ਨਹੀਂ। ਭਾਈ ਗੁਰਦਾਸ ਜੀ ਦੀ ਬਾਣੀ ਤੋਂ ਪਤਾ ਚਲਦਾ ਹੈ ਕਿ ਮੁਰਦੇ ਦਿਲਾਂ ਵਿਚ ਜੀਅਦਾਨ ਦੀ ਜੀਉਂਦੀ ਕਣੀ ਪਾਕੇ ਜਿਵਾਲ ਦੇਣਾ ਇਹ ਦਾਨ ਸਤਿਗੁਰੂ ਦੇ ਘਰ ਦਾ ਹੈ। ਬਾਕੀ ਨਿਰੇ ਲੇਖੇ ਪੱਤੇ ਮੁਰਦੇ ਦਿਲਾਂ ਨੂੰ ਬੀ ਆਉਂਦੇ ਸਨ, ਸਤਿਗੁਰੂ ਜੀ ਤਾਂ ਨਾਮ ਦੀ ਅਮੁੱਲਜ ਛਹੁ ਲਾਕੇ ਜੀਅਦਾਨ ਦੇਂਦੇ ਸਨ, ਨਾਮ ਫਿਰ ਆਪ ਹੀ ਪਰਮਪਦ ਵਲ ਲਈ ਜਾਂਦਾ ਸੀ। ਵਾਚਜ ਗਜਾਨ ਤੇ ਕਥਨੀ ਕਹਿਣ ਦਾ ਵੇਦਾਂਤ ਕੋਈ ਅਨੋਖੀ ਤੇ ਕੀਮਤੀ ਸ਼ੈ ਨਹੀਂ ਹਨ। ਅਮਲੀ ਜੀਵਨ ਤੇ ਅਨੁਭਵ ਦਾ ਜੀਵਨ, ਗੁਰੂ ਕੀ ਦਾਤ ਸੀ।

ਤੀਨਹੁ ਸੁਨ ਕੈ ਭਏ ਅਨੰਦ।
ਖਾਨੂ ਮਾਈਆ ਅਰੁ ਗੋਬਿੰਦ ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕੋਨਦੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਜੋਧ ਰਸੋਈਆ। ਪ੍ਰਿਥੀ ਮਲ। ਤੁਲਸਾ। ਮੱਲਣ। ਉੱਗਰ ਸੈਨ। ਰਾਮੂ। ਦੀਪਾ। ਗੋਪੀ। ਰਾਮੂ ਮਹਿਤਾ। ਮੋਹਣ ਮਲ। ਅਮਰੂ। ਗੰਗੂ। ਸਹਾਰੂ। ਖਾਨ ਛੁਰਾ। ਬੇਗਾ ਪਾਸੀ। ਨੰਦੂ ਸੂਦਨਾ। ਉਗਰੂ। ਤਾਰੂ। ਝੰਡਾ। ਪੂਰੋ। ਮਲਜਾਰ। ਸਹਾਰੂ ਛੀਂਬਾ। ਬੂਲਾ ਪਾਂਧਾ। ਤੇ ਡੱਲੇ ਵਾਸੀ ਸਿੱਖਾਂ ਨੂੰ ਉਪਦੇਸ਼।]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਜੋਧ ਰਸੋਈਆ ਦੇਗ ਮਹਿਂ,
ਗੁਰ ਹਿਤ ਕਰਤਿ ਅਹਾਰ[1]।
ਬਿੱਪ੍ਰ ਜਾਤਿ ਸੇਵਾ ਕਰੇ,
ਉਰ ਹੰਕਾਰ ਨਿਵਾਰਿ ॥੧॥

[1]ਬਣਾਉਂਦਾ ਹੁੰਦਾ ਸੀ ਭੋਜਨ।

ਚੌਪਈ:

ਧਨ ਆਦਿਕ ਜੇ ਸਿਖ ਗਨ ਲਜਾਵੈਂ।
ਭੇਟ ਧਰਹਿਂ ਸਤਿਗੁਰੂ ਮਨਾਵੈਂ।
ਸੋ ਸਭਿ ਜੋਧ ਰਸੋਈਆ ਲੇਤਿ।
ਲੰਗਰ ਪਰ ਲਗਾਇ ਕਰਿ ਦੇਤਿ ॥੨॥
ਇਕ ਦਿਨ ਮਹਿਂ ਜੇਤੋ ਲਗ ਜਾਇ।
ਤਿਤਿਕ ਲੇਤਿ, ਲੰਗਰ ਮਹਿਂ ਲਾਇ।
ਦਿਨ ਅਗਲੇ ਹਿਤ ਰਹਨਿ ਨ ਪਾਵੈ।
ਵਧਹਿ ਜਿ ਪਸੂਅਨ ਵਹਿਰ ਖੁਵਾਵੈ ॥੩॥
ਨਾਂਹਿ ਤ ਸਰਿਤਾ ਮਾਂਹਿ ਗਿਰਾਵੈ।
ਜਲ ਗਾਗਰ ਤੇ ਸਕਲ ਡੁਲ੍ਹਾਵੈ।
ਨੀਰ ਆਦਿ ਹਿਤ ਪ੍ਰਾਤਿ[1] ਨ ਧਰੈ।
ਕਹਾਂ ਅੰਨਕੀ ਗਿਨਤੀ ਕਰੈਂ ॥੪॥

[1]ਸਵੇਰ ਲਈ।

ਇਮਿ ਗੁਰ ਹੁਕਮ ਸੁ ਬਰਤਹਿ ਜੋਧ।
ਲੰਗਰ ਕਾਰ ਕਰਹਿ ਹਿਤ ਬੋਧ[1]।

[1]ਪ੍ਰੇਮ (ਨਾਲ ਤੇ) ਅਕਲ (ਨਾਲ) ਲੰਗਰ ਦੀ ਕਾਰ ਕਰਦਾ ਹੈ। (ਅ) ਲੰਗਰ ਦੀ ਸੇਵਾ ਕਰਦਾ ਹੈ ਵਾਹਿਗੁਰੂ ਗਿਆਨ ਦੀ ਪ੍ਰਾਪਤੀ ਲਈ।

ਪਾਛੇ ਕੁਛ ਭੋਜਨ ਰਹਿ ਜਾਇ।
ਬਿਨਾ ਸ੍ਵਾਦ ਤੇ ਖਾਇ, ਬਿਤਾਇ[1] ॥੫॥

[1]ਖਾਕੇ ਦਿਨ ਬਿਤਾਉਂਦਾ ਹੈ (ਜੋਧ)।

ਗੁਰ ਕੇ ਸਿੱਖ ਜਾਨਿ ਸਮੁਦਾਈ।
ਸਭਿ ਕੀ ਸੇਵਾ ਕਰਹਿ ਬਨਾਈ।
ਜੋ ਜਿਸ ਕਾਲ ਪੁਰੀ ਮਹਿਂ ਆਵੈ।

ਤਬਿ ਕਰਿ ਤਯਾਰ ਅਹਾਰ ਅਚਾਵੈ ॥੬॥
ਨਹਿਂ ਆਲਸ ਕੋ ਦਿਜਿਬਰ[1] ਕਰੈ।
ਆਇ ਛੁਧਿਤਿ ਕੀ ਛੁਧਾ ਸੁ ਹਰੈ।
ਦੇਖਿ ਸੇਵ ਰੀਝੇ ਗੁਰਦੇਵ।
ਸੱਤਿਨਾਮ ਦੇ ਗਯਾਨ ਕਰੇਵ[1] ॥੭॥
ਜਨਮ ਮਰਨ ਕੋ ਦੁੱਖ ਨਿਵਾਰਾ।
ਪਾਯੋ ਪਦ ਜਹਿਂ ਅਨੰਦ ਉਦਾਰਾ।
ਏਕ ਬਾਰ ਗੇ ਸਹਿਜ ਸੁਭਾਇ।
ਡੱਲੇ ਗ੍ਰਾਮ ਬਿਖੇ ਸੁਖਦਾਇ[1] ॥੮॥
ਪ੍ਰਿਥੀਮੱਲ ਅਰ ਤੁਲਸਾ ਦੋਇ।
ਹੁਤੇ ਜਾਤ ਕੇ ਭੱਲੇ ਸੋਇ।
ਸੁਨਿ ਦਰਸ਼ਨ ਕੋ ਤਬਿ ਚਲਿ ਆਏ।
ਨਮੋ ਕਰੀ ਬੈਠੇ ਢਿਗ ਥਾਏ ॥੯॥
ਉਰ ਹੰਕਾਰੀ[1] ਗਿਰਾ ਉਚਾਰੀ।
'ਏਕੋ ਜਾਤਿ ਹਮਾਰ ਤੁਮਾਰੀ।'
ਸ਼੍ਰੀ ਗੁਰ ਅਮਰ ਭਨਯੋ ਸੁਨਿ ਸੋਇ।
'ਜਾਤਿ ਪਾਤ ਗੁਰ ਕੀ ਨਹਿਂ ਕੋਇ ॥੧੦॥
ਉਪਜਹਿਂ ਜੇ ਸਰੀਰ[1] ਜਗ ਮਾਂਹੀ।
ਇਨ ਕੀ ਜਾਤਿ ਸਾਚ ਸੋ ਨਾਂਹੀ।
ਬਿਨਸਿ ਜਾਤ ਇਹੁ[1] ਜਰਜਰਿ ਹੋਇ[2]।
ਆਗੇ ਜਾਤਿ ਜਾਤ ਨਹਿਂ ਕੋਇ ॥੧੧॥

ਸ੍ਰੀ ਮੁਖਵਾਕ:
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥

ਇਮ ਸ਼੍ਰੀ ਨਾਨਕ ਬਾਕ ਉਚਾਰਾ।
ਆਗੇ ਜਾਤ ਨ ਜੋਰ ਸਿਧਾਰਾ[1]।
ਉਪਜੈਂ ਤਨ ਇਤ ਹੀ[1] ਬਿਨਸੰਤੇ।
ਆਗੇ ਸੰਗ ਨ ਕਿਸੇ ਚਲੰਤੇ ॥੧੨॥
ਸਿਮਰਯੋ ਜਿਨ ਸਤਿਨਾਮ ਸਦੀਵਾ[1]।
ਸਿੱਖਨ ਸੇਵ ਕਰੀ ਮਨ ਨੀਵਾ।
ਤਿਨ ਕੀ ਪਤਿ ਲੇਖੇ ਪਰ ਜਾਇ।

[1]ਇਹ) ਚੰਗਾ ਬ੍ਰਾਹਮਣ।

[1]ਕਰਾ ਦਿੱਤਾ।

[1]ਭਾਵ ਸ਼੍ਰੀ ਗੁਰੂ ਜੀ।

[1]ਦਿਲ ਦੇ ਹੰਕਾਰੀਆਂ ਨੇ।

[1]ਜੋ ਸਰੀਰ ਪੈਦਾ ਹੁੰਦੇ ਹੈਨ।

[1]ਭਾਵ ਸਰੀਰ। [2]ਭਾਵ ਸਰੀਰ ਬੁੱਢੇ ਹੋ ਕੇ ਬਿਨਸ ਜਾਂਦੇ ਹਨ।

[1]ਅੱਗੇ ਜਾਤ ਤੇ ਜੋਰ ਨਹੀਂ ਜਾਂਦੇ।

[1]ਇੱਥੇ ਹੀ।

[1]ਲਗਾਤਾਰ।

ਜਾਤਿ ਕੁਜਾਤਿ ਨ ਪਰਖਹਿਂ ਕਾਇ' ॥ ੧੩ ॥
ਮੱਲਣ[1] ਆਨਿ ਪਰਜੋ ਗੁਰ ਸ਼ਰਨੀ। [1]ਨਾਮ ਹੈ।
ਕਰਿ ਬੰਦਨ ਪਦ, ਬਿਨਤੀ ਬਰਨੀ।
'ਮੋ ਕਹੁ ਕੁਛ ਦੀਜਹਿ ਉਪਦੇਸ਼।
ਜਿਸ ਤੇ ਮਿਟੈਂ ਕਲੇਸ਼ ਅਸ਼ੇਸ਼' ॥ ੧੪ ॥
ਸਤਿਗੁਰ ਕਹਯੋ 'ਤਜਾਗ ਹੰਕਾਰਾ।
ਸੰਤਨ ਸੇਵੋ ਹੋਹਿਂ ਸੁਖਾਰਾ।
ਸ਼ਰਧਾ ਧਰਿ ਅਹਾਰ ਕਰਿਵਾਵਹੁ।
ਚਰਨ ਪਖਾਰਹੁ ਰੁਚਿ ਤ੍ਰਿਪਤਾਵਹੁ[1] ॥ ੧੫ ॥ [1]ਪ੍ਰੀਤ ਨਾਲ (ਛਕਾ ਕੇ ਭੋਜਨ) ਰਜਾਓ।
ਬਸਤ੍ਰ ਬਨਾਇ ਗੁਰਨ ਹਿਤ ਦੇਹੋ।
ਛੁਧਤਿ ਨਗਨ ਤੇ ਆਸ਼ਿਖ ਲੇਹੋ[1]। [1]ਅਸ਼ੀਰਬਾਦ ਲਓ।
ਸੱਤਿਨਾਮ ਸਿਮਰਹੁ ਤਜਿ ਕਾਨ[1]। [1]ਕਨੌਡ।
ਹੋਹਿ ਅੰਤ ਕੋ ਤੁਵ ਕੱਲਜਾਨ' ॥ ੧੬ ॥
ਸੁਨਿ ਗੁਰ ਬਚ ਤੇ ਕਰਨ ਸੁ ਲਾਗਜੋ।
ਸੰਤਨ ਸੇਵ ਬਿਖੈ ਅਨੁਰਾਗਜੋ।
ਉੱਗ੍ਰਸੈਨ ਅਰੁ ਰਾਮੂ ਦੀਪਾ।
ਆਇ ਨਗੌਰੀ ਗੁਰੂ ਸਮੀਪਾ ॥ ੧੭ ॥
ਕਰਿ ਬੰਦਨ ਬੂਝਜੋ ਉਪਦੇਸ਼।
ਗੁਰ ਬੋਲੇ ਕਰਿ ਕ੍ਰਿਪਾ ਵਿਸ਼ੇਸ਼।
'ਸਿਖ ਜਿਸ ਸਮੇਂ ਆਇ ਕਰਿ ਮਿਲੇ।
ਦੇਹੁ ਤਜਾਰ ਕਰਿ ਭੋਜਨ ਭਲੇ ॥ ੧੮ ॥
ਅੰਮ੍ਰਿਤ ਵੇਲਾ ਕਰਿਹੁ ਸ਼ਨਾਨ।
ਗੁਰ ਕੋ ਸ਼ਬਦ ਪਠਹੁ ਕਰਿ ਧਜਾਨ।
ਅਰਥ ਬਿਚਾਰ ਉਚਾਰਨ ਕਰੀਅਹਿ†। †ਪਾ:-ਕਰੀਅਹੁ।
ਕਿਧੌਂ ਸੁਨੋ ਕਰਿ ਨਿਰਨੈ ਧਰੀਅਹਿ† ॥ ੧੯ ॥ †ਪਾ:-ਧਰੀਅਹੁ।
ਚਤੁਰ ਘਟੀ ਸਭਿ ਕਾਜ ਬਿਸਾਰਹੁ।
ਅਰਥ ਸੁਨਹੁ ਕੈ ਆਪ ਉਚਾਰਹੁ।
ਸਲਿਤਾ ਮਹਿਂ ਨੌਕਾ ਬਹੁ ਭਰੀਯਤਿ।
ਚਤੁਰੰਗਲ ਜਲ ਵਹਿਰ ਨਿਹਰੀਯਤਿ[1] [1]ਨਦੀ ਵਿਚ ਬੇੜੀ ਬਹੁਤ (ਜੀਵਾਂ ਨਾਲ) ਭਰੀ ਹੋਈ ਹੁੰਦੀ

॥੨੦॥

ਹੈ, (ਪਰ) ਚਾਰ ਉਂਗਲ ਜਲ ਤੋਂ ਬਾਹਰ ਦੇਖੀ ਦੀ ਹੈ। (ਜੇ ਬੇੜੀ ਜਲ ਤੋਂ ਚਾਰ ਉਂਗਲਾਂ ਬੀ ਬਾਹਰ ਨਾ ਰਹੇ ਤਾਂ ਡੁਬ ਜਾਂਦੀ ਹੈ, ਭਾਵ ਇਹ ਕਿ ਆਪਣੇ ਮਨ ਨੂੰ ਚਾਰ ਘੜੀ ਤਾਂ ਜਗਤ ਜੰਜਾਲਾਂ ਤੋਂ ਬਾਹਰ ਰੱਖ ਕੇ ਵਾਹਿਗੁਰੂ ਜੀ ਨੂੰ ਸਿਮਰੋ, ਸਾਰਾ ਵਕਤ ਗਰਕ ਰਿਹਾਂ, ਡੁਬ ਮਰੋਗੇ)।

ਭਰੀ ਭਾਰ ਸੋਂ ਉਤਰਹਿ ਪਾਰ[1]।

[1]ਚਾਰ ਉਂਗਲ ਜਲ ਤੋਂ ਬਾਹਰ ਰਹੀ ਬੇੜੀ) ਭਾਰ ਨਾਲ ਭਰੀ ਹੋਈ ਬੀ ਪਾਰ ਹੋ ਜਾਂਦੀ ਹੈ।

ਤਿਮਿ ਜਗ ਕਾਰਜ ਕੇ ਬਿਵਹਾਰ।
ਨਿਸ ਦਿਨ ਕਰਿਹੁ ਧਰਮ ਕੀ ਕਿਰਤਿ।
ਚਤੁਰ ਘਟੀ ਦਿਹੁ ਗੁਰ ਮਹਿਂ ਬਿਰਤਿ[1] ॥੨੧॥

[1]ਮਨ ਦੀ) ਬ੍ਰਿਤਿ।

ਸਭਿ ਕਾਰਜ ਜੁਤਿ ਹੁਇ ਕੱਲਜਾਨ।
ਪ੍ਰਭੁ ਪ੍ਰਸੀਦਹਿਂ ਪ੍ਰੇਮ ਮਹਾਨ[1]।

[1]ਪ੍ਰਸੰਨ ਹੋਵੇਗਾ ਅਤਿਸ਼ੈ ਪ੍ਰੇਮ (ਦੇਖਕੇ)।

ਸਗਰੇ ਕਾਰਜ ਗੁਰੂ ਸਵਾਰੈ।
ਹਲਤ ਪਲਤ ਮਹਿਂ ਕਬਹੁਂ ਨ ਹਾਰੈ[1] ॥੨੨॥

[1]ਨਾ ਹਾਰ ਹੋਵੇਗੀ। (ਅ) ਗੁਰੂ ਕਦੇ ਹਾਰ ਨਹੀਂ ਦੇਵੇਗਾ।

ਗੁਰੂ ਸ਼ਬਦ ਕੋ ਕਰਿਹੁ ਬਿਚਾਰੁ।
ਇਕ ਚਿਤ ਹੁਇ ਕਰਿ ਨਾਮ ਉਚਾਰੁ[†]।'

[†]ਚਾਰ ਘੜੀ ਦਾ ਉਪਦੇਸ਼ ਉਹਨਾਂ ਨੂੰ ਦਿੱਤਾ ਹੈ ਜੋ ਅਠੇ ਪਹਿਰ ਗ਼ਾਫਲੀ ਵਿਚ ਡੁੱਬੇ ਹੋਏ ਸਨ ਤਾਕਿ ਅੰਮ੍ਰਿਤ ਵੇਲਾ ਰੱਬ ਵੱਲ ਲਾਉਣ।
ਇਸ ਦਾ ਅਤਯੰਤ ਲਾਭ ਹੈ, ਸਾਰਾ ਦਿਨ ਅਸਰ ਜਾਰੀ ਰਹਿੰਦਾ ਹੈ। ਫਿਰ ਸਤਿਸੰਗ ਪ੍ਰਾਪਤ ਪੁਰਖ ਸਹਿਜੇ ਸਹਿਜੇ ਸ੍ਵਾਸ ਸਿਮਰਨ ਵਿਚ ਆ ਜਾਂਦੇ ਹਨ।

ਸੁਨਿ ਉਪਦੇਸ਼ ਰਿਦੈ ਸ਼ੁਭ ਧਾਰਾ।
ਗੁਰ ਸਿੱਖ ਹੁਇ ਕਰਿ ਜਨਮ ਸੁਧਾਰਾ ॥੨੩॥
ਗੋਪੀ ਦੂਸਰ ਰਾਮੂ ਮਹਿਤਾ।
ਮੋਹਣ ਮਲ ਅਮਰੂ ਕੇ ਸਹਿਤਾ।
ਚਾਰਹੁਂ ਆਇ ਲਗੇ ਗੁਰ ਚਰਨੀ।
ਕਰ ਜੋਰਤਿ, ਕਹਿਂ 'ਰਾਖਹੁ ਸ਼ਰਨੀ ॥੨੪॥
ਬਿਰਦ ਗ਼ਰੀਬ ਨਿਵਾਜ ਤੁਮਾਰਾ।
ਉਪਦੇਸ਼ਹੁ ਜਿਮਿ ਹੋਹਿ ਉਧਾਰਾ।'
ਸ਼੍ਰੀ ਗੁਰ ਅਮਰਦਾਸ ਤਬਿ ਕਹ੍ਯੋ।
'ਹਉਮੈਂ ਕਰਿ ਬੰਧਨ[†] ਕੋ ਲਹ੍ਯੋ ॥੨੫॥

[†]ਪਾ:-ਬੰਦਨ।

ਅਣਹੋਵਤਿ ਹੀ ਇਹੁ ਬਨਿਆਈ।
ਬੁਰੀ ਬਲਾਇ ਸਭਿਨਿ ਲਪਟਾਈ।
ਪਰਮੇਸ਼ੁਰ ਕਹੁ ਦੇਤਿ ਭੁਲਾਇ।
ਅਨਹੋਵਤਿ ਦੁਖ ਦੇ ਸਮੁਦਾਇ ॥੨੬॥
ਯਾਂ ਤੇ ਇਸ ਕੋ ਦੀਜਹਿ ਤਜਾਗੇ।
ਪ੍ਰਭੁ ਕੇ ਸੰਗ ਗੰਢ[1] ਤਬਿ ਲਾਗੇ।'

[1]ਮੇਲ, ਮਿਤ੍ਰਤਾ।

'ਚਾਰਹੁੰ ਸੁਨਿ ਪੁਨਿ ਸਤਿਗੁਰ ਪੂਛੇ।

'ਭਾਵ ਮੇਲ ਹੋ ਜਾਂਦਾ ਹੈ।

'ਕਿਮਿ ਇਸ ਤੇ ਹਮ ਹੋਵਹਿਂ ਛੂਛੇ?' ॥੨੭॥
ਕਹਯੋ ਕਿ 'ਜਾਨਹੁ ਤਨ ਕੋ ਕੂਰਾ।
ਬਿਨਸੈ ਹੋਇ ਸਮਾਂ ਜਬਿ ਪੂਰਾ।
ਸਨੇ ਸਨੇ ਇਸ ਤੇ ਬ੍ਰਿਤਿ ਛੋਰਿ।
ਕਰਹੁ ਲਗਾਵਨ ਆਤਮ ਓਰਿ ॥੨੮॥
ਸਹਿਨ ਸ਼ੀਲਤਾ ਛਿਮਾ ਧਰੀਜੈ।
ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ।
ਬਾਕ ਕਠੋਰ ਅਨਾਦਰ ਕਰੇ।
ਸੁਨਿ ਕਰਿ ਤਪਹਿ ਨ ਰਿਸਿ ਕਬਿ ਧਰੇ[1][†]' ॥੨੯॥

[1]ਧਾਰਨ ਕਰੇ। [†]ਬਿਨਾਂ ਨਾਮ ਦੇ ਬ੍ਰਿਤੀ ਸਾਧੀ ਜਾਣੀ ਗੁਰਮਤ ਵਿਚ ਕਠਨ ਦੱਸੀ ਹੈ- "ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀਂ ਛੁਟਕਾਰਾ ॥"

ਸੁਨਿ ਉਪਦੇਸ਼ ਕਰਨ ਸੋ ਲਾਗੇ।
ਅੰਤਰ ਬ੍ਰਿਤੀ ਧਰਹਿਂ ਬਡਭਾਗੇ।
ਗੰਗੂ ਅਪਰ ਸਹਾਰੂ ਭਾਰੂ।
ਕਰਿ ਬੰਦਨ ਬੈਠੇ ਦੁਖਿਆਰੂ[1][†] ॥੩੦॥

[1]ਦੁਖੀ। [†]ਪਾ:-ਦੁਖ ਆਰੂ = ਦੁੱਖਾਂ ਦੇ ਸ਼ੱਤ੍ਰੂ-ਗੁਰੂ ਜੀ।

ਤਿਨ ਕੋ ਭੀ ਉਪਦੇਸ਼ਨ ਕੀਨਿ।
'ਵੰਡਖਾਹੁ ਧਰਿ ਭਾਉ ਪ੍ਰਬੀਨ?
ਮਧੁਰ ਗਿਰਾ ਸਭਿ ਸੰਗ ਉਚਾਰਹੁ।
ਕਹਿਨ ਕਠੋਰ[1] ਨਹੀਂ ਰਿਸ ਧਾਰਹੁ ॥੩੧॥

[1](ਕਿਸੇ ਦੇ) ਕਠੋਰ ਕਹਿਣ ਤੇ।

ਗੁਰ ਸਿੱਖਨ ਕੋ ਪ੍ਰਥਮ ਅਚਾਵਹੁ।
ਸ਼ੇਸ਼ ਰਹੈ ਭੋਜਨ ਤੁਮ ਖਾਵਹੁ।
ਮਹਾਂ ਪਵਿੱਤ੍ਰ ਹੋਤਿ ਹੈ ਸੋਇ।
ਸਿੱਖਜਨ ਪੀਛੈ ਅਚੀਯਤਿ ਜੋਇ[†] ॥੩੨॥

[†]ਸਿੱਖ ਤੇ ਸੰਤ ਪਦ ਜੋ ਇਸ ਤਰ੍ਹਾਂ ਵਰਤੀਂਦੇ ਹਨ ਓਹ 'ਜੀਉਂਦੇ ਨਾਮ ਰਸੀਆਂ' ਤੋਂ ਮੁਰਾਦ ਹੁੰਦੀ ਹੈ। ਸ਼ੋਕ ਹੈ ਕਿ

ਅਜ ਕਲ ਸਿੱਖਾਂ ਨੂੰ ਪ੍ਰਸ਼ਾਦ ਛਕਾਉਣ ਦੀ ਮਿਰਯਾਦਾ ਪਛਮੀ ਮਾਦਾ ਪ੍ਰਸਤੀ ਦੀ ਅੰਧੇਰੀ ਅੱਗੇ ਉਡਦੀ ਜਾਂਦੀ ਹੈ।

ਸਿਮਰੋ ਵਾਹਿਗੁਰੂ ਨਿਤਨਾਮੂ।
ਲਿਵ ਲਾਗੇ ਪਦ ਦੇ ਅਭਿਰਾਮੂ[1]।
ਮੜੀ, ਟੋਭੜੀ, ਮਠ ਅਰੁ ਗੋਰ।
ਇਨਹੁਂ ਨ ਸੇਵਹੁ ਸਭਿ ਦਿਹੁ ਛੋਰ' ॥੩੩॥

[1]ਪ੍ਰਾਪਤ ਹੋਵੇਗਾ ਸੁੰਦਰ ਪਦ।

ਖਾਨੁ ਛੁਰਾ ਅਰੁ ਬੇਗਾ ਪਾਸੀ।
ਨੰਦ ਸੂਦਨਾ ਹੋਇ ਹੁਲਾਸੀ।
ਉਗਰੂ, ਤਾਰੂ, ਝੰਡਾ, ਪੂਰੋ।
ਸੁਨਿ ਜਸੁ ਆਏ ਗੁਰੂ ਹਜੂਰੋ ॥੩੪॥
ਮਸਤਕ ਟੇਕਿ ਅਦਬ ਤੇ ਬੈਸੇ।
ਬੂਝਤਿ ਭਏ ਸ਼੍ਰੇਯ ਹੁਇ ਜੈਸੇ।
ਸ਼੍ਰੀ ਗੁਰ ਅਮਰ ਕਹ੍ਯੋ 'ਸੁਨਿ ਲੀਜੈ।
ਅਬਿ ਕਲਿ ਕਾਲ ਬਿਸਾਲ ਜਨੀਜੈ ॥੩੫॥
ਪ੍ਰਥਮ ਜੁਗਨ ਮਹਿਂ ਜੱਗ ਕਰੰਤੇ।
ਹੋਮਤਿ[1] ਦੇਵਤਾਨ ਤ੍ਰਿਪਤੰਤੇ।
ਤਿਹ ਸਮ ਫਲ ਸਿਖ ਦੇਹੁ ਅਹਾਰਾ[1]।
ਭਾਉ ਕਰਿਹੁ ਲਿਹੁ ਭਗਤਿ ਅਧਾਰਾ ॥੩੬॥

[1]ਹੋਮ ਕਰਕੇ।

[1]ਫਲ ਹੋਵੇਗਾ ਜੇ ਸਿੱਖਾਂ ਨੂੰ ਭੋਜਨ ਦਿਓਗੇ।

ਜੀਵਤਿ ਰਹੋ ਸਰਬ ਸੁਖ ਪਾਵੋ।
ਵਾਹਿਗੁਰੂ ਉਰ ਬਿਖੈ ਬਸਾਵੋ[†]।
ਗ੍ਰਿਹਸਤ ਬਿਖੇ ਸੁਖ ਲਹੋ ਸੁਖਾਰੇ।
ਜਥਾ ਕਰਨ ਤਪ ਬਿਪਨ ਮਝਾਰੇ[1]' ॥੩੭॥

[†]ਪਾ:-ਸਮਾਵੋ।

[1]ਵਾਹਿਗੁਰੂ ਨੂੰ ਹਿਰਦੇ ਵਿਚ ਵਸਾ ਕੇ ਗ੍ਰਿਹਸਤ ਦੇ ਸੁਖਾਂ ਵਿਚ ਬੈਠੇ ਰਹਿਣਾ ਐਸਾ ਹੀ ਜੈਸੇ ਬਨ ਵਿਚ ਤਪ ਕਰਨਾ।

ਦੁਇ ਛੀਂਬੇ ਮੱਲਜਾਰ ਸਹਾਰੂ।
ਪਰੇ ਚਰਨ ਲਖਿ ਗੁਰ ਸੁਖਕਾਰੂ।
ਤਿਨ ਪ੍ਰਤਿ ਕਰਤਿ ਭਏ ਉਪਦੇਸ਼।
'ਸਿੱਖਨ ਸੇਵਾ ਕਰਿਹੁ ਵਿਸ਼ੇਸ਼ ॥੩੮॥
ਸੀਂਵਹੁ ਬਸਤ੍ਰ ਅੰਗ ਪਹਿਰਾਵੋ।
ਹੁਇ ਮਲੀਨ ਜੇ, ਮੈਲ ਗਵਾਵੋ।

ਉੱਜਲ ਆਛੇ ਕਰਿ ਕਰਿ ਦੇਹੁ।
ਉਰ[1] ਉੱਜਲਤਾ ਪੁਨ ਤੁਮ ਲੇਹੁ ॥੩੯॥ [1]ਰਿਦੇ ਦੀ।
ਗੁਰ ਕੇ ਸੰਗ ਗੰਢ ਤਬ ਪਰੈ[1]। [1]ਤਾਂ ਪ੍ਰੀਤੀ ਪਵੇਗੀ।
ਸਤਿ ਸੰਗਤਿ ਮਨ ਕੀ ਮਲੁ ਹਰੈ।
ਸ਼ਰਧਾ ਧਰਿਹੁ ਕਰਹੁ ਗੁਰ ਸੇਵਾ।
ਸਿਮਰਹੁ ਨਾਮ ਜੁ ਦੇਵਨਦੇਵਾ[1]' ॥੪੦॥ [1]ਦੇਵਤਿਆਂ ਦਾ ਭੀ ਪ੍ਰਕਾਸ਼ਕ ਹੈ।
ਇਕ ਪਾਧਾ ਬੂਲਾ ਜਿਸ ਨਾਮੁ।
ਨਮੋ ਠਾਨਿ ਆਯੋ ਗੁਰ ਸਾਮੁ[1]। [1]ਗੁਰੂ ਸ਼ਰਨ।
ਕਹਤਿ ਭਯੋ 'ਸੇਵਾ ਨਹਿਂ ਹੋਇ।
ਦਿਜ ਕੋ ਜਾਨਿ ਕਰਾਇ ਨ ਕੋਇ ॥੪੧॥
ਜਿਸ ਪ੍ਰਕਾਰ ਹੁਇ ਮਮ ਕੱਲਜਾਨ।
ਕਰੋ ਆਪ ਉਪਦੇਸ਼ ਬਖਾਨ।'
ਕਰਜੋ ਬਚਨ 'ਪਠਿ ਸਤਿਗੁਰ ਬਾਨੀ।
ਕੀਜਹਿ ਕਥਾ ਪ੍ਰੇਮ ਕੋ ਠਾਨੀ ॥੪੨॥
ਸਤਿ ਸੰਗਤਿ ਮਹਿਂ ਕਰਿਹੁ ਸੁਨਾਵਨਿ।
ਗੁਰਮਤਿ ਸਿੱਖਨ ਕੋ ਸਿਖਰਾਵਨਿ।
ਪੋਥੀ ਲਿਖਹੁ ਸੁਫਲ ਗੁਰਬਾਨੀ।
ਗੁਰ ਨਮਿੱਤ ਦੀਜਹਿ ਸਿਖ† ਜਾਨੀ[1] ॥੪੩॥ [1]ਸਿਖ ਜਾਣਕੇ। †ਪਾ:-ਸੁਖ।
ਜੇ ਕੋ ਆਪ ਦਰਬ ਦੇ ਜਾਇ।
ਧਰਿ ਸੰਤੋਖ ਬਰਤਿਯਹਿ ਪਾਇ[1]। [1]ਲੈਕੇ ਵਰਤੋ।
ਨਹੀਂ ਆਪ ਜਾਚਹੁ ਕਿਸ ਪਾਸੀ।
ਇਹ ਸੇਵਾ ਬਡ ਫਲਹਿ ਪ੍ਰਕਾਸ਼ੀ[1]' ॥੪੪॥ [1]ਪ੍ਰਕਾਸ਼ ਸਹਿਤ ਫਲੇਗੀ।
'ਡਲੇ ਬਾਸੀ ਸਿਖ ਸਮੁਦਾਏ।
ਇਕ ਦਿਨ ਸਕਲ ਗੁਰੂ ਢਿਗ ਆਏ।
ਦੇਖਿ ਦਿਯੋ ਸਾਂਝਾ ਉਪਦੇਸ਼।
ਸ੍ਰੀ ਸਤਿਗੁਰ ਕਰਿ ਕ੍ਰਿਪਾ ਵਿਸ਼ੇਸ਼ ॥੪੫॥
'ਦਿਨ ਗੁਰਪੁਰਬ ਦਰਸ[1] ਸ਼ੰਕ੍ਰਾਤਿ[2]। [1]ਮੱਸਿਆ [ਸੰਸ: दर्श ਦਰ੍ਸ਼]। [2]ਸੰਗਰਾਂਦ, ਮਹੀਨੇ ਦਾ ਪਹਿਲਾ ਦਿਨ।
ਦੀਪਮਾਲ ਆਦਿਕ ਬੱਖਜਾਤਿ।

ਹੋਹਿ ਦੁਸਹਿਰਾ ਮਿਲਿ ਇਕ ਥਾਇ।
ਕਰਿਹੁ ਕਰਾਹੁ[1] ਉਛਾਹ ਬਧਾਇ ॥੪੬॥ [1]ਕੜਾਹ ਪ੍ਰਸ਼ਾਦਿ।
ਗੁਰ ਨਮਿੱਤ ਕਰਿ ਦਿਹੁ ਬਰਤਾਈ।
ਸ਼ਬਦ ਕੀਰਤਨ ਕਰੋ ਬਨਾਈ।
ਸਿਖ ਗਰੀਬ ਹੁਇ ਬਸਤ੍ਰ ਬਿਹੀਨ।
ਦੀਜਹਿ ਤਿਸਹਿ ਸਿਵਾਇ[1]† ਨਵੀਨ ॥੪੭॥ [1]ਸਿਵਾ ਦਿਓ। †ਪਾ:-ਕਰਾਇ।
ਪਿਖਹੁ ਛੁਧਿਤਿ[1] ਕੋ ਦੇਹੁ ਅਹਾਰੋ। [1]ਭੁੱਖੇ ਨੂੰ।
ਮਿਲਿ ਕਰਿ ਸਕਲ ਏਵ ਪ੍ਰਤਿਪਾਰੋ[1]। [1]ਪਾਲਨਾ ਕਰੋ।
ਕਿਹਂ ਸਿਖ ਕੋ ਕਾਰਜ ਅਰਿ ਜਾਇ[1]। [1]ਅੜ ਜਾਓ।
ਨਹਿਂ ਤਿਸ ਤੇ ਕਜੋਹੂੰ ਬਨਿਆਇ ॥੪੮॥
ਮਿਲਹੁ ਸਕਲ ਮਹਿਂ ਕਰਿ ਅਰਦਾਸ[1]। [1]ਓਹ ਬਿਨੈ ਜਿਸ ਨਾਲ ਲੋੜ ਪ੍ਰਗਟ ਕੀਤੀ ਜਾਵੇ।
ਜਥਾ ਸ਼ਕਤਿ ਲੀਜਹਿ ਸਭਿ ਪਾਸਿ।
ਇਕਠੋ ਕਰਿ ਧਨ ਦਿਹੁ ਤਿਸੁ ਤਾਈਂ।
ਜਿਸ ਤੇ ਕਾਰਜ ਕੋ ਬਨ ਜਾਈ ॥੪੯॥
ਇਹੀ ਰੀਤਿ ਨਿਜ ਬਿਖੇ ਚਾਲਵਹੁ।
ਕਰੋ ਜੋਰ[1] ਸ਼ੁਭ ਦਿਨ ਜਬਿ ਪਾਵਹੁ। [1]ਜੋੜ ਮੇਲ।
ਪੁੱਤ੍ਰ ਪੌਤ੍ਰੇ, ਹੋਹਿਂ ਤੁਮਾਰੇ।
ਕਰਹਿਂ ਕਾਰ ਇਸ ਰੀਤੀ ਸਾਰੇ ॥੫੦॥
ਇਹ ਰਹਿਰਾਸੁ ਕਦੀਮੀ[1] ਚਲਹਿ। [1]ਪੁਰਾਣੀ ਮਰਿਯਾਦਾ।
ਸਿੱਖੀ ਧਰੇ ਮਹਾਂ ਸੁਖ ਮਿਲਹਿ।
ਧਰਿ ਸ਼ਰਧਾ ਗਾਵਹਿਂ ਗੁਰ ਬਾਨੀ।
ਪਰਾਲਬਧ ਜਿਨ ਹੋਇ ਮਹਾਂਨੀ†' ॥੫੧॥ †ਇਨ੍ਹਾਂ ਕਥਾਂ ਵਿਚ ਐਉਂ ਜਾਪਦਾ ਹੈ ਕਿ ਨਿਰਾ ਇਹ ਉਪਦੇਸ਼ ਹੋਇਆ ਹੈ, ਅਸਲ ਬਾਤ ਹੈ ਕਿ 'ਨਾਮ' ਦੇ ਨਾਲ ਇਹ ਸੇਵਾ ਦੇ ਤਰੀਕੇ ਦੱਸੇ ਜਾਂਦੇ ਸਨ, ਜੋ ਨਿਸ਼ਕਾਮ ਕਰਮਾਂ ਨਾਲ ਮਨ ਨਿਰਮਲ ਹੁੰਦਾ ਜਾਵੇ, ਹਉਂ ਘਟਦੀ ਜਾਵੇ ਤੇ ਨਾਮ ਅੰਦਰ ਰਚਦਾ ਜਾਵੇ।
ਅਸ ਉਪਦੇਸ਼ ਸਭਿਨਿ ਕੋ ਕਰਿ ਕੇ।
ਗੁਨ† ਸਿਖਰਾਇ ਅਗੁਨ ਪਰਿਹਰਿ ਕੈ[1]। [1]ਗੁਣ ਸਿਖਾਲੇ ਤੇ ਔਗੁਣ ਦੂਰ ਕੀਤੇ। †ਪਾ:-ਗੁਰ।
ਗੋਇੰਦਵਾਲ ਗੁਰੂ ਚਲਿ ਆਏ।
ਸੇਵਕ ਸੰਗ ਅਹੈਂ ਸਮੁਦਾਏ ॥੫੨॥
ਭਜਨ ਕੀਰਤਨੁ ਲਾਗਤਿ ਰੰਗ।

ਹੋਤਿ ਅਨੰਦ ਗੁਰੂ ਕੇ ਸੰਗ।
ਅੰਮ੍ਰਿਤ ਸਮ ਅਹਾਰ ਨਿਤਿ ਹੋਵੈਂ।
ਦਰਸ਼ਨ ਕਰਹਿਂ ਕਲੁਖਨ[1] ਖੋਵੈਂ ॥੫੩॥

[1]ਪਾਪ।

ਆਇ ਸ਼ਰਨ ਤਿਸ ਕਰਹਿਂ ਉਧਾਰੇ।
ਉਪਦੇਸ਼ਹਿਂ ਸਤਿਨਾਮ ਸੁਖਾਰੇ।
ਜਹਿਂ ਕਹਿਂ ਸਿੱਖੀ ਬਹੁ ਬਿਦਤਾਈ[1]।

[1]ਪ੍ਰਗਟ ਕੀਤੀ।

ਕਿਨਿ ਸਿੱਖਨ ਤੇ ਗੁਰਮਤਿ ਪਾਈ ॥੫੪॥
ਕੋ ਗੁਰਮੁਖ ਤੇ[1] ਸੁਨਿ ਉਪਦੇਸ਼।

[1]ਗੁਰਮੁਖਾਂ (ਭਾਵ ਮੰਜੀਆਂ ਦੀ ਬਖਸ਼ਿਸ਼ ਵਾਲੇ ਹਰੀਜਨਾਂ) ਤੋਂ। ਤ੍ਰੈ ਤਰ੍ਹਾਂ ਨਾਲ ਉਪਦੇਸ਼ ਮਿਲਦਾ ਸੀ, ਇਕ ਗੁਰੂ ਜੀ ਤੋਂ, ਦੂਜੇ ਸਿਖਾਂ ਤੋਂ (ਦੇਖੋ ਅੰਕ ੫੩) ਤੀਜੇ ਗੁਰਮੁਖਾਂ ਤੋਂ। (ਅ) ਗੁਰੂ ਜੀ ਦੇ ਮੁਖ ਤੋਂ।

ਮੇਟਹਿ ਬੰਧਨ ਕਸ਼ਟ ਅਸ਼ੇਸ਼।
ਬਾਵਨ ਚੰਦਨ ਕੀ ਸਮ ਹੋਇ।
ਨਰ ਤਰੁ ਸੁਜਸ ਸੁਗੰਧਤਿ ਸੋਇ[1] ॥੫੫॥

[1]ਵਾਹਿਗੁਰੂ ਜੀ ਦਾ ਸੁਜਸ) ਕੀਰਤਨ ਰੂਪੀ (ਸੁਗੰਧੀ) ਨਾਲ ਸੁਗੰਧਿਤ ਹੋਏ ਓਹ ਨਰ ਰੂਪ ਬ੍ਰਿੱਛ ਬਾਵਨ ਚੰਦਨ ਵਾਂਗੂ (ਦੂਸਰਿਆਂ ਨੂੰ ਸੁਗੰਧਿਤ ਕਰਦੇ ਸਨ)।

ਨਿਕਟ ਬਸੇ ਪੂਰਬ ਬਡਿਭਾਗੀ।
ਸੱਤਿਨਾਮ ਸੋਂ ਉਰ ਲਿਵਲਾਗੀ।
'ਧੰਨ ਧੰਨ ਗੁਰ ਅਮਰ' ਉਚਾਰੈਂ।
ਅੰਤਰ ਬ੍ਰਿਤੀ ਬੈਠਿ ਨਿਤ ਧਾਰੈਂ ॥੫੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿੱਖਨ ਪ੍ਰਸੰਗ' ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਸ਼੍ਰੀ ਗੁਰ ਰਾਮਦਾਸ ਜੀ ਦੀ ਮੁੱਢਲੀ ਕਥਾ। ਬੀਰਬਲ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਬਿਸ਼ੈ ਅਗਨਿ ਕੋ ਨੀਰ ਸਮ, ਦਾਸ ਭੀਰ ਕਟ ਦੇਤਿ[1]।

[1]ਦਾਸਾਂ ਦੀ ਭੀੜਾਂ ਨੂੰ ਕੱਟ ਦੇਣ ਵਾਲੇ।

ਅਮਰਦਾਸ ਗੁਰ ਪਦ ਪਦਮ, ਬੰਦੌਂ ਨਿੱਤਜੰਨੇਤ[1] ॥੧॥

[1]ਨਿਤਾਪ੍ਰਤੀ, ਨਿਯਮ ਨਾਲ [ਸੰਸ: ਨਿਤਜ, ਨੀਯਤਿ]।

ਚੌਪਈ:

ਸੰਮਤ ਸ਼ਤ ਦਸ ਪੰਚ ਇਕਾਸੀ[1]।

[1]੧੫੮੧।

ਲਵਪੁਰਿ ਨਗਰ ਸਦਾ ਜਿਨ ਵਾਸੀ।

ਬੰਸ ਲਊ ਕੋ ਸਿੰਧ ਮਨਿੰਦੂ[1]।

[1]ਸ਼੍ਰੀ ਰਾਮਚੰਦ ਜੀ ਦੇ ਪੁੱਤ੍ਰ) ਲਊ ਦਾ ਬੰਸ ਜੋ ਸਮੁੰਦਰ ਵਾਂਙ ਹੈ (ਉਸ ਵਿਚ)।

ਜਨਮੇ ਰਾਮਦਾਸ ਗੁਰ ਇੰਦੂ ॥੨॥

ਸਭਿ ਪੁਰਿ ਹਰਖ ਅਚਾਨਕ ਲਹਜੋ।

ਨਦੀਅਨ ਨੀਰ ਛੀਰ ਹ੍ਵੈ ਬਹਜੋ[1]।

[1]ਮਾਨੋ) ਨਦੀਆਂ ਦਾ ਪਾਣੀ ਦੁੱਧ ਹੋ ਵਗਿਆ।

ਸਨੇ ਸਨੇ ਭੇ ਬਡੇ ਕ੍ਰਿਪਾਲਾ[1]।

[1]ਭਾਵ ਸ਼੍ਰੀ ਗੁਰੂ ਰਾਮਦਾਸ ਜੀ।

ਬੁਧਿ ਬਿਲੰਦ ਨਿਕੰਦਨ ਕਾਲਾ[1] ॥੩॥

[1]ਵਿਸ਼ਾਲ ਬੁੱਧੀ ਵਾਲੇ ਤੇ ਮੌਤ ਦੇ ਦੂਰ ਕਰਨ ਵਾਲੇ।

ਪਾਸ ਬੁਲਾਇ ਕਹਜੋ ਹਰਿਦਾਸ।

'ਕਾਮ ਕਰੋ ਘਰ ਕੋ ਸੁਖ ਰਾਸ।

ਖੇਲਨ ਕੇ ਦਿਨ ਖੇਲ ਗਏ ਹੈਂ[1]।

[1]ਗੁਜਰ ਗਏ ਹਨ।

ਯਾਂ ਤੇ ਮੈਂ ਬਚ ਤੋਹਿ ਕਹੇ ਹੈਂ' ॥੪॥

[1] 'ਸੱਤਿ ਬਚਨ ! ਜੋ ਕਹੋ, ਸੁ ਕਰਿਹੂੰ।

[1]ਸ੍ਰੀ ਰਾਮਦਾਸ ਜੀ ਬੋਲੇ।

ਮੈਂ ਰਾਵਰਿ ਕੇ ਸਦ ਅਨੁਸਰਿਹੂੰ।'

ਨਿਸਿ ਬੀਤੀ ਤਬਿ ਭਯੋ ਸਕਾਰੇ।

ਚਨਕ ਉਦਕ ਸਨ ਮਾਤ ਉਬਾਰੇ[1] ॥੫॥

[1]ਛੋਲੇ ਪਾਣੀ ਨਾਲ (ਭਿੱਜੇ) ਮਾਤਾ ਨੇ ਉਬਾਲੇ।

ਭਰਿ ਚੰਗੇਰ ਸੁਤ ਕੇ ਕਰ ਦੀਨੀ।

'ਬੇਚਹੁ ਪੁੱਤ੍ਰ ਲਾਭ ਦਾ ਚੀਨੀ[1]।

[1]ਨਫੇ ਵਾਲੀ (ਚੀਜ) ਜਾਣਕੇ।

ਲੈ ਕਰਿ ਗਏ ਬਜਾਰ ਕ੍ਰਿਪਾਲਾ।

ਹੋਕਾ ਦੇਵਤਿ ਮਧੁਰ ਬਿਸਾਲਾ ॥੬॥

ਇਕ ਸੁ ਸਾਧੁ ਤਿਨ ਲਿਯੋ ਬੁਲਾਈ।

'ਹਮੈ ਦੇਹੁ' ਇਉਂ ਗਿਰਾ ਅਲਾਈ।

ਸੁਨਿ ਇਕ ਮੁਸ਼ਟ ਲਗੇ ਭਰਿ ਦੇਨਿ।

'ਹਮੈ ਨ ਚਾਹਿ ਏਕ ਕੀ ਲੇਨਿ' ॥੭॥

ਇਸ ਬਿਧਿ ਦ੍ਵੈ ਤ੍ਰੈ ਦੇਹਿਂ ਨ ਲੇਵੈ।
ਸਕਲ ਚੰਗੇਰ ਪਲਟ ਦੀ ਏਵੈਂ।
ਗ੍ਰਿਹ ਆਏ ਪਿਤ ਦੇਖ੍ਯੋ ਖਾਲੀ।
ਲੋਚਨ ਪੂਰ ਲਏ ਤਬਿ ਲਾਲੀ[1] ॥ ੮ ॥

[1]ਭਾਵ ਗੁੱਸੇ ਹੋਏ।

ਦਿਖਿ ਪਿਤ ਨੈਨ ਬਹਿਰ ਨਿਕਸਾਏ।
ਰੁਦਨ ਕਰਤਿ ਜਲ ਨੇਤ੍ਰ[†] ਬਹਾਏ।

[†]ਪਾ:-ਜਸੁ ਨਦੀ। ਜਲ-ਨਦੀ।

ਸੰਗਤਿ ਤਿਹ ਤੇ ਚਲੀ ਨਿਹਾਰੀ।
ਗੋਇੰਦਵਾਲਹਿ ਪੁਰੀ ਬਿਚਾਰੀ ॥ ੯ ॥
ਤਿਨ ਸੰਗ ਚਲੇ ਕ੍ਰਿਪਾਲ ਬਿਸਾਲਾ।
ਗੋਇੰਦਵਾਲ ਸਮੂਹ ਉਤਾਲਾ[1]।

[1]ਸਾਰੀ (ਸੰਗਤ ਨਾਲ) ਛੇਤੀ।

ਸਭਿ ਸੰਗਤਿ ਗੁਰ ਦਰਸ਼ਨ ਪਾਈ।
ਕਛੁਕ ਕਾਲ ਰਹਿ ਬਿਦਾ ਸਿਧਾਈ ॥ ੧੦ ॥
ਰਹਤਿ ਭਏ ਗੁਰ ਕੇਰ ਹਦੂਰਾ।
ਜੋ ਭਾਖੈਂ ਕਰਿ ਹੈਂ ਦ੍ਰੁਤਿ ਰੂਰਾ।
ਲੰਗਰ ਸੇਵਾ ਸਰਬ ਸੁ ਕਰਿਹੈਂ।
ਸਭਿ ਸੰਗਤਿ ਅਨੁਸਾਰੀ ਚਰਿ ਹੈਂ[1] ॥ ੧੧ ॥

[1]ਵਿਚਰਦੇ ਹਨ।

ਇਤ ਏ ਭਈ ਔਰ ਸੁਨਿ ਕਾਨੀ।
ਮਹਲ[1] ਕਹ੍ਯੋ ਜਿਮਿ ਗੁਰ ਪ੍ਰਤਿ ਬਾਨੀ।

[1]ਸ਼੍ਰੀ ਗੁਰੂ ਅਮਰਦਾਸ ਜੀ ਦੇ ਮਹਲ।

'ਮਹਾਂਰਾਜ ! ਸੁਨੀਏ ਬਚ ਮੇਰਾ।
ਭਾਨੀ ਬਡੀ ਭਈ ਮੈਂ ਹੇਰਾ ॥ ੧੨ ॥
ਇਸ ਕੀ ਬਨਹਿ ਸਗਾਈ ਕਰੀ।'
ਇਮਿ ਮਾਤ ਤਬਿ ਗਿਰਾ ਉਚਰੀ।
ਇਮਿ[†] ਸੁਨਿ ਗੁਰ ਆਏ ਨਿਜ ਥਾਨਾ।

[†]ਪਾ:-ਇਹ।

ਬੈਠੇ ਬਾਰੀ ਬੀਚ ਨਿਧਾਨਾ ॥ ੧੩ ॥
ਬਿੱਪ੍ਰ ਬੁਲਾਇ ਕਹ੍ਯੋ 'ਸੁਨ ਪ੍ਰੋਧਾ !
ਕਰੋ ਸਗਾਈ ਭਾਨੀ ਸੋਧਾ[1]।'

[1]ਵਿਚਾਰਕੇ।

ਸੁਨਿ ਦਿਜ[†] ਕਹ੍ਯੋ 'ਸੁਨੋ ਕ੍ਰਿਪਾਲੂ !

[†]ਪਾ:-ਬਿਪ੍ਰ।

ਏਸ ਬਾਲ ਸਮ ਹੋਵੈ ਬਾਲੂ ?[†]' ॥ ੧੪ ॥

[†]ਮਹਿਮਾਂ ਪ੍ਰਕਾਸ਼ ਵਿਚ ਦੋਹਾਂ ਬੀਬੀਆਂ ਦੇ ਵਿਵਾਹ ਗੁਰੂ ਅਮਰਦੇਵ ਜੀ ਖਡੂਰ ਆਉਣ ਤੋਂ ਪਹਿਲਾਂ ਕਰ ਚੁਕੇ ਲਿਖੇ ਹਨ। ਗੁਰੂ ਅੰਗਦ ਦੇਵ ਜੀ ਵਰ ਦਾਨ ਦੇਕੇ ਸ਼੍ਰੀ ਅਮਰ ਦੇਵ ਜੀ ਤੋਂ ਪੁਛਦੇ ਹਨ:- 'ਹੋਇ ਦਿਆਲ ਪ੍ਰਭੁ ਪੂਛਤ ਭਏ॥ ਤੁਮਰੇ ਸੰਤਾਨ ਪੁਰਖਾ ਕਿਆ ਅਹੇ॥ ਗੁਰ ਅਮਰ ਸਾਹਿਬ ਸਭ ਕਥਾ ਸੁਨਾਈ॥ ਦੁਇ ਕੰਨਜਾ ਥੀ ਸੋ ਦਉ

ਬਿਆਹੀ॥੧੯॥' ਫਿਰ ਲਿਖਿਆ ਹੈ ਜਦੋਂ ਬ੍ਰਾਹਮਣ ਨੇ ਸ਼੍ਰੀ ਅਮਰ ਦਾਸ ਜੀ ਦੇ ਚਰਨਾਂ ਵਿਚ ਕਮਲ ਡਿੱਠਾ ਹੈ, ਉਸ ਤੋਂ ਪਹਿਲਾਂ ਲਿਖਦੇ ਹਨ ਕਿ 'ਅਬ ਗ੍ਰਿਹ ਆਸ਼੍ਰਮ ਬਿਧਿ ਸੁਨੋ ਜੁ ਅਹੀ॥ ਦੁਇ ਕੰਨਜਾ ਸਾਹਿਬ ਗ੍ਰਿਹ ਭਈ॥ ਤਾਕਾ ਕੁਟੰਬ ਕਾਜ ਸਭ ਕੀਨਾ॥ ਬਿਧ ਸੰਜੋਗ ਬਜਾਹ ਕਰ ਦੀਨਾ॥' ਹੁਣ ਜੇ ਕਵਿ ਸੰਤੋਖ ਸਿੰਘ ਜੀ ਦਾ ਆਪਣਾ ਦਿੱਤਾ ਹਿਸਾਬ ਕਰੀਏ ਤਾਂ ਬੀ ਬੀਬੀ ਭਾਨੀ ਜੀ ਦਾ ਵਿਆਹ ਖਡੂਰ ਸਾਹਿਬ ਆਉਣ ਤੋਂ ਪਹਿਲੇ ਹੋ ਚੁਕਾ ਸਿੱਧ ਹੁੰਦਾ ਹੈ। ਯਥਾ:

ਗੁਰੂ ਅਮਰ ਦੇਵ ਜੀ ਅਵਤਾਰ ਦਾ ਸੰਮਤ ੧੫੨੬ ਹੈ ਤੇ ਕਵਿ ਜੀ ਲਿਖਦੇ ਹਨ-ਕਿ ੮੪ ਵਰ੍ਹੇ ਦੀ ਉਮਰ ਵਿਚ ਗਦੀ ਤੇ ਬੈਠੇ, (ਦੇਖੋ ਇਸੇ ਰਾਸਿ ਦਾ ਅੰਸੂ ੭ ਅੰਕ ੧੮)। ਇਸ ਹਿਸਾਬ ਗੱਦੀ ਦਾ ਸੰਮਤ ੧੬੧੦ ਹੋਇਆ, ਤੇ ਇਸੇ ਅੰਸੂ ਦੇ ਅੰਕ ੨੦ ਵਿਚ ਕਵੀ ਜੀ ਪ੍ਰਿਥੀਏ ਦਾ ਜਨਮ ੧੬੦੫ ਵਿਚ ਦੱਸਦੇ ਹਨ, ਸੋ ਸਾਫ ਸਿੱਧ ਹੋ ਗਿਆ ਕਿ ਗੁਰੂ ਅਮਰ ਦੇਵ ਜੀ ਦੇ ਗੱਦੀ ਬਿਰਾਜਣ ਤੋਂ ਪਹਿਲੇ ਬੀਬੀ ਭਾਨੀ ਦਾ ਵਿਵਾਹ ਹੋ ਚੁੱਕਾ ਸੀ। ਤਾਂਤੇ ਇਹ ਸਾਖੀ ਯਾਂ ਤਾਂ ਹੋਈ ਹੀ ਨਹੀਂ, ਜੋ ਹੋਈ ਹੈ ਤਾਂ ਬਾਸਰਕੇ ਰਹਿੰਦਿਆਂ ਦੀ ਵਾਰਤਾ ਹੈ, ਜਦੋਂ ਅਜੇ ਆਪ ਗੁਰੂ ਅੰਗਦ ਜੀ ਦੇ ਪਾਸ ਆਏ ਨਹੀਂ ਸਨ, ਪਰ ਮਹਿਮਾਂ ਪ੍ਰਕਾਸ਼ ਵਿਚ ਓਥੇ ਬੀ ਇਹ ਸਾਖੀ ਨਹੀਂ ਦਿੱਤੀ। ਇਹ ਬੀ ਔਖਾ ਦਿੱਸਦਾ ਹੈ ਕਿ ਕਵੀ ਜੀ ਆਪਣੇ ਦਿਤੇ ਸੰਮਤਾਂ ਦਾ ਹਿਸਾਬ ਨਾ ਕਰਨ ਤੇ ਭੁੱਲ ਵਿਚ ਲਿਖ ਜਾਣ, ਤਾਂਤੇ ਇਹੋ ਸ਼ੁਬਹ ਹੁੰਦਾ ਹੈ ਕਿ ਕਿਤੇ ਇਹ ਕਿਸੇ ਸਜਣ ਦਾ ਆਖੇਪ ਨਾ ਹੋਵੇ। ਪਰ ਇਹ ਨਿਸਚੈ ਹੈ ਕਿ ਬੀਬੀ ਭਾਨੀ ਦਾ ਵਿਆਹ ਆਪ ਦੀ ਗਦੀ ਨਸ਼ੀਨੀ ਤੋਂ ਪਹਿਲਾਂ ਹੋ ਚੁਕਾ ਸੀ।

ਸੁਨਿ ਬਚ ਬ੍ਰਿੱਪ੍ਰ, ਮੌਨ ਗਹਿ ਲੀਨੀ[1]। [1]ਭਾਵ ਗੁਰੂ ਜੀ ਨੇ।

'ਇਸੈ ਬੁਲਾਵਹੁ' ਗੁਰ ਕਹਿ ਦੀਨੀ[†]। [†]ਪਾ:-ਪੁਨ ਬੋਲੇ 'ਯਾ ਬੁਲਾਵ ਪ੍ਰਬੀਨੀ।'

ਸੁਨਿ ਬਿਪ ਰਾਮਦਾਸ ਬੁਲਿਵਾਵਾ।

ਆਇ ਗੁਰੂ ਢਿਗ ਸੀਸ ਨਿਵਾਵਾ ॥੧੫॥

ਹਾਥ ਜੋਰਿ ਬੈਠ੍ਯੋ ਗੁਰ ਪਾਸ।

ਅਮਰਦਾਸ ਗੁਰ ਬਾਕ ਪ੍ਰਕਾਸ਼।

'ਕਾਂ ਕੋ ਸੁਤ? ਕੋ ਜਾਤ ਸਥਾਨਾ[1]? [1]ਕਿਸਦਾ ਪੁੱਤ੍ਰ, ਕੀ ਜਾਤ ਤੇ ਕਿਹੜਾ ਵਤਨ ਹੈ?

ਕਹੋ ਮੋਹਿ ਢਿਗ ਸਭਿ ਬਿਬਧਾਨਾ[1†]' ॥੧੬॥ [1]ਵੇਰਵਾ। [†]ਪਾ:-ਬਿਧਿ ਨਾਨਾ।

'ਸੋਢ ਬੰਸ, ਲਵਪੁਰਿ ਪ੍ਰਭੁ! ਬਾਸਾ।

ਸੁਤ ਹਰਿਦਾਸ, ਨਾਮ ਰਮਦਾਸਾ।'

ਸੁਨਿ ਬਚ ਹਰਖੇ ਪਰਮ[†] ਕ੍ਰਿਪਾਲਾ। [†]ਪਾ:-ਬਜੰਤ।

ਲਿਖਿ ਪੱਤ੍ਰੀ[1] ਲਵਪੁਰਿ ਤਤਕਾਲਾ ॥੧੭॥ [1]ਪੱਤ੍ਰਿਕਾ।

ਲੀਨ ਸਦਾਇ[1] ਮਾਤ ਪਿਤ ਤਬੈ। [1]ਬੁਲਾ ਲਿਆ।

ਕਰੀ ਸਗਾਈ ਹਰਖਤਿ ਸਬੈ।

ਕੁਛਕ ਕਾਲ ਲੌ ਕਰ੍ਯੋ ਬਿਵਾਹਾ।

ਸਭਿਹਿਨਿ ਬੀਚ ਭਯੋ ਉਤਸਾਹਾ[†] ॥੧੮॥ [†]ਪਾ:-ਬਧਾਹਾ = ਵਧਾਈਆਂ।

ਤਿਨ ਕੋ ਬਿਦਾ ਕੀਨਿ ਲਵਪੁਰਿ ਕੋ।

ਪਾਸ ਰਹੇ ਅਨੁਗਾਮੀ[1] ਗੁਰੁ ਕੋ। [1]ਅਨੁਸਾਰੀ ਹੋ ਕੇ।

ਸੇਵਾ ਕਰੈਂ ਸਕਲ ਗੁਨ ਖਾਨੀ।
ਜੋ ਭਾਖੈਂ ਗੁਰ, ਆਇਸੁ ਮਾਨੀ[1] ॥੧੯॥ [1]ਆਗਿਆ ਮੰਨਣ।
ਯਾ ਬਿਧਿ ਸੰਮਤ ਬਹੁਤ ਬਿਤਾਏ।
ਸੇਵਾ ਕਰਤਿ ਸਕਲ ਹਰਖਾਏ।
ਸੰਮਤ ਸੋਲਹ ਸਤ ਇਕ ਚਾਰੀ[1]। [1]੧੬੦੫।
ਜਨਮਜੋ ਪ੍ਰਿਥੀਆ ਪ੍ਰਥਮ ਹੰਕਾਰੀ ॥੨੦॥
ਰਿਦੈ ਅਨੰਦਤਿ ਦੰਪਤਿ ਹ੍ਵੈ ਕੈ।
ਪ੍ਰਤਿਪਾਰਜੋ ਬਹੁ ਲਾਡ ਲਡੈ ਕੈ।
ਸਮਾਂ ਬਿਤਾਯੋ ਕੇਤਿਕ ਧਾਮ।
ਜਨਮਜੋ ਮਹਾਂਦੇਵ ਅਭਿਰਾਮ ॥੨੧॥
ਸੰਮਤ ਖੋੜਸ ਸੈ ਅਰੁ ਅਸ੍ਟ[1]। [1]੧੬੦੮।
ਪ੍ਰਤਿਪਾਰੇ ਦੋਨਹੁ ਕਰਿ ਪੁਸ੍ਟ[1]। [1]ਤਕੜੇ।
ਸੋਲਾਂ ਸੈ ਦਸ[1] ਊਪਰ ਭਏ। [1]੧੬੧੦।
ਵਦੀ ਵਿਸਾਖ ਸਪਤਮੀ ਥਿਯੇ ॥੨੨॥
ਮੇਖ ਪ੍ਰਵਿਸ੍ਤੇ ਅਠ ਦਸ ਕੇਰਾ[1]। [1]ਵਿਸਾਖ ਦਿਨ ੧੮ ਦਾ।
ਮੰਗਲ ਵਾਰ ਲਗਨ ਸ਼ੁਭ ਹੇਰਾ।
ਜੁਗਮੰ ਜਾਮ ਜਾਮਨੀ[1] ਜਬੈ। [1]ਦੋ ਪਹਿਰ ਰਾਤ।
ਹੁਤੋ ਨਿਛੱਤ੍ਰ ਰੋਹਿਣੀ ਤਬੈ ॥੨੩॥
ਸ਼੍ਰੀ ਗੁਰ ਅਰਜਨ ਕੁਲ ਨਭ ਚੰਦ[1]। [1]ਅਕਾਸ਼ ਰੂਪੀ ਕੁਲ ਵਿਚ ਚੰਦਰਮਾ ਰੂਪ।
ਲੀਨੋ ਜਨਮ ਅਨੰਦ ਬਿਲੰਦ।
ਸਦਨ ਨਾਨਕੇ ਭਏ ਬਡੇਰੇ।
ਬਾਲ ਆਰਬਲ, ਤਰੁਨ ਸੁ ਫੇਰੇ ॥੨੪॥
ਬਜਾਹ ਆਦਿ ਮੰਗਲ ਜੇ ਨਾਨਾ।
ਹੋਏ ਗੋਇੰਦਵਾਲ ਮਹਾਂਨਾ।
ਮਹਿਲਾ ਗੰਗਾ ਅਰਜਨ ਪਜਾਰੀ।
ਰਹੇ ਅਨੰਦ ਸਦਾ ਸੁਖਕਾਰੀ† ॥੨੫॥ †ਪਾ:-ਸੁਖਧਾਰੀ।

ਦੋਹਰਾ:
ਅਕਬਰ ਕੋ ਮੰਤ੍ਰੀ ਹੁਤੋ,
ਬਿੱਪ੍ਰ ਬੀਰਬਲ ਨਾਮ।
ਪਸ਼ਚਮ ਦਿਸ਼ਾ ਮੁਹਿੰਮ ਕਰਿ[1], [1]ਜੰਗ ਕਰਨ ਨੂੰ।
ਚਢ੍ਯੋ ਜੀਤਿਬੇ ਕਾਮ[1] ॥੨੬॥ [1]ਜਿੱਤਣ ਲਈ।

ਚੌਪਈ:

ਰਖਹਿ ਸ਼ਾਹੁ ਤਿਹ ਸੰਗ ਸਨੇਹੂ।
ਪ੍ਰਿਥਕ ਨ ਹੋਨਿ ਦੇਤਿ ਕਬਿ ਕੇਹੂ[1]। — [1]ਕਿਸੇ ਤਰ੍ਹਾਂ।
ਹੋਨਹਾਰ ਜਬਿ ਤਿਹ ਸਿਰ ਆਈ।
ਕਹਤਿ ਭਯੋ'ਮੈਂ ਕਰੌਂ ਚਢਾਈ ॥੨੭॥
ਸਕਲ ਮਵਾਸ[1] ਤੋਰ ਕਰਿ ਆਵੌਂ। — [1]ਆਕੀ।
ਬਾਰ ਬਾਰ ਕੋ ਝਗਰ ਚੁਕਾਵੌਂ।'
ਸੁਨਿ ਅਕਬਰ ਬਹੁ ਭਯੋ ਪ੍ਰਸੰਨ।
ਕਹ੍ਯੋ ਬੀਰਬਲ ਕੋ 'ਤੁਮ ਧੰਨ ॥੨੮॥
ਤੋਹਿ ਗਏ ਬਿਨ ਕਾਜ ਨ ਸਰੈ।
ਔਰ ਕੁਮਤਿ ਕਰਿ ਕੋਇ ਨ ਅਰੈ।'
ਬਹੁ ਸੈਨਾ ਇਸ ਸੰਗ ਚਢਾਈ।
ਤੋਪ ਰਹਕਲਾ[1] ਦੇ ਸਮੁਦਾਈ ॥੨੯॥ — [1]ਛੋਟੀ ਤੋਪ।
ਪਿਖਿ ਸਮਾਜ[1] ਹੰਕਾਰ੍ਯੋ ਬਿੱਪ੍ਰ। — [1]ਸਮਿੱਗ੍ਰੀ।
ਕਹੈ 'ਹਤੌਂ ਸ਼ੱਤ੍ਰੁਗਨ ਛਿੱਪ੍ਰ[1]।' — [1]ਛੇਤੀ ਹੀ।
ਅਕਬਰ ਹਰਖਤਿ ਬਾਕ ਬਖਾਨਾ।
ਲਿਖਿ ਕਰਿ ਪਾਨ ਦਿਯੋ ਪਰਵਾਨਾ[1] ॥੩੦॥ — [1]ਹੱਥ ਦਿੱਤਾ ਪਰਵਾਨਾ।
'ਖੱਤ੍ਰੀ ਜਾਤ ਜਿਤਿਕ ਜਿਸ ਦੇਸ਼।
ਗ੍ਰਾਮ ਕਿ ਨਗਰ ਬਸੰਤ† ਅਸ਼ੇਸ਼[1]। — [1]ਵਸਦੇ ਹਨ (ਓਹ) ਸਾਰੇ। †ਪਾ:-ਜਿ ਬਸੈਂ।
ਇਕ ਘਰ ਏਕ ਰਜਤਪਣ[1] ਦੈ ਕੈ। — [1]ਰੁਪੱਯਾ।
ਮਿਲਹਿ ਤੋਹਿ ਨੰਮ੍ਰੀ ਸਿਰ ਕੈ ਕੈਂ' ॥੩੧॥
ਇਮਿ ਸਭਿ ਲਿਖਤ ਦਈ ਕਰਿ ਹਾਥ।
ਲਈ ਬੀਰਬਲ ਹੁਇ ਮਦ[1] ਸਾਥ। — [1]ਹੰਕਾਰ।
ਦਿੱਲੀ ਤੇ ਚਢਿ ਚਲਿ ਕਰਿ ਆਯੋ।
ਬਡ ਲਸ਼ਕਰ ਜਿਹ ਸੰਗ ਸਿਧਾਯੋ ॥੩੨॥
ਜਾਇ ਦੇਸ਼ ਜਿਸ ਉਤਰੈ ਸੋਇ।
ਖੱਤ੍ਰੀ ਆਨਿ ਮਿਲਹਿਂ ਸਭਿ ਕੋਇ।
ਗਿਨ ਗਿਨ ਘਰਨਿ ਰਜਤਪਣ ਦੇਤਿ।
ਖੋਜਿ ਖੋਜਿ ਤਿਸ ਕੇ ਨਰ ਲੇਤਿ ॥੩੩॥
ਇਮਿ ਕੀ ਕਰਤਿ ਲਏ ਭਟ ਭੀਰ[1]। — [1]ਸੂਰਮਿਆਂ ਦੀ ਭੀੜ।

ਉਤਰਜੋ ਆਨਿ ਬਿਪਾਸਾ ਤੀਰ।
ਕਰੀ ਸਕੇਲਨ ਤਰਨੀ[1] ਘਨੀ। [1]ਬੇੜੀਆਂ।
ਤਰ ਕਰਿ ਪਾਰ ਪਰੀ ਸਭਿ ਅਨੀ[1] ॥੩੪॥ [1]ਸੈਨਾਂ।
ਗੋਇੰਦਵਾਲ ਸਿਵਰ ਕੋ ਘਾਲਾ[1]। [1]ਡੇਰਾ ਪਾਇਆ।
ਬਿੱਪ੍ਰ ਬੀਰਬਲ ਚਮੂੰ ਬਿਸਾਲਾ।
ਪੁਰਿ ਮੈਂ ਪ੍ਰਵਿਸ਼ੇ ਨਰ ਮਤਿ ਹੀਨ।
ਘਰ ਖੱਤ੍ਰੀਨ ਖੋਜ ਕਰਿ ਲੀਨ ॥੩੫॥
'ਆਇ ਦਿਵਾਨ ਬੀਰਬਲ ਬੈਠਾ।
ਮਿਲਹੁ ਸਕਲ ਦੇ ਕਰਿ ਤੁਮ ਭੇਟਾ।'
ਸੁਨਿ ਕਰਿ ਗੁਰ ਸਨਬੰਧੀ ਘਨੇ।
ਅਪਰ ਮਿਲੇ ਕੁਛ ਗੁਰ ਢਿਗ ਭਨੇ ॥੩੬॥
'ਆਗਜਾ ਦੇਹੁ ਜਥਾ ਹਮ ਕਰੈਂ।
ਨਾਂਹਿ ਤ ਬਿੱਪ੍ਰ ਦ੍ਵੈਖ ਕੋ ਧਰੈ।'
ਸ਼੍ਰੀ ਗੁਰ ਅਮਰ ਭਨਜੋ 'ਜੁਗ[1] ਜਾਵਹੁ। [1]ਦੋ (ਪੁਰਸ਼)।
ਹਮਰੀ ਦਿਸ਼ ਤੇ[1] ਭਾਖਿ ਸੁਨਾਵਹੁ ॥੩੭॥ [1]ਅਸਾਡੇ ਵਲੋਂ।
-ਇਹ ਗੁਰ ਪੁਰਿ ਜਾਨਹੁ ਉਰ ਮਾਂਹੀ।
ਕਾਰ ਵਿਹਾਰ ਕਰਤਿ ਕੋ ਨਾਂਹੀ[1]। [1]ਕੋਈ ਕਾਰ ਵਿਹਾਰ (ਗੁਰੂ ਜੀ) ਨਹੀਂ ਕਰਦੇ।
ਜੋ ਪਰਮੇਸ਼ੁਰ ਦੇਤਿ ਪਠਾਇ।
ਸੋ ਅਚਿ, ਔਰਨ ਦੇਂ ਅਚਵਾਇ† ॥੩੮॥ †ਪਾ:-ਦੇਤ ਅਚਾਇ।
ਭੋਜਨ ਲੇਹੁ ਦੇਗ ਤੇ ਜੇਤਾ।
ਤੁਮਰੇ ਨਿਕਟ ਪਠਹਿਂ ਹਮ ਤੇਤਾ।
ਨਹੀਂ ਰਜਤਪਣ ਲੇਤਿ ਨ ਦੇਤਿ।
ਇਹੀ ਰੀਤਿ ਹੈ ਗੁਰੂ ਨਿਕੇਤ[1]-' ॥੩੯॥ [1]ਗੁਰੂ ਘਰ ਦੀ।
ਤਿਸ ਕੇ ਨਰਨ ਸੰਗ ਸਿਖ ਗਏ।
ਬੈਠਜੋ ਬਿੱਪ੍ਰ ਅਹੰਕ੍ਰਿਤ ਕਏ[1]। [1]ਹੰਕਾਰ ਕਰੇ।
ਖਰੇ ਹੋਇ ਕਰਿ ਬਾਤ ਸੁਨਾਈ।
'ਸ਼੍ਰੀ ਨਾਨਕ ਗਾਦੀ ਇਸ ਥਾਈਂ ॥੪੦॥
ਤ੍ਰਿਤੀ ਥਾਨ ਗੁਰੁ ਅਮਰ ਸੁਹਾਏ।

ਸਿਖ ਸੰਗਤਿ ਉਪਦੇਸ਼ ਦ੍ਰਿੜਾਏ।
ਦੇਗ ਚਲਾਵਤਿ ਭੋਜਨ ਦੇਤਿ।
ਨਹਿਂ ਸੰਚੈ ਕੁਛ ਰਖੈਂ ਨਿਕੇਤ[1] ॥੪੧॥

[1]ਘਰ ਵਿਚ।

ਤਿਨ ਕੀ ਪੁਰੀ ਬਸਹਿਂ ਨਰ ਨਾਰੀ।
ਕਰਹਿਂ ਸਭਿਨਿ ਕੀ ਨਿਤ ਰਖਵਾਰੀ।
ਧਰਹੁ ਸ਼ਰਧਾ ਚਹਹੁ ਅਹਾਰੇ।
ਤੌ ਆਨਹਿਂ ਜੇਤਿਕ ਗੁਰਦ੍ਵਾਰੇ' ॥੪੨॥
ਸੁਨਿ ਕੈ ਕਹ੍ਯੋ ਬੀਰਬਲ ਫੇਰ।
'ਜੇਤਿਕ ਖੱਤ੍ਰੀ ਕੇ ਘਰ ਹੇਰਿ।
ਸਭਿ ਮਿਲ ਸੰਚਿ ਰਜਤਪਣ ਲ੍ਯਾਵਹਿਂ।
ਪੁਨ ਆਗੇ ਹਿਤ[1] ਨਾਮ ਲਿਖਾਵਹਿਂ ॥੪੩॥

[1]ਅੱਗੇ ਵਾਸਤੇ।

ਕਰਹਿਂ ਬਹਾਨੇ ਅਨਿਕ ਪ੍ਰਕਾਰੇ।
ਇਹ ਨਹਿਂ ਮਿਟਹਿਂ ਲੇਹੁ ਉਰ ਧਾਰੇ[1]।

[1]ਇਹ (ਕਰ) ਨਹੀਂ ਹਟੇਗਾ ਰਿਦੇ ਵਿਚ ਧਾਰ ਲੌ।

ਜਿਸ ਕੇ ਗੁਰ ਤਿਸ ਕੇ ਬਨ ਰਹੋ।
ਹਮੈਂ ਸੁਨਾਵਨਿ ਹਿਤ ਕਿਮਿ ਕਹੋ ॥੪੪॥
ਕਾਰ[1] ਕਦੀਮੀ ਹਟਹਿ ਨ ਮੋਰੀ।

[1]ਕਾਰ = ਕੁਲ ਪ੍ਰੋਹਿਤ ਆਦਿਕਾਂ ਲਈ ਬੱਧੀ ਹੋਈ ਭੇਟ।

ਸਭਿ ਪਰ ਦੰਡ ਲਗ੍ਯੋ ਚਹੁਂ ਓਰੀ।'
ਸੁਨਿ ਕੈ ਸਿਖ ਅਨਮਨ[1] ਹੁਇ ਆਏ।

[1]ਢੱਠੇ ਮਨ, ਚਿੰਤਾਤੁਰ।

ਸਤਿਗੁਰ ਨਿਕਟ ਬ੍ਰਿਤੰਤ ਸੁਨਾਏ ॥੪੫॥
'ਇਹੁ ਦਿਜ ਹੰਕਾਰੀ ਨਹਿਂ ਜਾਨਹਿ।
-ਕਰ ਮੇਰੋ ਅਬ ਦੇਹੁ- ਬਖਾਨਹਿ।
ਨਾਂਹਿ ਤ ਬਲ ਕੋ ਕਰਹਿ, ਕੁਚਾਲੀ।
ਲਾਖਹੁਂ ਸੈਨਾ ਕੇ ਭਟ ਨਾਲੀ' ॥੪੬॥
ਸੁਨਿ ਸ਼੍ਰੀ ਅਮਰ ਦਾਸ† ਮੁਸਕਾਏ।

†ਪਾ:-ਮੰਦ।

'ਜਿਨਹੁਂ ਜਗਤ ਪ੍ਰਭੁਤਾ ਕਿਤ ਪਾਏ[1]।

[1]ਜਿਨ੍ਹਾਂ ਨੂੰ ਜਗਤ ਦੀ ਵਡਿਆਈ ਕੁਛਕੁ ਮਿਲ ਗਈ ਹੋਵੇ।

ਮਦ[1] ਕਰਿ ਅੰਧ ਹੋਤਿ ਮਤਿ ਬੌਰੇ।

[1]ਹੰਕਾਰ।

ਅਪਨੇ ਸਮ ਨਹਿਂ ਜਾਨਹਿਂ ਔਰੇ ॥੪੭॥
ਬਿਨ ਗੁਰ ਸੇਵੇ ਹੋਵ ਸੰਤਾਪ।
ਠਾਨਤਿ ਮੂਰਖਿ ਬਹੁ ਬਿਧਿ ਪਾਪ।

ਕਰਤਿ ਸਾਹਿਬੀ[1] ਕੇਤਿਕ ਦਿਨਿ ਕੀ। — [1]ਅਮੀਰੀ, ਵਡਿਆਈ।
ਬਿਸਰ ਜਾਤਿ ਗਤਿ ਜਨਮ ਮਰਨ ਕੀ ॥੪੮॥

ਨਹਿਂ ਦੀਰਘ ਦਰਸੀ ਹੁਇ ਹੇਰੈਂ[1]। — [1]ਲੰਮੀ ਨਿਗਾਹ ਵਾਲੇ ਹੋਕੇ ਨਹੀਂ ਦੇਖਦੇ।
-ਅੰਤ ਸਮੈ ਧਨ ਸੰਗ ਨ ਮੇਰੈ-।
ਔਚਕ ਗਹੈ ਆਇ ਜਰਵਾਣਾ[1]। — [1]ਭਾਵ ਜਮਦੂਤ।
ਨਗਨ ਇਕਾਕੀ[1] ਕਰਹਿ ਪਯਾਣਾ ॥੪੯॥ — [1]ਨੰਗਾ ਤੇ ਇਕੱਲਾ, ਗੁਰਵਾਕ: ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ।

ਪਿਖਿਯ ਨ ਜਬਿ ਲੌਂ[1] ਨਾਂਹਿਨ ਮਾਨਹਿਂ। — [1]ਮੌਤ) ਦੇਖਣ ਨਾ ਜਦ ਤੀਕ।
ਪਹੁੰਚੀ ਜਰ[1] ਤਨ ਇਸ, ਨਹਿਂ ਜਾਨਹਿਂ। — [1]ਬੁਢੇਪਾ।
ਬਿਰਮਜੋ ਮਾਯਾ ਮੋਹ ਜੁ ਮੀਠਾ[1]। — [1]ਮਾਇਆ ਦਾ ਮੋਹ ਜੋ ਮਿੱਠਾ ਹੈ (ਉਸ ਵਿਚ) ਭਰਮ ਰਿਹਾ ਹੈ।
ਪਰਚਜੋ ਚਿਤ ਬਨਿਤਾ ਸੁਤ ਈਠਾ[1]' ॥੫੦॥ — [1]ਪਿਆਰਿਆਂ ਨਾਲ।

ਸੁਨਿ ਸਿੱਖਜਨ ਪੁਨ ਬੂਝਨ ਠਾਨੇ।
'ਇਸ ਕੌ ਕਿਮਿ ਉਪਾਵ ਹਮ ਜਾਨੇ?
ਕਰਹਿ ਅਵੱਗਜਾ ਦੇਹ ਬਿਖਾਦੂ[1]। — [1]ਦੁੱਖ।
ਜਿਸ ਕੇ ਗੁਰੁ ਮਹਿਮਾ ਨਹਿਂ ਯਾਦੂ' ॥੫੧॥

ਸਹਜ ਸੁਭਾਇਕ ਸਤਿਗੁਰ ਬੋਲੈ।
'ਨਿਸ਼ਚੈ ਰਾਖਹੁ ਕਜੋਂ ਮਨ ਡੋਲੇ।
ਦੇਖਹੁ ਕਹਾਂ ਕਰਹਿ ਕਰਤਾਰ।
ਸਿਰ ਲਾਗੇ ਤੇ ਸਮਝ ਗਵਾਰ[1] ॥੫੨॥ — [1]ਮੂਰਖ ਨੂੰ ਸਿਰ ਲੱਗਿਆਂ ਹੀ ਸਮਝ ਆਉਂਦੀ ਹੈ।

ਜਾਇ ਬਿਲੋਕਹੁ ਤਹਿਂ ਤੁਮ ਦੋਊ।
ਕਹੈ ਬਾਰਤਾ ਸੁਨੀਅਹਿ ਸੋਊ।'
ਆਇਸੁ ਮਾਨਿ ਗਏ ਤਤਕਾਲਾ।
ਬੈਠੇ, ਜਿਹ ਠਾਂ ਪੌਰ ਬਿਸਾਲਾ ॥੫੩॥

ਤਿਸ ਛਿਨ ਅਕਬਰ ਕੇ ਪਰਵਾਨੇ।
ਆਏ ਬਡ ਤੂਰਨਤਾ ਠਾਨੇ।
ਭਨਜੋ ਬੀਰਬਲ ਸੋਂ ਤਿਨ ਨਰਨ।
'ਇਸ ਪੁਰਿ ਮਹਿਂ ਗਨ ਖੱਤ੍ਰੀ ਬਰਨ[1] ॥੫੪॥ — [1]ਕਹੀਦੇ ਹਨ (ਅ) ਜਾਤਿ ਦੇ।

ਅਬਿ ਲੌਂ ਹੁਕਮ ਮਾਨਿ ਨਹਿਂ ਆਏ।
ਸੰਧ੍ਯਾ ਪਰੀ ਸੁ ਸਮਾਂ ਬਿਤਾਏ।
ਹੁਕਮ ਆਪ ਕੋ ਹੋਇ ਸੁ ਕਰੈਂ।
ਜਾਇਂ ਤਿਨਹੁਂ ਢਿਗ, ਕੈ ਇਤ ਟਰੈਂ[1]' ॥੫੫॥

[1]ਅਥਵਾ ਇਥੋਂ ਟਲ ਜਾਈਏ।

ਕਹ੍ਯੋ ਬੀਰਬਲ 'ਅਬਿ ਨਿਸ ਪਰੀ।
ਪ੍ਰਾਤ ਮੁਕਾਮ ਕਰਹਿਂ ਇਸੁ ਪੁਰੀ।
ਤਬਿ ਸਭਿ ਕੋ ਗਹਿ ਕੈ ਮੰਗਵਾਵੈਂ।
ਨਾਂਹਿ ਤ ਹੁਕਮ ਮਾਨਿ ਕਰਿ ਆਵੈਂ' ॥੫੬॥
ਭਯੋ ਤਿਮਰ ਸਿਖ ਸੁਨਿ ਕਰਿ ਆਏ।
'ਬਿਗਰਹਿ ਪ੍ਰਾਤੀ' ਗੁਰਨਿ ਬਤਾਏ[1]।

[1]ਗੁਰੂ ਜੀ ਨੂੰ ਦੱਸਿਆ 'ਸਵੇਰੇ ਵਿਗਾੜ ਹੋ ਜਾਏਗਾ।'

ਕਹਿਂ ਸ਼੍ਰੀ ਅਮਰ 'ਮੁਕਾਮ ਨ ਹੋਇ।
ਬੇਗ ਇਹਾਂ ਤੇ ਗਮਨਹਿ ਸੋਇ ॥੫੭॥
ਨਹਿਂ ਚਿੰਤਾ ਚਿਤ ਬਿਖੇ ਬਿਚਾਰੋ।
ਰਹੋ ਅਨੰਦਤਿ ਸਦਨ ਸਿਧਾਰੋ।'
ਸੁਨ੍ਯੋ ਬੀਰਬਲ ਜਬਹਿ ਪ੍ਰਵਾਨਾ।
ਲਿਖੀ ਜਿਸੀ ਮਹਿਂ ਸ਼ੀਘ੍ਰ ਮਹਾਂਨਾ ॥੫੮॥
'ਤਿਸੀ ਦੇਸ਼ ਭਾ ਦੁੰਦ ਘਨੇਰਾ[1]।
ਲੂਟ ਕੂਟ ਲੀਨੋ ਦਲ ਡੇਰਾ[1]।

[1]ਭਾਵ ਪਸ਼ਚਮ ਦੇਸ਼ ਵਿਚ ਬੜਾ ਉਪੱਦ੍ਰਵ ਹੋ ਪਿਆ ਹੈ।

[1]ਹੇ ਬੀਰਬਲ ਤੈਥੋਂ ਅੱਗੇ ਜੇਹੜਾ ਇਧਰ ਦਾ) ਦਲ (ਸੀ), ਉਸ ਦਾ ਡੇਰਾ ਲੁੱਟ ਕੁਟ ਲਿਆ ਹੈ (ਵੈਰੀ ਨੇ)।

ਨਹਿਂ ਕਿਤ ਠਹਿਰ ਮੁਕਾਮ ਕਰੀਜਹਿ।
ਦੀਹ ਮਜਲ ਤੇ ਤਹਿਂ ਪਹੁਂਚੀਜਹਿ ॥੫੯॥
ਕਰਹੁ ਜਾਇ ਸਰ[1] ਲਰਹੁ ਘਨੇਰੇ।
ਦੀਰਘ ਲਸ਼ਕਰ ਹੈ ਸੰਗ ਤੇਰੇ।'

[1]ਫਤੇ ਕਰੋ।

ਸੁਨਿ ਨਿਸ ਮਹਿਂ ਤਯਾਰੀ ਕਰਿਵਾਈ।
'ਬਡੀ ਪ੍ਰਾਤਿ ਤੇ ਹੋਹਿ ਚਢਾਈ' ॥੬੦॥
ਸਭਿ ਲਸ਼ਕਰ ਮਹਿਂ ਸੁਧਿ ਕਰਿ ਦੀਨਿ।
ਨਿਸਾ ਬਿਤਾਵਨ ਤਿਹ ਠਾਂ ਕੀਨਿ।
ਭੋਰ ਭੂਰ ਤੇ[1] ਬਜੇ ਨਗਾਰੇ।

[1]ਬਹੁਤ ਸਵੇਰ ਸਾਰ ਤੋਂ।

ਸੁਨਿ ਸਭਿ ਜ਼ੀਨ ਤੁਰੰਗਨ ਡਾਰੇ[1] ॥੬੧॥
ਆਪ ਚਢਿਨਿ ਕੀ ਤਯਾਰੀ ਕੀਨਿ।
ਚਲੵੋ ਪ੍ਰਸੰਗ ਤਬਹਿ ਖੱਤ੍ਰੀਨ।
'ਇਸ ਪੁਰਿ ਕੇ ਨਹਿਂ ਚਲਿ ਕਰਿ ਆਏ।
ਨਹੀਂ ਰਜਤਪਣ ਕਿਨਹੁਂ ਪਠਾਏ ॥੬੨॥
ਕਿਸ ਅਲੰਬ ਹੰਕਾਰ ਕਰੰਤੇ।
ਬਡੋ ਆਪ ਤੇ ਕਿਸਹਿ ਲਖੰਤੇ[1]?
ਜਿਸ ਤੇ ਤ੍ਰਾਸ ਨ ਧਰਹਿਂ ਤੁਮਾਰੋ[1]।
ਕਹੈਂ ਕਿ -ਹਮ ਤੇ ਲੇਹੁ ਅਹਾਰੋ-'
॥੬੩॥
ਸੁਨਿ ਕਰਿ ਕਹੵੋ ਬੀਰਬਲ ਤਬੈ।
'ਭਈ ਸ਼ੀਘ੍ਰ ਚਾਲੇ ਚਢਿ ਅਬੈ।
ਹਟਿ ਕੈ ਆਵੈਂ ਜਬਿ ਇਸ ਪੁਰਿ ਕੋ।
ਕਰਹਿਂ ਬਿਲੋਕਨ ਤਬਿ ਹਮ ਗੁਰ ਕੋ
॥੬੪॥
ਅਬਿ ਤੇ ਦਸ ਗੂਨਾ ਧਨ ਲੇਹਿਂ।
ਅਪਰ ਸਜਾਇ ਕਛੂ ਇਨ ਦੇਹਿਂ।
ਨਹਿਂ ਰਾਖੀ ਮੇਰੀ ਬਡਿਆਈ।
ਮਿਲੇ ਨ ਦਯੋ ਦਰਬ ਸਮੁਦਾਈ' ॥੬੫॥
ਇਮਿ ਇਕ ਨਰ ਸੋਂ ਭਾਖਿ ਪਠਾਯੋ[1]।
ਆਪ ਅਰੂਢਯੋ ਪੰਥ ਸਿਧਾਯੋ।
ਸ਼ੀਘ੍ਰ ਕਰਤਿ ਹੀ ਲਸ਼ਕਰ ਚਾਲਾ।
ਦੂਰ ਬਿਸਾਲ ਸਿਵਰ ਕੋ ਘਾਲਾ ॥੬੮॥
ਸੋ ਨਰ ਚਲਿ ਕਰਿ ਗੁਰ ਢਿਗ ਆਯੋ।
ਕਹੵੋ ਬੀਰਬਲ ਕੇਰ ਸੁਨਾਯੋ।
'ਤੁਮ ਪਰ ਹੋਯੋ ਕ੍ਰੋਧ ਘਨੇਰੇ।
-ਦੇਉਂ ਸਜਾਇ ਆਇ ਜਿਸ ਬੇਰੇ
॥੬੭॥
ਕਯੋਂ ਨਹਿਂ ਚਾਹਯੋ ਅਪਨ ਭਲੇਰਾ।
ਮਿਲੇ ਕਯੋਂ ਨ ਦੇ ਦਰਬ ਬਡੇਰਾ[†]-।
ਹਟਿ ਆਵਹਿ ਬਹੁ ਦੇਇ ਬਿਖਾਦਾ।
ਕਰਹਿ ਕੈਦ, ਧਨ ਲੇ ਬਹੁ ਬਾਦਾ[1]'

[1]ਘੋੜਿਆਂ ਪਰ ਕਾਠੀਆਂ ਪਾਈਆਂ।

[1]ਹੋਰ) ਕਿਸ ਨੂੰ ਜਾਣਦੇ ਹਨ?

[1]ਜਿਸ ਦੀ (ਸ਼ਹਿ ਕਰਕੇ) ਤੇਰੇ ਪਾਸੋਂ ਡਰਦੇ ਨਹੀਂ।

[1]ਕਹਿ ਭੇਜਿਆ (ਗੋਇੰਦਵਾਲ)।

[†]ਪਾ:-ਘਨੇਰਾ।

[1]ਝਗੜਾ ਕਰਕੇ।

॥ ੬੬ ॥
ਬੋਲੇ ਅਮਰ ਗੁਰੂ ਸੁਨਿ ਸੋਇ।
'ਇਹਾਂ† ਨ ਆਵਨ ਇਸ ਕੋ ਹੋਇ।
ਬਰਫ ਸੰਗ ਤਿਹ ਠਾਂ ਗਰ ਜਾਇ[1]†।

†ਪਾ:-ਬਹੁਰ।

[1]ਗਲ ਜਾਏਗਾ। †ਇਸ ਤਰ੍ਹਾਂ ਦੇ ਵਾਕ ਸ੍ਰਾਪ ਨਹੀਂ ਹਨ। ਏਹ ਸਹਿਜ ਸੁਭਾਵ ਦੇ ਵਾਕ ਹਨ। ਬੀਰਬਲ ਏਥੇ ਅਵੱਗਜਾ ਕੀਤੀ ਤੇ ਡਰਾਵਾ ਦੇ ਗਿਆ ਜਿਸ ਪਰ ਸਿੱਖਾਂ ਦੇ ਘਬਰਾਉਣ ਤੇ ਆਪ ਨੇ ਭਵਿੱਖਤ ਵਾਚ ਲਈ ਤੇ ਦੱਸ ਦਿੱਤੀ ਕਿ ਇਸ ਵਿਚਾਰੇ ਨੇ ਆਕੇ ਕੀਹ ਦੁਖ ਦੇਣਾ ਹੈ, ਇਸ ਦਾ ਅੰਤ ਤਾਂ ਓਥੇ ਹੀ ਬਿਦਿਆ ਹੈ। ਇਹ ਅਗੰਮ ਵਾਚਣਾ ਹੈ। 'ਹਰ ਕੇ ਦਰ ਵਰਤਿਆ' ਦੱਸ ਦੇਣਾ ਹੈ। ਇਹ ਪ੍ਰਸੰਗ ਮਹਿੰਮਾ ਪ੍ਰਕਾਸ਼ ਵਿਚ ਨਹੀਂ ਆਇਆ।

ਹੰਕਾਰੀ ਨਹਿਂ ਜੀਵਨ ਪਾਇ ॥ ੬੯ ॥
ਚਿਤਵਹਿ ਬੁਰਾ ਗੁਰੂ ਘਰ ਸੰਗ।
ਕਿਮ ਠਹਿਰਹਿ ਤੂਰਨ ਹੁਇ ਭੰਗ।'
ਇਮ ਕਹਿ ਤੂਸ਼ਨ ਭਏ ਗੁਸਾਈਂ।
ਗਯੋ ਬਿੱਪ੍ਰ ਤੁਰਕਨ ਪਰ ਧਾਈ ॥ ੭੦ ॥
ਇਕ ਦੁਇ ਜੰਗ ਅਖਾੜੇ ਭਏ।
ਬਰਫ ਗਿਰਨ ਮਹਿਂ[1] ਸਭਿ ਧਸਿ ਗਏ।

[1]ਪਹਾੜਾਂ ਦੀ ਬਰਫ ਵਿਚ।

ਨਾਕ ਸੀਤ ਤੇ ਠਰ ਗਿਰ ਪਰਯੋ।
ਦੁੰਦਭਿ ਤਬੈ ਬਜਾਵਨ ਕਰਯੋ ॥ ੭੧ ॥
ਭਈ ਬਰਫ ਨਭ[1] ਬਰਖਾ ਘਨੀ।

[1]ਅਕਾਸ਼ ਤੋਂ।

ਦਬਯੋ ਬੀਰਬਲ ਜੁਤਿ ਸਭਿ ਅਨੀ†।

†ਬੀਰਬਲ ਤੇ ਉਸ ਦੀ ਸਾਰੀ ਫ਼ੌਜ ਤੇ ਜ਼ੈਨਖਾਂ ਦੀ ਫ਼ੌਜ ਬਿਲੰਦਜ਼ਈ ਤੇ ਕਰਾਹ ਰੁਗਾਹ ਆਦਿ ਦਰਿਆਂ ਵਿਚ, ਜੋ ਗ਼ਾਲਬਨ ਸ੍ਵਾਤ ਦੇ ਪਹਾੜਾਂ ਵਿਚ ਹਨ, ਮਾਰੀ ਗਈ ਸੀ, ਕੋਈ ਨਹੀਂ ਸੀ ਬਚਿਆ। ਅੱਬੁਲ ਫਜ਼ਲ ਲਿਖਦਾ ਹੈ ਕਿ ੫੦੦ ਜੁਵਾਨ ਮੋਏ, ਪਰ ਖ਼ਾਫੀ ਖਾਂ ਲਿਖਦਾ ਹੈ ਕਿ ਪੰਜਾਹ ਹਜ਼ਾਰ ਜਾਂ ਚਾਲੀ ਹਜ਼ਾਰ ਪੈਦਲ ਤੇ ਸਵਾਰਾਂ ਵਿਚੋਂ ਇਕ ਵੀ ਨਾ ਬਚਿਆ।

ਗੁਰ ਕੋ ਬਾਕ ਸਦਾ ਸੁਫਲਾਵੈ।
ਨਹੀਂ ਸੁਰਾਸੁਰ ਕੋ ਉਲਟਾਵੈ ॥ ੭੨ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਬੀਰਬਲ ਪ੍ਰਸੰਗ' ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥ ੪੧ ॥

## ੪੨. [ਇਕ ਮਾਈ ਦਾ ਪੁੱਤ੍ਰ ਜਿਵਾਉਣਾ, ਤੇਈਆ ਤਾਪ ਦਾ ਪ੍ਰਸੰਗ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਇਕ ਦਿਨ ਸਤਿਗੁਰ ਨਿਸਾ ਮਹਿਂ,
ਸਿਹਜਾ ਪਰ ਸੁਪਤਾਇ[1]। [1]ਸੁੱਤੇ।
ਕੂਕ ਪੁਕਾਰੀ ਨਾਰਿ ਇਕ,
ਸਗਰੀ ਪੁਰੀ ਸੁਨਾਇ ॥੧॥

ਚੌਪਈ:

ਗੁਰ ਕੇ ਖੁਲੇ ਸੁਨਤਿ ਹੀ ਨੈਨ।
ਬੋਲੇ ਦਾਸ ਸੰਗ ਸੁਖ ਦੈਨ।
ਕੌਨ ਅਚਾਨਕ ਕੀਨ ਪੁਕਾਰੀ?
ਕਿਸ ਤੇ ਦੁਖ ਪਾਯੋ ਇਸ ਨਾਰੀ?' ॥੨॥
ਸੁਨਿ ਬੱਲੂ ਨੇ ਤਬਹਿ ਬਤਾਈ।
'-ਪੁੱਤ੍ਰ ਪੁੱਤ੍ਰ- ਕਹਿ ਕੋ ਬਿਲਲਾਈ।
ਕਹਾਂ ਭਯੋ ਕੁਛ ਜਾਇ ਨ ਜਾਨਾ।
ਨੰਦਨ ਦੁਖੀ ਕਿ ਹਤਿ ਭਾ ਪ੍ਰਾਨਾ' ॥੩॥
ਸਤਿਗੁਰ ਕਹਜੋ 'ਜਾਇ ਸੁਧ ਆਨਹੁ।
ਭਈ ਦੁਖੀ ਕਿਮਿ ਹਮਹਿਂ ਬਖਾਨਹੁ।'
ਸੁਨਿ ਆਇਸੁ ਬੱਲੂ ਚਲਿ ਗਯੋ।
ਮ੍ਰਿਤਕ ਪੁੱਤ੍ਰ ਤਿਹ ਦੇਖਤਿ ਭਯੋ ॥੪॥
ਸਭਿ ਬਿਧਿ ਬੂਝਿ ਗੁਰੂ ਢਿਗ ਕਹਜੋ।
'ਤ੍ਰਿਯ ਬਿਧਵਾ ਕੇ ਇਕ ਸੁਤ ਰਹਜੋ[1]। [1]ਇਕ ਪੁੱਤ੍ਰ ਹੈ ਸੀ।
ਤੇਈਆ ਤਾਪ ਖੇਦ ਤਿਸੁ ਦੈ ਕੈ।
ਕਰਜੋ ਮ੍ਰਿਤਕ ਬਹੁ ਨਿਰਬਲ ਕੈ ਕੈ' ॥੫॥
ਸੁਨਿ ਗੁਰ ਕਹਜੋ 'ਪ੍ਰਾਤਿ ਜਬਿ ਹੋਇ।
ਮਰਜੋ ਪੁੱਤ੍ਰ ਤਿਸ ਜੀਵਨ ਹੋਇ।
ਅਬਿ ਕਹਿ ਦੇਹੁ ਨ ਕਰਹਿ ਬ੍ਰਿਲਾਪ।
ਬੰਧਹਿਂ ਕੈਦ ਜਿ ਤੇਈਆ ਤਾਪ' ॥੬॥
ਸੁਨਿ ਬੱਲੂ ਨੇ ਜਾਇ ਹਟਾਈ।
ਭਈ ਭੋਰ ਸੁਤ ਮ੍ਰਿਤੁ ਲੈ ਆਈ।
ਉਠਿ ਸਤਿਗੁਰ ਤਿਹ ਚਰਨ ਲਗਾਯੋ।
ਤੂਰਨ ਬਾਲਕ ਤਬਹਿ ਜਿਵਾਯੋ ॥੭॥

ਪੁਨ ਗੁਰ ਤੇਈਆ ਤਾਪ ਹਕਾਰਯੋ।
ਤਿਸ ਕੋ ਬਾਲਕ ਸਮ ਤਨ ਧਾਰਯੋ।
ਚਰਨ ਜੰਜੀਰ ਡਾਰ ਕਰਿ ਦੀਨ।
ਗਰ ਮਹਿਂ ਤੌਕ ਪਾਇਬੋ ਕੀਨ ॥ ੮ ॥
ਜੁਗ ਹਾਥਨ ਮਹਿਂ ਡਾਰਿ ਹਥੌਰੀ।
ਲੋਹ ਪਿੰਜਰੇ ਮਹਿਂ ਤਿਸ ਠੌਰੀ।
ਪਾਇ ਬੀਚ ਨਿਜ ਪੌਰ ਟਿਕਾਯੋ।
ਕਹਯੋ ਗੁਰੂ 'ਇਨ ਤ੍ਰਾਸ ਨ ਪਾਯੋ[1] ॥ ੯ ॥

[1]ਇਸ ਨੇ (ਸਾਡਾ) ਡਰ ਨਹੀਂ ਮੰਨਿਆ।

ਆਨਿ ਅਵੱਗਜਾ ਪੁਰਿ ਮਹਿਂ ਕੀਨਿ।
ਬਿਧਵਾ ਕੋ ਬਾਲਕ ਹਤਿ ਦੀਨ।
ਹਮਰੋ ਕਰਿਓ ਪ੍ਰਣ ਨਹਿਂ ਜਾਨਯੋ।
ਮਾਤਹਿਂ ਪਿਤਹਿਂ ਪਿਖਤਿ[1] ਸੁਤ ਹਾਨਯੋ ॥ ੧੦ ॥

[1]ਮਾਤ ਪਿਤਾ ਦੇ ਦੇਖਦਿਆਂ।

ਏਕ ਰੋਗ ਕੋ ਹੋਇ ਸਜ਼ਾਇ।
ਪੁਨ ਹਮਰੇ ਪੁਰਿ ਕੋਇ ਨ ਆਇ।
ਰਹੈ ਪਿੰਜਰੇ ਮਹਿਂ ਇਹੁ ਪਰਯੋ।
ਗੋਇੰਦਵਾਲ ਨਿਡਰ ਹੁਇ ਬਰਯੋ' ॥ ੧੧ ॥
ਇਮਿ ਕਹਿ ਅਪਨੇ ਪੌਰ ਰਖਾਯੋ।
ਕੇਤਿਕ ਮਾਸਨ ਸਮਾਂ ਬਿਤਾਯੋ।
ਗੁਰ ਬਚ ਸੰਗਲ ਸੰਗ ਰਹਯੋ ਹੈ[1]।
ਛੁਧਤਿ ਅਧਿਕ ਨ ਅਹਾਰ ਲਹਯੋ ਹੈ ॥ ੧੨ ॥

[1]ਗੁਰੂ ਜੀ ਦੇ ਬਚਨ (ਰੂਪੀ) ਜੰਜੀਰ ਨਾਲ ਬੰਨ੍ਹਿਆਂ ਰਹਿਆ

ਦੁਰਬਲ ਅੰਗ ਹੋਇ ਬਹੁ ਗਯੋ।
ਗੁਰ ਸਿੱਖਨ ਕੋ ਬੰਦਤਿ ਭਯੋ।
-ਕੋ ਆਵਹਿ ਐਸੋ ਉਪਕਾਰੀ।
ਮੋਹਿ ਮੁਚਾਵਹਿ[1] ਕਰੁਨਾਧਾਰੀ- ॥ ੧੩ ॥

[1]ਛੁਡਾਵੇ।

ਨਿਕਟ ਕਦੀਮੀ[1] ਸੇਵਕ ਜੋਇ।

[1]ਪੁਰਾਣੇ।

ਲਖਹਿਂ ਦੁਖਦ ਹਿਤ ਕਹੈਂ ਨ ਸੋਇ[1]।

[1]ਦੁਖ ਦੇਵਾ ਜਾਣਕੇ ਉਸ ਦੇ ਭਲੇ ਲਈ (ਗੁਰੂ ਜੀ ਪਾਸ) ਨਹੀਂ ਕਹਿੰਦੇ।

ਡੱਲੇ ਗ੍ਰਾਮ ਬਿਖੈ ਸਿਖ ਜੇਈ।
ਗੁਰ ਦਰਸ਼ਨ ਹਿਤ ਆਏ ਸੇਈ ॥ ੧੪ ॥
ਅਰਪਿ ਅਕੋਰ ਅਨੇਕ ਪ੍ਰਕਾਰਾ।

ਸ਼੍ਰੀ ਸਤਿਗੁਰ ਮੁਖ ਕਮਲ ਨਿਹਾਰਾ।
ਕਰਿ ਕਰਿ ਬੰਦਨ ਬੈਠਿ ਨਜੀਕਾ।
ਬੋਲੇ ਗੁਰੂ ਗਿਰਾ ਰਮਣੀਕਾ ॥੧੫॥
'ਕੁਸ਼ਲ ਅਨੰਦ ਸਭਿਨਿ ਮਹੁਂ ਅਹੇ।
ਮਿਲਿ ਸਭਿ ਸੰਗਤਿ ਕੋ ਰਸ ਲਹੇ[1] ! — [1]ਅਨੰਦ ਲੈਂਦੇ ਹੋ।
ਡੱਲੇ ਮਹਿਂ ਸਿਖ ਸੇਵਕ ਮੇਰੇ।
ਪਾਰੋ ਲਾਲੋ ਆਦਿ ਬਡੇਰੇ ॥੧੬॥
ਨਿਤਿ ਪ੍ਰਤਿ ਮੋ ਕਹੁ ਅਤਿਸ਼ੈ ਪਜਾਰੇ।
ਜਿਨ ਮਿਲਿਬੋ[1] ਨਰ ਔਰ ਉਧਾਰੇ।' — [1]ਜਿਨ੍ਹਾਂ ਦਾ ਮਿਲਣਾ। ਜਿਨ੍ਹਾਂ ਨੂੰ ਮਿਲਣ ਨਾਲ।
ਸੁਨਿ ਲਾਲੋ ਕਰ ਜੋਰਿ ਬਖਾਨੀ।
'ਬਖਸ਼ਹੁ ਅਪਨੀ ਸੰਗਤਿ ਜਾਨੀ[1] ॥੧੭॥ — [1]ਜਾਣਕੇ।
ਜੋ ਕਿਛੁ ਅਹੈ ਪ੍ਰਤਾਪ ਤੁਮਾਰਾ।
ਹਮ ਸਮ ਬਪੁਰੇ ਕਹਾਂ ਬਿਚਾਰਾ[1]'। — [1]ਵਿਚਾਰੇ ਦਾਸ ਕੀ ਹਾਂ।
ਇੱਤਜਾਦਿਕ ਬਚ ਸੁਨਿ ਅਰੁ ਕਹਿ ਕੈ।
ਇਕ ਦੁਇ ਦਿਵਸੁ ਬਿਤਾਏ ਰਹਿ ਕੈ ॥੧੮॥
ਆਵਤਿ ਜਾਤਿ ਪਿੰਜਰਾ ਹੇਰਾ।
ਬਾਲਕ ਦੁਰਬਲ ਬੀਚ ਬਡੇਰਾ।
ਦੇਖਿ ਘਨੀ ਕਰੁਨਾ ਮਨ ਆਈ।
ਸਤਿਗੁਰ ਕੇ ਢਿਗ ਜਾਇ ਸੁਨਾਈ ॥੧੯॥
'ਮਹਾਂਰਾਜ ! ਇਸ ਕਰਹੁ ਖਲਾਸੀ।
ਦੁਰਬਲ ਅਧਿਕ ਲਹੈ ਦੁਖਰਾਸੀ[1]। — [1]ਬਹੁਤਾ ਕਮਜ਼ੋਰ (ਹੈ ਤੇ) ਪਾ ਰਿਹਾ ਹੈ ਬਹੁਤ ਦੁੱਖ।
ਭਯੋ ਦੀਨ ਕਰ ਜੋਰਿ ਦਿਖਾਵੈ[1]। — [1]ਹੱਥ ਜੋੜਕੇ ਦੱਸਦਾ ਹੈ।
ਛੁਟਿਬੇ ਕਾਰਨ ਬਿਨੈ ਸੁਨਾਵੈ' ॥੨੦॥
ਤਬਿ ਸ਼੍ਰੀ ਅਮਰ ਕਹਜੋ 'ਛੁਟਵਾਉ।
ਸੰਗ ਆਪਨੇ ਲੇ ਕਰਿ ਜਾਉ।
ਹਮਰੀ ਦਿਸ਼ਾ ਬਹੁਰ ਨਹਿਂ ਆਵੈ।
ਮਿਲੀ ਸਜਾਇ ਥਿਰਜੋ ਪਛੁਤਾਵੈ[1]' ॥੨੧॥ — [1]ਬੈਠਿਆਂ ਪਛੁਤਾਂਵਦਾ ਹੈ।
ਇਮ ਆਗਜਾ ਸਤਿਗੁਰ ਕੀ ਲੀਨਿ।
ਆਇ ਖਲਾਸੀ ਤਤਛਿਨ ਕੀਨ।

ਗੁਰ ਤੇ ਬਿਦਾ ਹੋਇ ਸਭਿ ਚਾਲੇ[1]।
ਤਿਸ ਬਾਲਿਕ ਕੋ ਲੀਨਸਿ ਨਾਲੇ ॥੨੨॥
ਪਹੁੰਚੇ ਕਿਤਿਕ ਕੋਸ ਜਬਿ ਜਾਇ।
ਤੇਈਆ ਤਾਪ ਛੁਧਿਤ ਬਿਕੁਲਾਇ।
ਲਾਲੋ ਸੰਗ ਕਹ੍ਯੋ ਕਰ ਜੋਰਿ।
'ਬਹੁ ਚਲਿਬੇ ਕੋ ਨਹਿਂ ਮਮ ਜੋਰ[1] ॥੨੩॥
ਭੂਖ ਅਧਿਕ ਲਾਗੀ ਤਨ ਮੇਰੇ।
ਬਿਨ ਅਹਾਰ ਦਿਨ ਬਿਤੇ ਘਨੇਰੇ।
ਦਿਹੁ ਆਗਯਾ ਮੈਂ ਅਬਿ ਤ੍ਰਿਪਤਾਵੌਂ।
ਪੁਨ ਤੂਰਨ ਤੁਮ ਸਾਥ ਸਿਧਾਵੌਂ' ॥੨੪॥
ਸੁਨਿ ਲਾਲੋ ਕਰਿ ਦਯਾ ਉਚਾਰੀ।
'ਆਗੇ ਚਲਿ ਹੈਂ ਗ੍ਰਾਮ ਮਝਾਰੀ।
ਪਹਿਤ[1] ਚੂਨ[2] ਲੇ ਬਹੁਤ ਪਕਾਵੈਂ।
ਨੀਕੀ ਰੀਤਿ ਤੋਹਿ ਤ੍ਰਿਪਤਾਵੈਂ ॥੨੫॥
ਨਹੀਂ ਦੂਰ ਕਛੁ, ਨੇਰੇ ਜਾਨਿ।
ਮਨ ਭਾਵਤ ਕੀਜੈ ਤਹਿਂ ਖਾਨ।
ਪੁਨ ਤੁਝ ਕੋ ਲੇ ਸੰਗ ਸਿਧਾਰੈਂ।
ਸਨੇ ਸਨੇ ਚਲਿ, ਨਾਂਹਿ ਨ ਹਾਰੈਂ[1]' ॥੨੬॥
ਸੁਨਿ ਬਾਲਕ ਤਬਿ ਬਾਕ ਬਖਾਨਾ।
'ਮਮ ਅਹਾਰ ਅਬਿ ਹੈ ਇਸ ਥਾਨਾ।
ਤੁਮ ਆਗਯਾ ਬਿਨ ਸਕੌਂ ਨ ਖਾਇ।
ਕਹਹੁ ਤੁਰਤ ਹੀ ਹ੍ਵੈ ਤ੍ਰਿਪਤਾਇ' ॥੨੭॥
ਸਹਜ ਸੁਭਾਇਕ ਲਾਲੋ ਕਹ੍ਯੋ।
'ਤ੍ਰਿਪਤਾਵਹੁ ਅਹਾਰ ਜਹਿਂ ਲਹ੍ਯੋ।
ਘਰੀ ਮਾਤ੍ਰ ਹਮ ਠਹਿਰਨਿ ਕਰੈਂ।
ਪੁਨ ਹਮ ਚਲੈਂ ਤੋਹਿ ਸੰਗ ਧਰੈਂ[1] ॥੨੮॥
ਤਹਿਂ ਧੋਬੀ ਇਕ ਬਸਤ੍ਰ ਪਖਾਰਹਿ।
ਜਲ ਨਿਚੋਰ ਸ਼ੁਸ਼ਕਨਿ ਕੋ ਡਾਰਹਿ।
ਜਬਿ ਲਾਲੋ ਤੇ ਆਗਯਾ ਲੀਨਿ।
ਤਤਛਿਨ ਚਢਿਬੋ ਤਿਸ ਤਨ ਕੀਨਿ ॥੨੯॥

---

[1] ਸਾਰੇ (ਡੱਲੇ ਵਾਸੀ ਸਿਖ) ਚੱਲੇ।

[1] ਤਾਕਤ।

[1] ਦਾਲ। [2] ਆਟਾ।

[1] ਹੌਲੀ ਹੌਲੀ ਟੁਰ, ਥੱਕੇਂਗਾ ਨਹੀਂ।

[1] ਤੈਨੂੰ ਨਾਲ ਕਰਕੇ।

ਭਯੋ ਕੰਪ ਧੋਬੀ ਗਿਰ ਪਰਜੋ।
ਸਰਬ ਸਰੀਰ ਪੀਰਬੋ[1] ਕਰਜੋ। [1]ਦੁਖੀ, ਪੀੜਿਤ।
ਰੁਧਿਰ[1] ਨਿਚੋਰ ਲੀਨਿ ਤਬਿ ਐਸੇ। [1]ਦੁਖੀ, ਪੀੜਿਤ।
ਬਸਤ੍ਰ ਨਿਚੋਰਤਿ ਜਲ ਕੋ ਜੈਸੇ ॥੩੦॥
ਤਹਿਂ ਘਟ ਫੋਰਿ ਠੀਕਰਾ ਭਰਜੋ।
ਲਾਲੋ ਨਿਕਟ ਲਜਾਇਬੋ ਕਰਜੋ।
ਲਗਜੋ ਦਿਖਾਵਨ 'ਲੇਹੁ ਨਿਹਾਰ।
ਇਸ ਪ੍ਰਕਾਰ ਕੋ ਮੋਰਿ ਅਹਾਰ ॥੩੧॥
ਚਿਰੰਕਾਲ ਤੇ ਛੁਧਤਿ[1] ਬਿਸਾਲਾ। [1]ਭੁੱਖਾ।
ਪਾਨ ਕਰੌਂ ਤ੍ਰਿਪਤੌਂ ਇਸ ਕਾਲਾ।
ਕ੍ਰਿਪਾ ਆਪ ਕੀ, ਮੋਹਿ ਬਚਾਯੋ।
ਬਡ ਬੰਧਨ ਤੇ ਖੋਲਿ† ਮੁਚਾਯੋ[1]' ॥੩੨॥ [1]ਛੁਡਾਇਆ। †ਪਾ:-ਬੋਲਿ।
ਸੁਨਿ ਅਰ ਪਿਖਿ ਲਾਲੋ ਉਰ ਤ੍ਰਾਸਾ।
-ਗਹਜੋ ਪਿੰਜਰੇ ਬਿਖੇ ਨਿਕਾਸਾ[1]। [1]ਫੜਿਆ ਹੋਇਆ ਸੀ, ਪਿੰਜਰੇ ਵਿਚੋਂ (ਮੈਂ) ਕਢਾਇਆ।
ਬਡੀ ਬਲਾਇ ਨ ਮੈਂ ਕੁਛ ਜਾਨਾ।
ਸੰਗ ਕ੍ਰੂਰ ਕਰਮਾਂ ਅਬਿ ਆਨਾ[1]- ॥੩੩॥ [1]ਭਿਆਨਕ ਕਰਮਾਂ ਵਾਲਾ ਆਪਣੇ ਨਾਲ ਆਂਦਾ ਹੈ।
ਕਹਨਿ ਲਗਜੋ 'ਚਲਿ ਹਟਿ ਗੁਰ ਪੌਰ[1]। [1]ਗੁਰੂ ਜੀ ਦੇ ਦਰਵਾਜੇ।
ਮੈਂ ਨ ਲਿਜਾਵੌਂ ਅਪਨੀ ਠੌਰ।
ਜੀਵਨ[1] ਕੌ ਦੁਖਦਾਯਕ ਪਾਪੀ। [1]ਜੀਵਾਂ ਨੂੰ।
ਬਜਾਕੁਲ ਕਰਹਿ ਮਹਾਂ ਸੰਤਾਪੀ ॥੩੪॥
ਗੁਰ ਰਾਖਹਿਂਗੇ ਕੈਦ ਮਝਾਰੀ।
ਕਹਾਂ ਰੁਧਰ ਕੋ ਪਾਇਂ ਅਹਾਰੀ।'
ਸੁਨਿ ਤੇਈਆ ਚਿਤ ਅਤਿਸ਼ੈ ਤ੍ਰਾਸਾ।
'ਨਹਿਂ ਲੇ ਜਾਹੁ ਅਬਹਿ ਗੁਰ ਪਾਸਾ ॥੩੫॥
ਮੈਂ ਤੁਮਰੇ ਬਾਕਨ ਅਨੁਸਾਰੀ।
ਜਿਮਿ ਉਚਰਹੁ ਸੋ ਕਰਿਹੌਂ ਕਾਰੀ।
ਅਬਿ ਤੇ ਆਗੇ ਇਹੀ ਪ੍ਰਸੰਗ।
ਜਿਸ ਬਿਧਿ ਹੋਯੋ ਹਮ ਤੁਮ ਸੰਗ ॥੩੬॥
ਕਹੈ ਕਥਾ ਕੋ ਸੁਨਹਿ ਸੁਨਾਵੈ।
ਸ਼੍ਰੀ ਗੁਰ ਅਮਰ ਨਾਮ ਕੋ ਧਜਾਵੈ।

ਤਹਾਂ ਨ ਮੈਂ ਦੁਖ ਦੇਹੁਂ ਬਿਸਾਲਾ।
ਸੁਨਿ ਪ੍ਰਸੰਗ ਗਮਨੌਂ ਤਤਕਾਲਾ ॥੩੭॥
ਕਰੁਨਾ ਕਰਹੁ ਛੋਰ ਅਬਿ ਜਾਵਹੁ।
ਨਿਜ ਉਪਕਾਰ ਕਰਜੋ ਨ ਮਿਟਾਵਹੁ।'
ਬਿਨੈ ਸੁਨੀ ਲਾਲੋ ਤਜਿ ਗਯੋ।
ਗੁਰੂ ਕੈਦ ਤੇ ਛੂਟਤਿ ਭਯੋ ॥੩੮॥
ਬਹੁਰ ਨ ਗੋਇੰਦਵਾਲ ਪ੍ਰਵੇਸ਼ਾ।
ਸੁਨੇ ਨਾਮ ਡਰ ਧਾਰਿ ਵਿਸ਼ੇਸ਼ਾ।
ਇਸ ਪ੍ਰਕਾਰ ਸਭਿ ਰੋਗ ਡਰਾਏ।†
ਗੁਰ ਪੁਰਿ ਬਿਖੈ ਨ ਫੇਰੋ ਪਾਏ[1]† ॥੩੯॥

[1]ਕਿਸੇ ਰੋਗ ਨੇ) ਫੇਰਾ ਨਾ ਪਾਇਆ। †ਭਾਵ ਇਹ ਹੈ ਕਿ ਆਪਣੀ ਆਤਮਕ ਸ਼ਕਤੀ ਨਾਲ ਗੁਰੂ ਜੀ ਨੇ ਆਪਣੀ ਨਗਰੀ ਨੂੰ ਅਰੋਗ ਰੱਖਿਆ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਤੇਈਆ ਤਾਪ ਕੋ' ਪ੍ਰਸੰਗ ਬਰਨਨੰ ਨਾਮ ਦੋਇ ਚੱਤ੍ਵਾਰਿੰਸਤੀ ਅੰਸੂ ॥੪੨॥

†ਕੋਈ ਰੋਗਾਂ ਆਦਿ ਨੂੰ ਖਿਲਤਾਂ ਦੇ ਵਿਗਾੜ ਤੋਂ ਦੱਸਦਾ ਹੈ, ਕੋਈ ਹਵਾਵਾਂ ਬੂਆਂ ਤੋਂ, ਹੁਣ ਬਹੁਤੇ ਰੋਗ ਅਤਿ ਨਿੱਕੇ ਜੀਉਂਦੇ ਕਿਰਮਾਂ ਤੋਂ ਸਹੀ ਕਰ ਰਹੇ ਹਨ। ਕੀਹ ਜਾਣੀਏ ਕਦੇ ਰੋਗਾਂ ਦੇ ਕਾਰਣ ਨੀਵੀਂ ਦਰਜੇ ਦੀ ਰੂਹਾਨੀ ਦੁਨੀਆਂ ਵਿਚੋਂ ਵੀ ਅਜ ਕਲ ਦੀ ਵਿੱਦਿਆ ਨੂੰ ਲੱਭ ਪੈਣ। ਇਹ ਗੱਲ ਤਾਂ ਹੁਣ ਬੀ ਮੰਨੀ ਜਾ ਰਹੀ ਹੈ ਕਿ ਆਪਣੇ ਤਨ ਤੇ ਮਨ ਦੀ ਮਜ਼ਬੂਤੀ ਰੋਗਾਂ ਦਾ ਮੁਕਾਬਲਾ ਕਰਦੀ ਤੇ ਉਹਨਾਂ ਨੂੰ ਦਲਦੀ ਤੇ ਜਿੱਤਦੀ ਹੈ, ਇਸੀ ਤਰ੍ਹਾਂ ਰੋਗ ਦੇ ਕਾਰਣਾਂ ਵਿਚ ਬੀ ਕੋਈ ਜਿਰਮਾਂ ਵਾਂਢੂ ਇਸ ਤੋਂ ਬੀ ਸੂਖਮ ਕੋਈ ਹੋਰ ਗੱਲ ਹੋਵੇ, ਇਹ ਪਤਾ ਲੱਗਣਾ ਸੰਭਵ ਹੈ। ਪੁਰਾਤਨ ਹਿੰਦੀ ਵਿਦਵਾਨ ਤੇ ਤਪੱਸ੍ਵੀ ਲੋਕ ਇਹ ਗੱਲ ਮੰਨਦੇ ਸਨ ਕਿ ਰੋਗਾਂ ਦੇ ਕਾਰਣ ਨੀਵੇਂ ਕਿਸਮ ਦੀਆਂ ਅਦ੍ਰਿੱਸ਼ਜ ਰੂਹਾਨੀ ਵਜਕਤੀਆਂ ਬੀ ਹਨ।

## ੪੩. [ਮੇਲੇ ਦੀ ਰੀਤਿ ਤੋਰਨੀ, ਖੱਤ੍ਰੀਆਂ ਬ੍ਰਾਹਮਣਾਂ ਗੁਰੂ ਜੀ ਤੇ ਪੁਕਾਰ ਕਰਨੀ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਇਕ ਦਿਨ ਪਾਰੋ ਨੇ ਕਰੀ, ਗੁਰ ਆਗੇ
ਅਰਦਾਸ।
'ਪ੍ਰਿਥਕ ਪ੍ਰਿਥਕ ਸਿਖ ਸੰਗਤਾਂ, ਆਵਤਿ ਹੈਂ
ਤੁਮ ਪਾਸ ॥੧॥

ਚੌਪਈ:

ਨਹੀਂ ਪਰਸਪਰ ਮਿਲਿਬੋ ਹੋਇ।
ਭਾਉ ਪ੍ਰੇਮ ਨਹਿਂ ਧਾਰਹਿ ਕੋਇ।
ਕਿਹ ਕੀ ਕਿਹ ਸੋਂ ਹ੍ਵੈ ਨ ਚਿਨਾਰੀ।
ਦਰਸ ਜਾਇਂ[1] ਘਰ ਵਾਰੋ ਵਾਰੀ ॥੨॥

[1]ਦਰਸ਼ਨ ਕਰਕੇ ਜਾਂਦੇ ਹਨ।

ਆਪਸ ਮਹਿਂ ਜਬਿ ਪ੍ਰਾਪਤਿ ਮੇਲਾ।
ਭਾਉ ਭਗਤਿ ਬਹੁ ਵਧਹਿ ਸੁਹੇਲਾ[1]।

[1]ਸੁਖਦਾਈ।

ਕਰਿਬੇ ਉਚਿਤ ਹੋਇ ਅਸ ਬਾਤੀ।
ਆਵਹਿ ਸੰਗਤਿ ਉਰ ਹਰਖਾਤੀ ॥੩॥
ਏਕ ਦਿਵਸ ਮਹਿਂ ਮੇਲੋ ਹੋਇ।
ਬਹੁ ਦੇਸ਼ਨਿ ਪੁਰਿ ਸੰਗਤਿ ਜੋਇ।
ਰਾਵਰ ਕੀ ਰਜਾਇ ਬਨਿ ਜੈ ਹੈ।
ਦੂਰਿ ਦੂਰਿਕੇ ਸਿੱਖ ਮਿਲੈ ਹੈਂ' ॥੪॥
ਸੁਨਿ ਸ਼੍ਰੀ ਅਮਰ ਸੁ ਭਏ ਪ੍ਰਸੰਨ।
ਕਹਜੋ ਬਾਕ 'ਪਾਰੋ ਤੁਮ ਧੰਨ।
ਪਰਉਪਕਾਰ ਬਿਚਾਰਨ ਕਰੈਂ।
ਸਿੱਖ ਅਨੇਕ ਮਿਲਹਿਂ ਨਿਸਤਰੈਂ ॥੫॥
ਜੋ ਤੁਮ ਚਿਤਵੀ ਮਮ ਚਿਤ ਸੋਏ।
ਸਗਰੇ ਆਵਹਿਂ ਦਿਵਸ ਬਸੋਏ[1]।

[1]ਬਸੋਏ ਦਾ ਆਮ ਅਰਥ ਵਿਸਾਖੀ ਲੈਂਦੇ ਹਨ, ਪਰ ਕਈ ਥਾਈਂ (ਲਹਿੰਦੇ ਵਲ) ਇਹ ਪਦ ਬਰਸਾਤ ਲਈ ਵਰਤੀਂਦਾ ਹੈ। ਰਾਸ ੫ ਅੰਸੂ ੩੮ ਅੰਕ ੧੦, ਰਾਸਿ ੬ ਅੰਸੂ ੫੭ ਅੰਕ ੨੯ ਤੇ ਰਾਸਿ ੧੦ ਅੰਸੂ ੪ ਅੰਕ ੪ ਵਿਚ ਤੇ ਇਥੋਂ ਦੀਆਂ ਅਗਲੀਆਂ ਤੁਕਾਂ ਦਸਦੀਆਂ ਹਨ ਕਿ ਭਾਈ ਸੰਤੋਖ ਸਿੰਘ ਜੀ ਇਸ ਨੂੰ ਵਿਸਾਖੀ ਲਈ ਵਰਤ ਰਹੇ ਹਨ, ਪਰ ਅੰਕ ੨੭ ਵਿਚ ਜੋ ਦਸਿਆ ਹੈ ਕਿ ਮੇਲੇ ਦੀ ਰੀਤ ਟੋਰੀ ਤੇ ਪ੍ਰਗਟ ਕੀਤਾ ਕਿ ਇਹ ਹੁਣ ਸਦਾ ਹੋਵੇਗਾ। ਤੇ ਜੋ ਮੇਲਾ ਹੁਣ ਸਦਾ ਗੋਇੰਦਵਾਲ ਵਿਚ ਹੁੰਦਾ ਹੈ, ਇਸ ਨੂੰ ਤੱਕੀਏ ਤਾਂ ਮੇਲਾ ਤੇ ਜੱਗ ਗੋਇੰਦਵਾਲ ਹੁਣ ਤਕ ਬਰਸਾਤ ਵਿਚ ਅਰਥਾਤ ਭਾਦਰੋਂ ਦੇ ਮਹੀਨੇ ਪੂਰਨਮਾਸ਼ੀ ਨੂੰ ਹੁੰਦੇ ਹਨ। ਚਾਹੇ ਇਸ ਨੂੰ ਹੁਣ ਗੁਰੂ ਪਯਾਨੇ ਨਾਲ ਜੋੜਦੇ ਹਨ ਪਰ ਮੇਲਾ ਜਾਰੀ ਹੈ, ਜੱਗ ਹੁਣ ਤਕ ਹੁੰਦਾ ਹੈ। ਇਸੇ ਅੰਸੂ ਦੇ ਅੰਕ ੨੭ ਵਿਚ ਕਵੀ ਜੀ ਬੀ 'ਹੁਇ ਅਬਿ ਨੀਤਿ' ਕਹਿੰਦੇ ਹਨ, ਸੋ ਮੁਮਕਿਨ ਹੈ ਕਿ ਏਥੇ ਬਸੋਏ ਦਾ ਭਾਵ ਬਰਸਾਤ ਹੋਵੇ, ਗਰਮੀ।

ਸਭਿ ਸਿੱਖਨ ਕੋ ਲਿਖਹੁ ਪਠਾਵਹੁ।
ਗੁਰ ਦਰਸ਼ਨ ਕੋ ਇਕਠੇ ਆਵਹੁ' ॥੬॥
ਤਬਿ ਪਾਰੋ ਨੇ ਲਿਖਿ ਪਰਵਾਨੇ।
ਪਠੇ ਪੁਰਨਿ ਜਹਿਂ ਜਹਿਂ ਸਿਖ ਜਾਨੇ।
ਸੁਨਤਿ ਹੁਕਮਨਾਮਾ ਗੁਰ ਕੇਰਾ।
ਸਿੱਖਨ ਕੇ ਚਿਤਚਾਉ ਘਨੇਰਾ ॥੭॥
ਰਹੇ ਉਡੀਕਤਿ ਪੁਨ ਸਭਿ ਕੋਏ।
ਪਹੁੰਚਹਿਂ ਗੁਰ ਢਿਗ ਦਿਵਸ ਬਸੋਏ।
ਦਿਨ ਪ੍ਰਤਿ ਵਧਤਿ ਰਹਤਿ ਬਡਭਾਉ।
ਗੁਰਦਰਸ਼ਨ ਕੋ ਚੌਗੁਨ ਚਾਉ ॥੮॥
ਬੀਤੀ ਸਿਸੁਰ[1] ਬਸੰਤ ਪ੍ਰਕਾਸ਼ਾ।
ਸੁਮਨ ਸੁ ਬਨ ਉਪਬਨਹਿਂ ਬਿਕਾਸਾ[1]।
ਬਹੁਤੀ ਉਸਨ[1] ਨ ਸੀਤਲਤਾਈ।
ਚਲਨ ਪੰਥ ਕੋ ਹੈ ਸੁਖਦਾਈ ॥੯॥

[1]ਪਤ ਝੜ ਰੁੱਤ।
[1]ਫੁਲ ਬਣਾਂ ਤੇ ਬਗੀਚਿਆ ਵਿਚ ਖਿੜੇ।
[1]ਫੁਲ ਬਣਾਂ ਤੇ ਬਗੀਚਿਆ ਵਿਚ ਖਿੜੇ।

ਜਹਿਂ ਜਹਿਂ ਸਤਿਗੁਰ ਕੇ ਸਿਖ ਬ੍ਰਿੰਦੇ।
ਦਰਸ਼ਨ ਕੋ ਉਮਗੇ ਆਨੰਦੇ।
ਬੰਧੇ ਟੋਲ ਸੰਗਤਾਂ ਆਈ।
ਚਹੁਂ ਦਿਸ਼ ਤੇ ਵਸਤੂ ਗਨ ਲਜਾਈ ॥੧੦॥
ਆਨਿ ਸਭਿਨਿ ਗੁਰੁ ਦਰਸ਼ਨ ਹੇਰਾ।
ਮੇਲਾ ਮਿਲਿ ਕੈ ਭਯੋ ਬਡੇਰਾ।
ਜਥਾ ਚਕੋਰ ਹੋਇ ਸਮੁਦਾਯਾ।
ਸ਼੍ਰੀ ਸਤਿਗੁਰ ਨਿਸਪਤਿ[1] ਦਰਸਾਯਾ ॥੧੧॥

[1]ਚੰਦਰਮਾ।

ਗੋਇੰਦਵਾਲ ਬਿਸਾਲ ਸੁ ਭੀਰ।
ਦਰਸੈਂ ਵਾਰ ਨ ਪਾਵਹਿਂ ਤੀਰ[1]।

[1]ਉਰਾਰ ਪਾਰ ਦਾ ਕੰਢਾ ਨਹੀਂ ਪਾਈਦਾ ਸੰਗਤ ਬਿਅੰਤ ਜੁੜੀ। (ਅ) ਨਜੀਕ ਹੋਕੇ ਦਰਸ਼ਨ ਕਰਨ ਦੀ ਵਾਰੀ ਨਹੀਂ ਮਿਲਦੀ।

ਪਾਇਨ ਪਾਸ ਉਪਾਇਨ ਧਰਿ ਧਰਿ।
ਆਵਹਿਂ ਜਾਹਿਂ ਬੰਦਨਾ ਕਰਿ ਕਰਿ ॥੧੨॥
ਸਿਖ ਅਨੇਕ ਦੇਗ ਕੋ ਲਾਗੇ।
ਕਰਹਿਂ ਪਾਕ ਸਿਧ ਉਰ ਅਨੁਰਾਗੇ।

ਕੇਤਿਕ ਨੀਰ ਆਨਿਬੋ ਕਰਿਹੀਂ।
ਸੰਗਤਿ ਕੋ ਸੇਵਹਿਂ ਹਿਤ ਧਰਿਹੀਂ ॥ ੧੩ ॥
ਮਹਾਂ ਕੁਲਾਹਲ ਮੇਲਾ ਹੋਵਾ।
ਹਰਖਤਿ ਸੰਗਤਿ ਦੀਰਘ ਜੋਵਾ[1]।
ਕਰਹਿਂ ਪਰਸਪਰ ਭਾਉ ਬਿਸਾਲਾ।
ਉਚਰਹਿਂ ਮਿਲਿ ਗੁਰ ਕੋ ਜਸੁ ਜਾਲਾ ॥ ੧੪ ॥
ਅਤਿ ਅਨੰਦ ਸੰਗਤਿ ਮਹਿਂ ਹੋਇ।
ਸੁਖਿ ਮੇਲੇ ਕੋ ਲਹਿ ਸਭਿ ਕੋਇ।
ਕਿਤਿਕ ਸਮੋ ਬੀਤਜੋ ਜਬਿ ਜਾਨਜੋ।
ਸ਼੍ਰੀ ਸਤਿਗੁਰ ਕਿਰਪਾਲ ਬਖਾਨਜੋ ॥ ੧੫ ॥
'ਰਾਮਦਾਸ ਕੋ ਚਿਰ ਬਹੁ ਹੋਵਾ।
ਕਹਾਂ ਗਯੋ ਹਮ ਨਿਕਟਿ ਨ ਜੋਵਾ।'
ਸੇਵਕ ਬੱਲੂ ਕਹਜੋ ਸੁਨਾਇ।
'ਸੰਗਤਿ ਕੀ ਬਹੁ ਸੇਵ ਕਮਾਇ ॥ ੧੬ ॥
ਦੇਗ ਤਜਾਰ ਕਰਿ ਦੇਹ ਅਹਾਰਾ।
ਪੰਕਤਿ ਕੋ ਬਿਠਾਇ ਇਕ ਸਾਰਾ।
ਸੀਤਲ ਜਲ ਕੋ ਭਰਿ ਭਰਿ ਲਜਾਵੈ।
ਬੂਝਿ ਬੂਝਿ ਸੰਗਤਿ ਕੋ ਪਜਾਵੈ ॥ ੧੭ ॥
ਛੁਧਾ ਪਿਪਾਸਾ ਸਭਿ ਕੀ ਹਰੈ।
ਬਾਂਛਤ ਸਿੱਖਜਨਿ ਦੈਬੋ ਕਰੈ।
ਕਰ ਮਹਿਂ ਗਹੈ ਬੀਜਨਾ ਫੇਰ।
ਬਾਯੂ ਕਰਤਿ ਉਸ਼ਨ[1] ਬਹੁ ਹੇਰਿ ॥ ੧੮ ॥
ਸਭਿ ਸੰਗਤਿ ਕੋ ਖੁਸ਼ੀ ਕਰੰਤਾ।
ਇਤ ਉਤ ਫਿਰ ਕੈ ਸੇਵ ਬੁਝੰਤਾ[1]।
ਚਹੇ ਜੁ ਦੇਹਿ ਅਹਾਰ ਕਿ ਪਾਨੀ।
ਇਸ ਪ੍ਰਕਾਰ ਕੀ ਸੇਵਾ ਠਾਨੀ ॥ ੧੯ ॥
ਯਾਂ ਤੇ ਨਹਿਂ ਆਵਨ ਤਿਸ ਕੇਰਾ।
ਰਹਜੋ ਰੁਕਯੋ ਜਹਿਂ ਕਾਜ ਬਡੇਰਾ।'
ਸੁਨਿ ਸ਼੍ਰੀ ਸਤਿਗੁਰ ਅਮਰ ਪ੍ਰਸੰਨ।

[1]ਬੜਾ (ਮੇਲਾ) ਦੇਖਕੇ।

[1]ਗਰਮੀ।

[1]ਸੇਵਾ ਪੁੱਛਦਾ ਹੈ।

ਕਹਜੋ ਕਿ 'ਰਾਮਦਾਸ ਹੈ ਧੰਨ ॥੨੦॥
ਜਿਨ ਸੰਗਤਿ ਕੀ ਸੇਵਾ ਕਰੀ।
ਹਮਰੇ ਹਿਤ ਇਮਿ ਪ੍ਰੀਤੀ ਧਰੀ।
ਦੁਲਭ ਪਦਾਰਥ ਹੋਇ ਨ ਕੋਇ[1]।
ਨੌ ਨਿਧਿ ਸਿਧਿ ਪਾਏ ਹੈ ਸੋਇ ॥੨੧॥
ਸਿਖ ਮੇਰੇ ਸੇਵੇ ਅਨੁਰਾਗ[1]।
ਅਪਰ ਨ ਇਸ ਤੇ ਕੋ ਬਡਿਭਾਗ।
ਜਗ ਮਹਿਂ ਬੰਸ ਬਿਸਾਲ ਜੁ ਇਸ ਕੋ।
ਪੂਜਮਾਨ ਹੋਵਹਿ ਚਹੁਂ ਦਿਸ਼ ਕੋ ॥੨੨॥
ਜੋ ਨਰ ਮਮ ਸੰਗਤਿ ਕੋ ਸੇਵਹਿ।
ਹਲਤ ਪਲਤ ਮਹਿਂ ਸ਼ੁਭ ਫਲ ਲੇਵਹਿ।
ਮੋਰ[1] ਮਹਾਤਮ ਜੇਤਿਕ ਅਹੈ।
ਰਾਮਦਾਸ ਜਾਨਹਿ ਫਲ ਲਹੈ ॥੨੩॥
ਦੁਇ ਲੋਕਨਿ ਮਹਿਂ ਜੋ ਪਦ ਊਚੇ।
ਰਾਮਦਾਸ ਤਹਿਂ ਜਾਇ ਪਹੂਚੇ।
ਜਗ ਮਹਿਂ ਪ੍ਰਗਟ ਪ੍ਰਕਾਸ਼ ਕਰਹਿਂਗੇ[†]।
ਇਸ ਪੀਛੇ ਸਿਖ ਬ੍ਰਿੰਦ ਤਰਹਿਂਗੇ'[†] ॥੨੪॥
ਇੱਤਜਾਦਿਕ ਬਹੁ ਜਸ ਕੋ ਕਹਜੋ।
ਇਹੁ ਲਾਯਕ ਸਤਿਗੁਰ ਨੇ ਲਹਜੋ।
ਬਹੁਤ ਸੰਗਤਾਂ ਭਈ ਇਕੱਤ੍ਰ।
ਗੁਰ ਭਾਈ ਪ੍ਰੇਮੀ ਭਏ ਮਿੱਤ੍ਰ ॥੨੫॥
ਗੁਰ ਸਮ ਸਿਖ ਕੋ ਸਿਖ ਮਿਲ ਸੇਵਹਿਂ।
ਚਰਨ ਧੋਇ ਚਰਨਾਂਮ੍ਰਿਤ ਲੇਵਹਿਂ।
ਸਗਲ ਨਗਰ ਕਿਰਤਨ ਧੁਨਿ ਹੋਇ।
ਵਾਹਿਗੁਰੂ ਸਿਮਰਹਿ ਸਭਿ ਕੋਇ ॥੨੬॥
ਤਿਸ ਦਿਨ ਤੇ ਮੇਲੇ ਕੀ ਰੀਤਿ।
ਕਰੀ ਬਿਦਤਿ ਗੁਰ 'ਹੁਇ ਅਬਿ ਨੀਤਿ[1]'।
ਪਿਖਿ ਪ੍ਰਭਾਉ[1] ਸਤਿਗੁਰ ਬਡਿਆਈ।
ਨਿੰਦਕ ਦੁਸ਼ਟ ਮਹਾਂ ਦੁਖ ਪਾਈ ॥੨੭॥
ਮੇਲਾ ਬਿਛੁਰੇ ਪੁਰਿ ਪੁਰਿ ਗਏ।

[1]ਉਸ ਨੂੰ ਕੋਈ ਪਦਾਰਥ ਦੁਰਲੱਭ ਨਹੀਂ ਹੋਵੇਗਾ। ਭਾਵ ਸੁਲਭ ਪ੍ਰਾਪਤ ਹੋਵੇਗਾ

[1]ਪ੍ਰੇਮ ਕਰਕੇ ਸੇਵੇ।

[1]ਸਾਡੀ (ਸੇਵਾ ਦਾ)।

[†]ਪਾ:-ਕਰਹਿਗੋ।

[†]ਪਾ:-ਤਰਹਿਗੋ।

[1]ਹੁਣ ਸਦਾ (ਇਹ ਰੀਤ) ਹੋਵੇਗੀ।

[1]ਪ੍ਰਤਾਪ।

ਗੁਰੂ ਬ੍ਰਿਤਾਂਤ ਸੁਨਾਵਤਿ ਭਏ।
'ਪੰਥ ਨਵੀਨ ਪ੍ਰਕਾਸ਼ਨ ਕਰਜੋ।
ਭੇਦ ਬਰਨ ਜਾਤੀ ਪਰਹਰਜੋ ॥੨੮॥
ਚਤੁਰ ਬਰਨ ਇਕ ਦੇਗ਼ ਅਹਾਰਾ।
ਇਕ ਸਮ ਸੇਵਹਿਂ ਧਰਿ ਉਰ ਪਜਾਰਾ।
ਚਰਨਾਂਮ੍ਰਿਤ ਕੋ ਦੇ ਸਿਖ ਕਰੈਂ[1]। — [1]ਸਿੱਖ ਬਣਾਂਵਦੇ ਹਨ।
ਵਾਹਿਗੁਰੂ ਸਿਮਰਹਿਂ ਹਿਤ ਧਰੈਂ ॥੨੯॥
ਸੁਨਿ ਖੱਤ੍ਰੀ ਦਿਜ ਗਨ ਅੱਗਜਾਨੀ[1]। — [1]ਅਗਜਾਨੀ ਖੱਤ੍ਰੀ ਤੇ ਪੰਡਤ ਸਮੂਹ ਸੁਣਕੇ।
ਪਰਮ ਅਭਗਤ ਜਾਤਿ ਅਭਿਮਾਨੀ।
ਜਰਹਿਂ ਨ[1] ਗੁਰਕੀ ਸਿਫਤਿ ਉਦਾਰਾ। — [1]ਸਹਾਰਦੇ ਨਹੀਂ।
ਕਹੈਂ ਸੁ 'ਕਜਾ ਪਰਪੰਚ ਪਸਾਰਾ?' ॥੩੦॥
ਇਕ ਦਿਨ ਮਿਲਿ ਸਭਿ ਮਸਲਤ ਕਰੀ।
'ਇਹਤੋ ਰੀਤਿ ਬੁਰੀ ਜਗ ਪਰੀ।
ਅਬਿ ਦਿਜ ਕੋ ਨਹਿਂ ਮਾਨਹਿ ਕੋਇ।
ਖੱਤ੍ਰੀ ਧਰਮ ਨਸ਼ਟ ਸਭਿ ਹੋਇ ॥੩੧॥
ਚਤੁਰ ਬਰਨ ਕੋ ਇਕ ਮਤ ਕਰਯੋ।
ਭ੍ਰਿਸ਼ਟ ਹੋਇ ਜਗ ਧਰਮ ਪ੍ਰਹਰਜੋ।
ਇਕ ਥਲ ਭੋਜਨ ਸਭਿ ਕੋ ਖਈ[1]†। — [1]ਸਭ ਕਿਸੇ ਨੂੰ ਖੁਵਾਂਦੇ ਹਨ। †ਪਾ:-ਥਿਈ।
ਸ਼ੰਕਰਿ ਬਰਨ[1] ਪ੍ਰਜਾ ਅਬਿ ਭਈ ॥੩੨॥ — [1]ਜਾਤ ਭੇਦ ਦਾ ਨਾਂ ਰਹਿਣਾ, ਜਾਤਾਂ ਦਾ ਰਲ ਮਿਲ ਜਾਣਾ।
ਦੇਵ ਪਿਤਰ ਕੀ ਮਨਤਾ ਛੋਰੀ।
ਸਭਿ ਮਿਰਯਾਦ ਜਗਤ ਕੀ ਤੋਰੀ[1]। — [1]ਤੋੜ ਦਿੱਤੀ।
ਅਬਿ ਉਪਾਇ ਇਕ ਕਰਨ ਪੁਕਾਰ[1]। — [1]ਬਾਦਸ਼ਾਹ ਪਾਸ) ਫਰਿਯਾਦ ਕਰਨ ਦਾ ਹੈ।
ਬਰਜਹਿ ਪਾਤਸਾਹਿ ਇਸ ਢਾਰ[1]' ॥੩੩॥ — [1]ਇਸ ਰੀਤੀ ਤੋਂ।
ਇਮ ਮਸਲਤ ਕਰਿ ਇਕਠੇ ਹ੍ਵੈ ਕੈ।
ਦਿਜ ਖੱਤ੍ਰੀ ਮੁਖਿ[1] ਅਤਿ ਦੁਖ ਪੈਕੈ†। — [1]ਆਗੂ। †ਪਾ:-ਦਿਜ ਖੱਤ੍ਰੀ ਮੁਖ ਮੁਖਿ ਦੁਖਿ ਪੈਕੈ।
ਲਵਪੁਰਿ ਗਏ ਫਿਰਾਦੀ[1] ਸਾਰੇ। — [1]ਪੁਕਾਰ ਕਰਨ ਵਾਲੇ ਹੋਕੇ।
ਢਿਗ ਅਕਬਰ ਕੇ ਜਾਇ ਪੁਕਾਰੇ ॥੩੪॥
'ਤੁਮ ਮਿਰਯਾਦਾ ਰਾਖਨ ਹਾਰੇ।
ਬਿਗਰਤਿ ਕੋ ਜਗ ਦੇਤਿ ਸੁਧਾਰੇ।

ਗੋਇੰਦਵਾਲ ਅਮਰ ਗੁਰੁ ਹੋਵਾ।
ਭੇਦ ਬਰਨ ਚਾਰਹੁੰ ਕਾ ਖੋਵਾ ॥੩੫॥
ਰਾਮ ਗਾਇਤ੍ਰੀ ਮੰਤ੍ਰ ਨ ਜਪੈ।
ਵਾਹਿਗੁਰੂ ਕੀ ਥਾਪਨ ਥਪੈ[1]। [1]ਰਚਨਾ ਰਚਦੇ ਹਨ।
-ਜੁਗ ਚਾਰਹੁੰ ਮਹਿਂ ਕਹੀਂ ਨ ਹੋਈ।
ਜਿਮਿ ਮਿਰਯਾਦ ਬਿਗਾਰੀ ਸੋਈ ॥੩੬॥
ਸ਼੍ਰੁਤਿ ਸਿੰਮ੍ਰਿਤਿ ਕੇ ਰਾਹੁ ਨ ਚਾਲੇ।
ਮਨ ਕੋ ਮਤਿ ਕਰਿ ਭਏ ਨਿਰਾਲੇ।
ਹਮਰੀ ਕਰਹੁ ਅਦਾਲਤ[1] ਏਹੀ। [1]ਇਨਸਾਫ।
ਦ੍ਰਿੜ ਹੁਇ ਧਰਮ ਸੁ ਰਾਜ ਬ੍ਰਿਧੇਹੀ[1] ॥੩੭॥ [1]ਆਪ ਦਾ) ਰਾਜ ਵਧੇਗਾ।
ਪਸਰ ਜਾਇ[1] ਸਭਿ ਜਗਤ ਬਿਸਾਲਾ। [1]ਭਾਵ, ਇਹ ਨਵੀਂ ਮਿਰਯਾਦਾ ਜੇ ਫੈਲ ਜਾਏਗੀ।
ਪੁਨ ਮੁਸ਼ਕਲ ਇਹੁ ਟਲਹਿ ਨ ਟਾਲਾ[1]'। [1]ਹਟਾਇਆਂ ਨਾ ਹਟੇਗੀ (ਇਹ ਚਾਲ)।
ਸੁਨਿ ਅਕਬਰ ਨੇ ਦੀਨ ਦਿਲਾਸਾ।
'ਕਰਹੁੰ ਨਜਾਉਂ ਰਾਖਹੁ ਭਰਵਾਸਾ ॥੩੮॥
ਤਿਨ ਕੋ ਇਸ ਥਲ ਲੇਹਿਂ ਬੁਲਾਈ।
ਸਭਿ ਬਿਧਿ ਬੂਝਹਿਂ ਬਿਚ ਸਮੁਦਾਈ[1]। [1]ਸਾਰਿਆਂ ਦੇ ਵਿਚ ਪੁੱਛਾਂਗੇ।
ਅਪਨੀ ਬਾਤ ਤਬਹਿ ਤੁਮ ਕਰੋ।
ਦੋਨਹੁ ਕੀ ਸੁਨਿ ਹੈਂ ਜਿਮ ਲਹੋ[1] ॥੩੯॥ [1]ਜਿਵੇਂ ਜਾਣਾਂਗੇ।
ਝੂਠ ਸਾਚ ਤਬਿ ਕਰਹਿਂ ਨਿਤਾਰਾ।
ਸੁਨਿ ਕੈ ਸਭਿ ਸੰਬਾਦ[1] ਤੁਮਾਰਾ। [1]ਝਗੜਾ।
ਕਰੋਂ ਅਦਾਲਤ ਨੀਕੇ ਬੈਸ।
ਬਹੁ ਪੁਰਿ ਕੇ ਮੁਖਿ ਮੁਖਿ ਤੁਮ ਹੈਸ[1]' ॥੪੦॥ [1]ਮੁਖੀਏ ਮੁਖੀਏ ਤੁਸੀਂ ਹੋ।
ਇਮਿ ਸੁਨ ਸਗਰੇ ਲਵਪੁਰਿ ਰਹੇ।
-ਗੁਰ ਕੋ ਮਤਿ ਮੋਰਹਿਂ- ਚਿਤ ਚਹੇ[1]। [1]ਚਿੱਤੋਂ ਚਾਹੁੰਦੇ ਹਨ ਕਿ ਗੁਰੂ ਜੀ ਦੇ ਚਲਾਏ ਮਤ ਨੂੰ ਮੋੜ (ਭਾਵ ਬੰਦ ਕਰਾ) ਦੇਈਏ।
ਦਿਜ ਖੱਤ੍ਰੀ ਸੁ ਜਾਤਿ† ਅਭਿਮਾਨੀ। †ਪਾ:-ਜੁ ਜਾਤ।
ਭਏ ਇਕੱਤ੍ਰ ਦੂਜਨ ਅਨਜਾਨੀ† ॥੪੧॥ †ਪਾ:-ਅੱਗਜਾਨੀ
ਕੇਤਿਕ ਦਿਨ ਮਹਿਂ ਅਕਬਰ ਸ਼ਾਹੂ।
ਲਿਖਿ ਪਰਵਾਨਾ ਭੇਜਯੋ ਪਾਹੂ[1]। [1]ਗੁਰੂ ਜੀ ਦੇ) ਪਾਸ।

'ਤੁਮ ਪਰ ਭਏ ਫਿਰਾਦੀ ਆਇ।
ਬਹੁ ਪੁਰਿ ਕੇ ਨਰ ਹ੍ਵੈ ਸਮੁਦਾਇ ॥੪੨॥
ਕਰਹੁ ਜਬਾਬ ਦਿਹੀ ਇਨ ਸੰਗ†।
ਨਾਤੁਰ ਇਨ ਕੇ ਚਾਲਹੁ ਢੰਗ।'
ਪਰਵਾਨਾ ਸਤਿਗੁਰ ਪਹਿ ਆਯੋ।
ਸੁਨਜੋ ਸ਼੍ਰਵਨ -ਹਮ ਸ਼ਾਹੁ ਬੁਲਾਯੋ-
॥੪੩॥

†ਪਾ:-ਕਰਹੁ ਜਵਾਬ ਆਇ ਹੈ ਸੰਗ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਦਿਜ ਬਾਹਜ ਫਰਿਆਦੀ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥੪੩॥

## ੪੪. [ਸ਼੍ਰੀ ਰਾਮਦਾਸ ਜੀ ਦਾ ਅਦਾਲਤ ਵਿਚ ਜਾਣਾ ਤੇ ਮੁੜਦੀ ਵਾਰੀ ਸ਼ਰਧਾ ਦੇ ਬਸਤ੍ਰ ਤੇ ਕਰੁੱਤਾ ਅੰਬ ਭੇਟਾ ਕਰਨਾ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਸੁਨਿ ਪਰਵਾਨਾ ਸ਼ਾਹੁ ਕੋ,
ਸਤਿਗੁਰ ਕਰਜੋ ਬਿਚਾਰ।
-ਕੋ ਲਾਯਕ ਤਹਿਂ ਭੇਜਿਤੇ,
ਬੋਲੈ[1] ਸਭਾ ਮਝਾਰ ॥੧॥

[1]ਜੋ ਬੋਲਣਾ ਜਾਣੇ।

ਚੌਪਈ:

ਅਜਰ ਜਰਨ ਅਰ ਚਤੁਰ ਮਹਾਨਾ।
ਕਹਨਿ ਸੁਨਨਿ ਗਤਿ ਜਾਨਹਿ ਨਾਨਾ।
ਜਥਾ ਜੋਗ ਪ੍ਰਸ਼ਨੋਤਰ ਕਰੈ।
ਕੂਰੇ ਬਨਹਿਂ ਪੁਕਾਰ ਜਿ ਧਰੈਂ[1]- ॥੨॥

[1]ਪੁਕਾਰ ਕਰਨ ਵਾਲੇ ਝੂਠੇ ਪੈ ਜਾਣ।

ਸਭਿ ਬਿਧਿ ਕੋ ਲਾਯਕ ਮਨ ਜਾਨਾ।
ਰਾਮਦਾਸ ਗੁਨ ਮਨਹੁ ਖਜ਼ਾਨਾ।
ਨਿਕਟਿ ਹਕਾਰਜੋ ਲੀਨ ਬਿਠਾਇ।
ਹਿਤ ਸੋਂ ਨੀਕੇ ਤਿਹ ਸਮਝਾਇ ॥੩॥
'ਹੇ ਸੁਤ! ਦਿਜ ਖੱਤ੍ਰੀ ਕੁਲਵਾਨ।
ਗਏ ਪੁਕਾਰੂ ਜਾਤਿ ਗੁਮਾਨ[1]।

[1]ਜਾਤ ਦੇ ਗੁਮਾਨ ਵਾਲੇ।

ਹਮ ਕੋ ਦੇਖਿ ਸਕਹਿਂ ਨਹਿ ਸੋਇ।
ਅੱਗਜਾਨੀ ਮਤਿ ਮੂਰਖ ਹੋਇ ॥੪॥
ਬਹੁ ਪੁਰਿ ਕੇ ਮਿਲਿ ਗਏ ਫਿਰਾਦੀ।
ਮਤਸਰ ਕਰਿ ਮਿਥਜਾ ਅਪਵਾਦੀ[1]।

[1]ਝੂਠੇ ਨਿੰਦਕ ਈਰਖਾ ਕਰ ਰਹੇ ਹਨ।

ਬੀਚ ਕਚਹਿਰੀ ਕੇ ਸੰਬਾਦ।
ਕਹਿ ਕਹਿ ਜੀਤਹੁ ਧਰਿ ਅਹਿਲਾਦ ॥੫॥
ਜਿਮਿ ਬੂਝਹਿਂ ਤਿਮ ਦੇਹੁ ਜਬਾਬ।
ਕਰਹੁ ਨ ਡੇਰੀ ਜਾਹੁ ਸ਼ਿਤਾਬ[1]।'

[1]ਜਲਦੀ।

ਸੁਨਤਿ ਖਰੇ ਹੁਇ ਬਿਨਤੀ ਠਾਨੀ।
ਹੇ ਸਤਿਗੁਰ! ਸਭਿ ਮਤਿ ਗੁਨ ਖਾਨੀ ॥੬॥
ਤੁਮਰੇ ਪ੍ਰੇਮ ਬਿਨਾ ਕੁਛ ਆਨ।

ਮੈਂ ਨਹਿਂ ਜਾਨਤਿ ਕਹਾਂ ਬਖਾਨ[1]।
ਗਾਇੱਤ੍ਰੀ ਸ਼੍ਰੁਤਿ ਸਿੰਮ੍ਰਿਤਿ ਸਾਰ।
ਪਠੇ ਨ ਕਬਹੂੰ ਕਰੇ ਬਿਚਾਰ[1] ॥੭॥
ਆਗਜ਼ਾ ਤੁਮਰੀ ਕੇ ਅਨੁਸਾਰ।
ਮੈਂ ਬੋਲੌਂ ਸੰਗ ਹੋਹਿਂ ਹਜਾਰ[1]।
ਬਿਰਦ ਲਾਜ ਤੁਮ ਕੋ ਸਭਿ ਅਹੈ।
ਹਮਰੋ ਨਾਮ ਨ ਕੋਊ ਕਹੈ[1]' ॥੮॥

[1]ਮੈਂ ਓਥੇ) ਕੀ ਕਹਾਂਗਾ
[1]ਨਾ ਪੜ੍ਹੇ ਤੇ ਨਾ ਕਦੇ ਵਿਚਾਰੇ ਹੀ ਹਨ।
[1]ਮੈਂ ਬੋਲਾਂਗਾ (ਤਿਨ੍ਹਾਂ) ਨਾਲ ਜੋ ਭਾਵੇਂ ਹਜ਼ਾਰਾਂ ਹੋਣਗੇ।
[1]ਭਾਵ ਇਹ ਹੈ ਕਿ ਸਾਡਾ ਨਾਮ ਲੈਕੇ ਕੋਈ ਅਪਜਸ ਕਰੇ ਤਾਂ ਜੀ ਸਦਕੇ ਕਰੇ ਪ੍ਰੰਤੂ ਨਾਮ ਤੁਹਾਡਾ ਹੈ ਤੇ ਤੁਹਾਡੇ ਨਾਮ ਨਾਲ ਕੋਈ ਅਜੋਗ ਗੱਲ ਨਹੀਂ ਸਹੀ ਜਾ ਸਕਦੀ ਤਾਂਤੇ ਸਹਾਇਤਾ ਕਰਕੇ ਲਾਜ ਰੱਖ ਲੈਣੀ।

ਇਮਿ ਬਿਨਤੀ ਸੁਨਿ ਸ਼੍ਰੋਨ ਕ੍ਰਿਪਾਲ।
ਕ੍ਰਿਪਾ ਦ੍ਰਿਸ਼ਟਿ ਪਿਖਿ ਕੈ ਤਿਸਕਾਲ।
ਸਤਿਗੁਰ ਕਹਜੋ ਭਲੇ ਸਮਝਾਇ।
'ਹੇ ਸੁਤ ! ਤ੍ਰਾਸ ਨ ਕੀਜਹਿ ਕਾਇ ॥੯॥
ਨਿਜ ਭੁਜ ਪਿਖਹੁ ਦਾਹਿਨੀ ਜਬੈ।
ਸਭਾ ਬਿਖੈ ਫੁਰ ਆਵਹਿ ਸਬੈ।
ਚਾਰਹੁੰ ਬੇਦ ਭੇਦ ਕੋ ਪਾਵਹਿਂ[†]।
ਖਟ ਸ਼ਾਸਤ੍ਰ ਵਕਤਾ ਹੁਇ ਜਾਵਹਿਂ[†] ॥੧੦॥

[†]ਪਾ:-ਪਾਵਹੁ।
[†]ਪਾ:-ਜਾਵਹੁ।

ਅਪਰ ਜਿ ਉਕਤਿ ਜੁਕਤਿ ਸਭਿ ਹੋਇ।
ਸਾਰ ਪੁਰਾਨਨ ਕੋ[1] ਲਖਿ ਸੋਇ।
ਨਿਰਭੈ ਸਭਿ ਮਹਿਂ[†] ਕਹੀਅਹਿ ਬਾਨੀ।
ਹੇ ਸੁਤ ਪ੍ਰਾਪਤਿ ਬਿਜੈ ਮਹਾਂਨੀ ॥੧੧॥
ਸ਼ਾਸਤ੍ਰਾਨ ਕੇ ਕਰਤਾ ਜੋਇ।
ਤੁਝ ਸੰਗ ਕਹੈਂ ਸਮਰਥ ਨ ਸੋਇ[1]।
ਇਹੁ ਨਰ ਬਪੁਰਨਿ ਕੀ ਕਤਾ ਗਿਨਤੀ।
ਸਰਬ ਸੁਰਾਸੁਰ ਠਾਨਹਿਂ ਬਿਨਤੀ' ॥੧੨॥

[1]ਪੁਰਾਣਾਂ ਦਾ ਸਿੱਧਾਂਤ।
[†]ਪਾ:-ਨ੍ਰਿਭੈ ਸਭਾ ਮਹਿਂ।
[1]ਤੇਰੇ ਨਾਲ (ਪ੍ਰਸ਼ਨ ਉੱਤ੍ਰ) ਕਹਿਣ ਵਿਚ ਸਮਰੱਥ ਨਹੀਂ ਹੋਣਗੇ।

ਇਮਿ ਸੁਨਿ ਬਾਕਨਿ ਧਰਜੋ ਭਰੋਸਾ।
ਕਰਿ ਬੰਦਨ ਕੋ ਚਲੇ ਅਦੋਸ਼ਾ[1]।
ਲਵਪੁਰਿ ਅਪਨੇ ਗ੍ਰਿਹਿ ਮਹਿਂ ਗਏ।
ਉਠੇ ਪ੍ਰਾਤ ਤਹਿਂ ਜਾਵਤਿ ਭਏ ॥੧੩॥

[1]ਭਾਵ ਸ਼੍ਰੀ (ਗੁਰੂ) ਰਾਮਦਾਸ ਜੀ।

ਸੁਨਿ ਅਕਬਰ ਨੇ ਸਰਬ ਹਕਾਰੇ।
ਦਿਜ ਖੱਤ੍ਰੀ ਪਹੁੰਚੇ ਤਬਿ ਸਾਰੇ।
ਅਪਰ ਲੋਕ ਅਰੁ ਸਭਿ ਉਮਰਾਵ।
ਮਿਲਿ ਇਕਠੇ ਹੋਏ ਤਿਸ ਥਾਂਵ ॥੧੪॥
ਸਭਿਨਿ ਸੰਗ ਅਕਬਰ ਨੇ ਕਹਜੋ।
'ਕੌਨ ਖੋਟ ਇਨ ਮਹੁਂ ਤੁਮ ਲਹਜੋ?
ਜਿਸ ਪਰ ਕਰਿ ਪੁਕਾਰ ਸਭਿ ਆਏ।
ਅਪਨੋ ਧਰਮ ਕਹਹੁ ਸਮੁਝਾਏ' ॥੧੫॥
ਦਿਜ ਖੱਤ੍ਰੀ ਪੰਡਿਤ ਬਿਚ ਕੇਈ।
ਮਤਸਰ ਅਗਨਿ ਜਰਤਿ ਹੈਂ ਜੇਈ।
ਸੋ ਬੋਲੇ 'ਇਨ ਖੱਤ੍ਰੀ ਜਾਤਿ।
ਅਪਨੋ ਪੰਥ ਕਰਜੋ† ਬੱਖਜਾਤ ॥੧੬॥

†ਪਾ:-ਕਰਹਿ।

ਬੇਦ ਰੀਤ ਕੋ ਤਜਾਗਨ ਕਰਜੋ।
ਔਰੇ ਮਤ ਅਪਨੋ ਪਰਚੁਰਜੋ[1]।

[1]ਪ੍ਰਚਾਰਿਆ ਹੈ, ਜਾਰੀ ਕੀਤਾ ਹੈ।

ਅਪਰ ਬਾਤ ਤੋ ਕਹਿਨੀ ਕਹਾਂ।
ਹਿੰਦੁਨਿ ਧਰਮ ਗਾਇੱਤ੍ਰੀ ਮਹਾਂ ॥੧੭॥
ਸੋ ਭੀ ਨਹਿਂ ਜਾਨਹਿਂ ਨਹਿਂ ਜਪੈਂ।
ਗੁਰਬਾਣੀ ਕੁਛ ਔਰਹਿ ਥਪੈਂ[1]'।

[1]ਬਖਾਣੀ ਹੈ।

ਤਬਿ ਅਕਬਰ ਨੇ ਇਨ ਦਿਸ਼ ਦੇਖਾ।
'ਗਾਇਤ੍ਰੀ ਤੁਮ ਧਰਮ ਵਿਸ਼ੇਖਾ ॥੧੮॥
ਸੋ ਭੀ ਪਠੀ ਨ ਤੁਮ ਨੇ ਕੈਸੇ।
ਹਿੰਦੁ ਧਰਮ ਖੱਤ੍ਰੀ ਕਿਮਿ ਹੈਸੇ?'
ਰਾਮਦਾਸ ਗੁਰ ਬਚਨ ਸੰਭਾਰਾ।
ਭੁਜਾ ਦਾਹਿਨੀ ਦਿਸ਼ਾ ਨਿਹਾਰਾ ॥੧੯॥
ਸਭਿ ਬਿੱਦਜਾ ਪ੍ਰਾਪਤ ਭੀ ਐਸੇ।
ਚਿਰੰਕਾਲ ਪਠਿ ਪਾਵਹਿ ਜੈਸੇ[1]।

[1]ਜਿਵੇਂ (ਕੋਈ) ਚਿਰ ਕਾਲ ਪੜ੍ਹਕੇ ਪ੍ਰਾਪਤ ਕਰਦਾ ਹੈ।

ਬੋਲੇ ਰਾਮਦਾਸ ਸੰਗ ਸ਼ਾਹੂ।
'ਪਠਹਿਂ ਗਾਇੱਤ੍ਰੀ ਹਮ ਤੁਮ ਪਾਹੂ ॥੨੦॥
ਅਰਥ ਸਮੇਤਿ ਸੁਨਾਵਹਿਂ ਸਾਰੀ।
ਜੋ ਆਸ਼ੈ[1] ਹੈ ਤਾਂਹਿ ਮਝਾਰੀ।

[1]ਸਿਧਾਂਤ।

ਸਭਿ ਕੇ ਬੀਚ ਪਾਠ ਤਿਸ ਪਢੇ।

ਪਾਪ ਪੁੰਨ ਸਭਿ ਇਨ ਸਿਰ ਚਢੇ[1]' ॥੨੧॥

[1]'ਹਿੰਦੂ ਨਿਸਚੇ ਮੂਜਬ ਗਾਯਤ੍ਰੀ ਦਾ ਪਾਠ ਮਲੇਛ ਸਭਾ ਵਿਚ ਤੇ ਖਾਸ ਸਾਧਨ ਤੋਂ ਬਿਨਾਂ ਪੜ੍ਹਨਾਂ ਵਿਹਤ ਨਹੀਂ, ਉਸ ਨਿਸ਼ਚੇ ਵਲ ਇਸ਼ਾਰਾ ਕਰਕੇ ਸ੍ਰੀ ਜੇਠਾ ਵੀ ਵਜੰਗ ਨਾਲ ਇਹ ਵਾਕ ਕਹਿੰਦੇ ਹਨ।

ਇਮਿ ਕਹਿ ਧੁਨਿ ਕੀਨਸਿ ਇਸ ਭਾਂਤਿ।
ਸਕਲ ਅਰਥ ਕੋ ਕਹਿ[1] ਬੱਖਜਾਤ।

[1]ਅਰਥ ਕਹੇ ਪ੍ਰਗਟ, ਅਗੇ ਅੰਕ ੨੭ ਵਿਚ ਬੀ ਲਿਖਿਆ ਹੈ, 'ਅਰਥ ਸਹਤ ਗਾਇੱਤ੍ਰੀ ਬਖਾਨੀ।'

'ਓਅੰਕਾਰ' ਉਚਾਰਨ ਕਰਜੋ[†]।

[†]ਕਵਿ ਜੀ ਇਸ ਤੋਂ ਪਹਿਲੇ ਕਹਿ ਆਏ ਹਨ ਕਿ ਗਾਯਤ੍ਰੀ ਦੀ ਧੁਨਿ ਤੇ ਅਰਥ ਪ੍ਰਗਟ ਕਰਕੇ ਦੱਸ ਦਿੱਤੇ, ਫੇਰ ਉਨ੍ਹਾਂ ਉਚਾਰਿਆ ਹੈ ਓਅੰਕਾਰ। ਇਹ ਪਦ ਸਿਖ ਲੇਖਕ ਗੁਰਬਾਣੀ ਦੇ ੧ਓ ਲਈ ਅਕਸਰ ਵਰਤ ਲੈਂਦੇ ਹਨ। ਸੋ ਕਵਿ ਜੀ ਦਾ ਆਸ਼ਾ ਜਾਪਦਾ ਹੈ ਕਿ ਗੁਰ ਘਰ ਦੇ 'ਇਕ ਓਅੰਕਾਰ' ਦੀ ਧੁਨਿ ਸ੍ਰੀ ਰਾਮਦਾਸ ਜੀ ਨੇ ਕੀਤੀ ਜਿਸ ਨਾਲ ਸਭ ਸਮਾਧੀ ਹੋ ਗਏ। ਕਵਿ ਜੀ ਇਹ ਨਹੀਂ ਕਹਿੰਦੇ ਕਿ ਓਅੰਕਾਰ ਦੇ ਮਗਰੋਂ ਉਹਨਾਂ ਨੇ 'ਭੂਰ ਭਵਾ ਸ੍ਵਾਹਾ ਤੱਤ ਵਿਤਰ' ਆਦਿ ਵਾਕ ਹੋਰ ਬੀ ਕਹੇ ਜਿਸ ਤੋਂ ਇਸ ਵੇਲੇ ਗਾਯਤ੍ਰੀ ਦਾ ਉਚਾਰਨ ਸਿੱਧ ਹੋ ਸੱਕੇ, ਗਾਯਤ੍ਰੀ ਦਾ ਉਚਾਰ ਤੇ ਅਰਥ ਪਹਿਲਾਂ ਹੋ ਚੁੱਕਾ ਹੈ। ਵਾਰਤਕ ਮਹਿਮਾ ਪ੍ਰਕਾਸ਼ ਵਿਚ ਭੀ ਲਿਖਿਆ ਹੈ ਕਿ ਸ੍ਰੀ ਜੇਠਾ ਜੀ ਨੇ ਸਤਿਗੁਰੂ ਜੀ ਦਾ ਮੰਤ ਅਤੇ ਗੁਰਬਾਣੀ ਸਭਾ ਵਿਚ ਸੁਣਾਈ।
ਫਰਿਆਦੀਆਂ ਨੇ ਗੁਰਬਾਣੀ ਪਰ ਉਪਰ ਛੰਦ ੧੮ ਵਿਚ ਤਰਕ ਕੀਤੀ ਹੈ। ਸੋ ਪਹਿਲਾਂ ਵਾਦੀਆਂ ਦੇ ਇਸ ਦਾਵੇ ਨੂੰ ਖੰਡਨ ਕੀਤਾ ਕਿ ਇਨ੍ਹਾਂ ਨੂੰ ਗਾਯਤ੍ਰੀ ਆਦਿ ਦੀ ਸੋਝੀ ਨਹੀਂ, ਫਿਰ ਵਾਦੀਆਂ ਦੇ ਦੂਸਰੇ ਦਾਅਵੇ ਨੂੰ ਖੰਡਨਾ ਅਵੱਸ਼ਜਕ ਹੈ ਕਿ ਇਨ੍ਹਾਂ ਨਵੀਂ ਬਾਣੀ ਰਚੀ ਹੈ। ਉਸ ਬਾਣੀ ਦੀ ਗੌਰਵਤਾ ਅਕਬਰ ਦੇ ਦਿਲ ਤੇ ਬਿਠਾਉਣੀ ਜ਼ਰੂਰੀ ਸੀ। ਦੁਇ ਕਾਰਜ ਸ੍ਰੀ ਜੀ ਨੇ ਕਰ ਦਿਖਾਏ ਜਿਸ ਤੋਂ ਅਕਬਰ ਨੂੰ ਨਿਸ਼ਚਾ ਹੋ ਗਿਆ ਕਿ ਵਾਦੀਆਂ ਦੀ ਪੁਕਾਰ ਝੂਠੀ ਹੈ, ਏਹ ਸ਼ਾਸਤ੍ਰ ਜਾਣਦੇ ਹਨ, ਅਰ ਗੁਰੂ ਕੀ ਗੁਰਬਾਣੀ ਸ਼ਾਸਤ੍ਰਾਂ ਤੋਂ ਬੀ ਮਹਾਨ ਉਤਮ ਹੈ।

ਸੁਨਿ ਧੁਨਿ ਬਾਯੂ ਗਮਨਤਿ ਥਿਰਜੋ[1] ॥੨੨॥

[1]ਚਲਦੀ ਹੋਈ ਹਵਾ ਖੜੋ ਗਈ।

ਪਾਥਰ ਮ੍ਰਿਦੁਲ ਤਹਾਂ ਹੁਇ ਗਏ।
ਸੁਨਿ ਸਭਿ ਲੋਕ ਬਿਸਮਤੇ ਭਏ।
ਦ੍ਰਵਜੋ ਸੁ ਮਨ ਸਭਿ ਕੋ ਤਿਸਕਾਲ।
ਤੂਸ਼ਨਿ ਪੰਡਤਿ ਕੀਨਿ ਬਿਸਾਲ ॥੨੩॥
ਸੀਤਲ ਰਿਦੈ ਭਏ ਸਭਿ ਕੇਰ।
ਪ੍ਰਗਟੀ ਪ੍ਰੀਤ ਰਹੇ ਮੁਖ ਹੇਰਿ।
ਅਚਰ ਚਰੇ, ਚਰ ਅਚਰ[1] ਭਏ ਜਬਿ।

[1]ਨਾ ਵਿਚਰਨ ਵਾਲੇ ਚੱਲਣ ਲਗ ਪਏ, ਤੇ ਚੱਲਣ ਵਾਲੇ ਜੜ੍ਹ ਹੋ ਗਏ।

ਕਹਾ ਗਿਨਤੀ ਨਰ ਬਪੁਰਨ ਕੀ ਤਬਿ ॥੨੪॥
ਅਕਬਰ ਅਤਿ ਪ੍ਰਸੰਨ ਹੁਇ ਗਜੋ।
ਸਭਿਨਿ ਸੁਨਾਇ ਬਖਾਨਤਿ ਭਯੋ।
'ਪਰਮੇਸ਼ੁਰ ਦਰਵੇਸ਼ ਜਿ ਦੋਊ।
ਨਹੀਂ ਭੇਦ ਏਕੋ ਇਹ ਸੋਊ ॥੨੫॥
ਇਨ ਸੋਂ ਸਮਤਾ ਤੁਮ ਹੋਇ ਨਾਂਹੀ।

ਇਹ ਸਾਚੇ ਤੁਮ ਮਿੱਥਜਾ ਮਾਂਹੀ[1]। — [1]ਝੂਠ (ਖਿਆਲਾਂ) ਵਿਚ ਹੋ

ਬੇਦ ਪੁਰਾਨ ਕਹଯੋ ਇਨ ਕਰଯੋ[1]। — [1]ਬੇਦ ਪੁਰਾਨ ਦੇ ਕਹੇ ਤੇ (ਹਕੀਕਤ ਵਿਚ) ਇਨ੍ਹਾਂ ਨੇ (ਅਮਲ) ਕੀਤਾ ਹੈ।

ਤੁਮ ਕਹਿਬੇ ਮਾਤਰ ਮੇ ਥਿਰଯੋ[1] ॥੨੬॥ — [1]ਟਿਕੇ ਹੋ।

ਕଯੋਂ ਨ ਕਹਹੁ ਅਬਿ ਸਨਮੁਖ ਬਾਨੀ।
ਅਰਥ ਸਹਤ ਗਾਇੱਤ੍ਰੀ ਬਖਾਨੀ।
ਇਸ ਮਹਿਂ ਕਰਹੁ ਪ੍ਰਸ਼ਨ ਜੇ ਜਾਨਹੁ।
ਨਾਂਹਿ ਤ ਅਬਿ ਬੰਦਨ ਕੋ ਠਾਨਹੁ' ॥੨੭॥

ਪਿਖਿ ਅਕਬਰ ਕੋ ਤੇਜ ਬਿਸਾਲਾ।
ਝੂਠੇ ਹੋਇ ਸਕਲ ਤਿਸ ਕਾਲਾ।
ਬਾਕ ਨ ਕਿਨਹੁ ਉਚਾਰਨਿ ਕੀਨਾ।
ਉਠਿ ਸਭਿ ਨੇ ਘਰ ਮਾਰਗ[1] ਲੀਨਾ ॥੨੮॥ — [1]ਘਰ ਦਾ ਰਸਤਾ ਫੜਿਆ।

ਰਾਮਦਾਸ ਕੇ ਸੰਗ ਪਿਛਾਰੀ।
ਬਾਨੀ ਅਕਬਰ ਸ਼ਾਹੁ ਉਚਾਰੀ।
'ਜਗ ਕੇ ਲੋਕ ਦੁਖਹਿਂ ਤੁਮਿ ਹੇਰ।
ਅਨਿਕ ਭਾਂਤਿ ਕੀ ਨਿੰਦਾ ਟੇਰਿ ॥੨੯॥

ਯਾਂ ਤੇ ਸਭਿਹਿਨਿ ਕੋ ਮਨ ਰਾਖਨਿ।
ਮਮ ਦਿਸ਼ ਤੇ ਗੁਰ ਸੋਂ ਕਰਿ ਭਾਖਨਿ[1]। — [1]ਭਾਵ, ਸੁਨੇਹਾ ਦੇਣਾ।
ਕਰਨਿ ਤੀਰਥਨ ਕੋ ਇਸ਼ਨਾਨ।
ਅੰਗੀਕਾਰ ਕਰਹਿਂ ਰੁਚਿ ਠਾਨਿ† ॥੩੦॥

†ਇਹ ਗੱਲ ਗੁਰਬਾਣੀ ਦੇ ਅਨਕੂਲ ਨਹੀਂ। ਸ਼੍ਰੀ ਗੁਰੂ ਜੀ ਨੇ ਜਗਤ ਦੇ ਉਧਾਰ ਵਾਸਤੇ ਤੀਰਥਾਂ ਤੇ ਜਾਣਾ ਕੀਤਾ ਸੀ, ਸ਼੍ਰੀ ਗੁਰੂ ਰਾਮਦਾਸ ਜੀ ਦਾ ਆਪਣਾ ਵਾਕ ਹੈ। ਯਥਾ:-
'ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥'
ਮਹਿਮਾਂ ਪ੍ਰਕਾਸ਼ ਤੋਂ ਪਤਾ ਲੱਗਦਾ ਹੈ ਕਿ ਅਕਬਰ ਗੁਰੂ ਜੀ ਦੀ ਅਲੂਹੀਜਤ ਨੂੰ ਮੰਨ ਗਿਆ ਤੇ ਗੰਗਾ ਜਾਣਾ ਉਸ ਨੇ ਮੂਰਖ ਰਸਮ ਪ੍ਰਸਤੀਆਂ ਨੂੰ ਸੱਚਾ ਗਿਆਨ ਦਾਨ ਦੇਣ ਵਾਸਤੇ ਆਖਿਆ, ਯਥਾ:-
ਤਬ ਕਹਿਓ ਅਕਬਰ ਸ਼ਾਹੁ। ਸਭਿ ਲੋਕ ਨਿਜ ਗ੍ਰਹ ਜਾਉ। ਯਹਿ ਫਕਰ ਮੌਲਾ ਜਾਤ। ਨਹੀਂ ਚਲੇ ਇਨ ਸੋਂ ਬਾਤ। ਮੌਲਾ ਵਲੀ ਨਹੀਂ ਭੇਦ। ਕਿਆ ਹੋਇ ਪੜਿਐ ਬੇਦ।
ਪੁਨਾ:- ਏਕ ਬਾਰ ਗੰਗਾ ਤੁਮ ਆਈਐ। ਮੂਰਖ ਲੋਗਨ ਭਰਮ ਮਿਟਾਇਐ। ਤੁਮ ਬਡੇ ਵਲੀ ਹੋ ਜਗ ਸੋਂ ਨਿਆਰੇ। ਸੁਖਦਾਈ ਸਭ ਜਗ ਕੇ ਪਿਆਰੇ। ਯਹ ਮੂਰਖ ਮਹਿਮਾ ਨਹੀਂ ਜਾਨੇ। ਮੌਲਾ ਆਪ ਫਕਰ ਕੋ ਮਾਨੇ।
ਵਾਰਤਕ ਮਹਿਮਾ ਪ੍ਰਕਾਸ਼ ਵਿਚ ਅਕਬਰ ਵਲੋਂ ਤੀਰਥ ਜਾਣ ਦੀ ਪ੍ਰੇਰਨਾ ਹੋਈ ਨਹੀਂ ਲਿਖੀ।

ਤੁਮ ਹੋ ਬਡੇ ਰਖਹੁ ਮਿਰਜਾਦਾ।
ਅਰ ਸਭਿਹਿਨਿ ਕੋ ਮਿਟਹਿ ਬਿਬਾਦਾ[1]। — [1]ਮਿਟ ਜਾਏਗਾ ਝਗੜਾ।

ਤੀਰਥ ਪਾਵਨ ਤੁਮ ਤੇ ਹੋਇਂ।
ਮੂਰਖ ਨਰ ਨਹਿਂ ਜਾਨਹਿ ਕੋਇ' ॥੩੧॥
ਇਸ ਪ੍ਰਕਾਰ ਕਹਿ ਅਕਬਰ ਸ਼ਾਹੂ !
ਰਾਮਦਾਸ ਕਰਿ ਬਿਦਾ ਉਮਾਹੂ।
ਇਕ ਦਿਨ ਅਪਨੇ ਗ੍ਰਿਹ ਰਹਿ ਕਰਿ ਕੈ।
ਸ਼੍ਰੀ ਗੁਰ ਕੋ ਮਨ ਪ੍ਰੇਮ ਸੰਭਾਰਿ ਕੈ ॥੩੨॥
ਜਬਿ ਬਜਾਰ ਮਹਿਂ ਪਹੁੰਚੇ ਜਾਇ।
ਬਹੁਤ ਮੋਲ ਕੇ ਬਸਤ੍ਰ ਬਿਕਾਇਂ[1]। [1]ਵਿਕਦੇ ਹਨ।
ਅਤਿ ਸੁੰਦਰ ਕੋ ਦੇਖਨ ਲਾਗੇ।
-ਇਹ ਗੁਰ ਉਚਿਤ- ਚਿਤਵਬੇ ਲਾਗੇ ॥੩੩॥
-ਗਰ[1†] ਕੋ ਬਸਤ੍ਰ ਹੋਇ ਇਸ ਕੇਰਾ। [1]ਗਲੇ ਦਾ। [†]ਗੁਰ।
ਇਹ ਊਪਰ ਕੋ ਬਨਹਿ ਬਡੇਰਾ-।
ਧਨ ਢਿਗ ਨਹੀਂ ਮੋਲ ਜੋ ਦੇਇਂ।
ਗੁਰ ਹਿਤ ਬਸਤ੍ਰ ਬਨਾਇ ਜਿ ਲੇਇਂ ॥੩੪॥
ਗੁਰ ਕੇ ਉਚਿਤ ਜਾਨਿ ਨਹਿਂ ਤਜੈ[1]। [1]ਛੱਡਦੇ ਭੀ ਨਹੀਂ।
ਖਰੋ ਰਹਯੋ ਹਿਰਦੇ ਮਹਿਂ ਜਜੈ[1]। [1]ਖੜੋਕੇ ਦਿਲ ਵਿਚ ਅਰਪਦਾ ਰਿਹਾ।
ਮਨ ਕਰਿ ਬਸਤ੍ਰ ਸੀਵਤੋ ਖਰਯੋ।
ਗਰ ਗੁਰ ਕੇ ਪਹਿਰਾਵਨ ਕਰਯੋ ॥੩੫॥
ਪੁਨ ਊਪਰ ਕੋ ਬਸਤ੍ਰ ਸੁਧਾਰਹਿ।
ਪਹਿਰਾਵਹਿ ਗੁਰ ਧ੍ਯਾਨ ਸੁ ਧਾਰਹਿ।
ਗੋਇੰਦਵਾਲ ਜਾਨ ਕਰਿ ਭਾਉ।
ਸ਼੍ਰੀ ਗੁਰ ਪਹਿਰਹਿਂ ਅੰਗ ਹਿਲਾਉ[1] ॥੩੬॥ [1]ਭਾਵ-ਉਧਰ ਗੋਂਦਵਾਲ ਵਿਚ ਗੁਰੂ ਜੀ ਸ਼੍ਰੀ ਗੁਰੂ ਰਾਮਦਾਸ ਜੀ ਦੇ ਪ੍ਰੇਮ ਨੂੰ ਜਾਣਕੇ ਅੰਗ ਐਉਂ ਹਿਲਾਉਣ ਜਿਵੇਂ (ਕੱਪੜੇ) ਪਹਿਨਦੇ ਹਨ।
ਕਬਿ ਹਾਥਨ ਕੋ ਊਚੇ ਕਰੈਂ।
ਕਬਹਿ ਤਨੀ ਬੰਧਨ[1] ਕੋ ਧਰੈਂ। [1]ਤਣੀਆਂ ਬੰਨ੍ਹਣ।
ਇਤ ਉਤ ਹੋ ਕਰਿ ਦੇਹਿ ਹਿਲਾਵਹਿਂ।
ਸਭਿ ਸਿਖ ਦੇਖਿ ਦੇਖਿ ਬਿਸਮਾਵਹਿਂ ॥੩੭॥
ਬੈਠੇ ਸ਼੍ਰੀ ਸਤਿਗੁਰ ਬਿਨ ਕਾਰਨ।

ਇਤ ਉਤ ਤਨਿ ਕਰਿ ਭੁਜਾ ਉਸਾਰਨ[1]†।
ਸਭਿ ਕੈ ਮਨ ਕੀ ਬੱਲੁ ਜਾਨ।
ਸੰਸੈ ਜੁਤਿ ਹੁਇ ਬੂਝਨਿ ਠਾਨਿ ॥੩੮॥

[1]ਉੱਚੀਆਂ ਕਰਨ। †ਪਾ:-ਪਸਾਰਨਿ।

'ਹੇ ਪ੍ਰਭੁ ! ਸਿੰਘਾਸਨ ਪਰ ਥਿਰੇ।
ਕਿਮਿ ਇਤ ਉਤ ਅੰਗਨ ਕੋ ਕਰੇ ?
ਰਾਵਰਿ ਲੀਲਾ ਲਖੀ ਨ ਜਾਇ।
ਕਹੀਅਹਿ ਪ੍ਰਭੁ ਚਾਹਤਿ ਸਮੁਦਾਇ' ॥੩੯॥

ਤਬਿ ਸ਼੍ਰੀ ਅਮਰ ਭਨਜੋ ਮਨ ਭਾਵਤਿ।
'ਰਾਮਦਾਸ ਮੁਹਿ ਪਟ ਪਹਿਰਾਵਤਿ।
ਲਵਪੁਰਿ ਕੇ ਬਜਾਰ ਮਹਿਂ ਥਿਰਜੋ।
ਤਹਿਂ ਪਿਖਿ ਪਟ ਪਹਿਰਾਵਨ ਕਰਜੋ' ॥੪੦॥

ਸੁਨਿ ਸਭਿਹਿਨਿ ਤਬ ਸੀਸ ਨਿਵਾਯਹੁ।
ਭਾਉ ਸਦਾ ਸਿੱਖਨ ਕੋ ਭਾਯਹੁ।
ਇਮ ਤਹਿਂ ਬਸਤ੍ਰ ਨਿਵੇਦਨ ਕਰੇ[1]।
ਲਖਿ ਗੁਰ ਉਚਿਤ ਪ੍ਰੇਮ ਤੇ ਭਰੇ ॥੪੧॥

[1]ਅਰਪਣ ਕੀਤੇ।

ਰਾਮਦਾਸ ਪੁਨ ਚਲੇ ਅਗਾਰੇ।
ਆਏ ਚੌਂਕ ਨਖਾਸ[1] ਮਝਾਰੇ।
ਬਿਨ ਰੁਤਿ ਤੇ ਤਹਿ ਆਂਬ ਬਿਕਾਇਂ।
ਅਤਿ ਸੁੰਦਰ ਪਿਖਿ ਰਹਜੋ ਲੁਭਾਇ ॥੪੨॥

[1]ਮੰਡੀ [ਅ: ਨਖ਼ਾਸ]।

-ਲਵਪੁਰਿ ਕੀ ਇਹ ਵਸਤੁ ਅਜਾਇਬੁ।
ਅਰਪਨ ਉਚਿਤ† ਸਰਸ ਗੁਰ ਸਾਹਿਬ[1]।

[1]ਗੁਰੂ ਸਾਹਿਬ ਜੀ ਨੂੰ ਭੇਟਾ ਕਰਨੇ ਜੋਗ ਹੈਨ। †ਪਾ:- ਅਪਰ ਨ ਉਚਿਤ = ਹਰ ਕੋਈ ਲੈਕ ਨਹੀਂ (ਸ੍ਰੇਸ਼ਟ ਗੁਰੂ ਜੀ ਤੋਂ ਬਿਨਾਂ)।

ਰਿਕਤ[1] ਹਾਥ ਬਡਿਅਨਿ ਢਿਗ ਜਾਨਾ।
ਇਸ ਤੇ ਪਰੇ ਆਨ ਕੋ ਹਾਨਾ ॥੪੩॥

[1]ਖਾਲੀ।

ਅਦਭੁਤ ਬਿਨ ਰੁਤ ਫਲ ਲੈ ਜੈ ਹੌਂ।
ਅਰਪਿ ਅਗਾਰੀ ਬੰਦਨ ਕੈ ਹੌਂ।
ਬਹੁ ਦਿਨ ਕੇ ਬਿਛਰੇ ਦਰਸੈ ਹੌਂ।
ਪਿਖਿ ਸਰੂਪ ਲੋਚਨ ਤ੍ਰਿਪਤੈ ਹੌਂ- ॥੪੪॥

ਢਿਗ ਹੁਇ ਬੂਝਯੋ ਵੇਚਨ ਵਾਰੋ।
'ਕਹਹੁ ਮੋਲ ਇਹੁ, ਫਲ ਬਿਵਹਾਰੋ[1] !'
'ਏਕ ਰਜਤਪਣ' ਮੋਲ ਕਿਯੋ ਹੈ।
ਸੋ ਦੇ ਕਰਿ ਨਿਜ ਹਾਥ ਲਿਯੋ ਹੈ ॥੪੫॥
ਕਰੇ ਸ਼ੀਘ੍ਰਤਾ ਗਮਨਯੋ ਫੇਰ।
ਗੋਇੰਦਵਾਲ ਪੰਥ ਕੋ ਹੇਰਿ।
ਬਢਯੋ ਪ੍ਰੇਮ ਸ਼੍ਰੀ ਸਤਿਗੁਰ ਪੂਰਨ।
ਮਿਲਯੋ ਚਹੈ ਚਲਿ ਕਰਿ ਮਗ ਤੂਰਨ ॥੪੬॥
ਚਲਤਿ ਚਲਤਿ ਦਿਨਮਨਿ[1] ਅਸਤਾਯਹੁ।
ਗ੍ਰਾਮ ਬਿਖੈ ਬਸਿ ਨਿਸਾ ਬਿਤਾਯਹੁ।
ਬਡੀ ਪ੍ਰਭਾਤਿ ਉਠੇ ਪੁਨ ਚਲੇ।
ਚਿਤ ਮਹਿਂ ਪਜਾਸ ਅਧਿਕ -ਗੁਰ ਮਿਲੇ- ॥੪੭॥
ਭੈਰੋਵਾਲ ਗ੍ਰਾਮ ਤਬਿ ਆਏ।
ਗੋਇੰਦਵਾਲ ਰਹਯੋ ਨਿਕਟਾਏ।
ਲਗੀ ਉਸ਼ਨਤਾ ਕਰ ਕੀ[1] ਫਲ ਕੋ।
ਫੂਟ ਗਯੋ ਰਸ ਨਿਕਸਤਿ ਢਲ ਕੋ[1] ॥੪੮॥
-ਗੁਰ ਲਗ ਨਹਿਂ ਪਹੁਂਚੈ- ਚਿਤਚੀਨ।
ਤਬ ਸ਼੍ਰੀ ਅਮਰ ਧਜਾਨ ਧਰਿ ਲੀਨਿ।
'ਹੇ ਪ੍ਰਭੁ ! ਇਹ ਫਲ ਅਰਪਨ ਕਰਯੋ।
ਬਿਨ ਰੁਤ ਕੋ ਰਸੁ ਜਾਇ ਸੁ ਢਰਯੋ ॥੪੯॥
ਅੰਗੀਕਾਰ ਕਰਹੁ ਮੁਖ ਪਾਵਹੁ।
ਮਮ ਮਨਸਾ ਕੋ ਪੂਰ ਕਰਾਵਹੁ।'
ਇਮਿ ਕਹਿ ਆਂਬ ਖਾਇ ਸੋਂ ਲੀਨਿ।
ਇਤ ਸ਼੍ਰੀ ਗੁਰ ਰਸ ਚੂਸਨਿ ਕੀਨਿ ॥੫੦॥
ਬਹੁਤ ਪ੍ਰੀਤਿ ਸੋਂ ਸ੍ਵਾਦਤਿ ਕਰਿ ਕਰਿ।
ਰਸ ਚੂਸਤਿ ਘੁਟਨਿ ਬਰ ਭਰਿ ਭਰਿ।
ਕਿਤਿਕ ਸਮੈਂ ਗੁਠਲੀ ਮੁਖ ਰਾਖੀ।

[1]ਹੇ ਫਲ ਵੇਚਣ ਵਾਲੇ ! ਇਸ ਦਾ ਮੁੱਲ ਕਰ।

[1]ਸੂਰਜ।

[1]ਗਰਮੀ ਹੱਥ ਦੀ।

[1]ਨਿਕਲਕੇ ਵਗ ਪਿਆ।

ਬਹੁਰ ਨਿਕਾਸਿ ਦਾਸ ਸੋਂ ਭਾਖੀ ॥੫੧॥
'ਇਸ ਕੋ ਰਾਖਹੁ ਤਾਕ ਮਝਾਰੀ[1]।
ਪੁਨ ਹਮ ਲੈਹੈਂ ਕਬਿ ਇਕ ਬਾਰੀ।'
ਬੱਲੂ ਨੇ ਆਇਸੁ ਕੋ ਮਾਨਿ।
ਧਰੀ ਸੰਭਾਰਿ ਸਭਾ ਕੇ ਥਾਨ ॥੫੨॥
ਰਾਮਦਾਸ ਕੇਤਿਕ ਚਿਰ ਪਾਛੇ।
ਪਹੁੰਚਤਿ ਭਏ ਪ੍ਰੇਮ ਚਿਤ ਬਾਂਛੇ।
ਦੇਖਿ ਦੂਰ ਤੇ ਮੁਦਤਿ ਮਹਾਨਾ।
ਜਿਉਂ ਰਵਿ ਹੇਰਿ ਕਮਲ ਬਿਗਸਾਨਾ ॥੫੩॥
ਚਰਨ ਸਰੋਜਨ ਕੇ ਦ੍ਰਿਗ ਭੌਰ[1]।
ਕਰੀ ਨਮੋ ਤੂਰਨ ਹੀ ਦੌਰਿ।
ਸਤਿਗੁਰ ਨੇ ਗਹਿ ਭੁਜਾ ਉਠਾਵਾ।
ਜਾਨਿ ਪ੍ਰੇਮ ਬਹੁ ਕੰਠ ਲਗਾਵਾ ॥੫੪॥
ਕ੍ਰਿਪਾ ਦ੍ਰਿਸ਼ਟਿ ਸੋਂ ਦੇਖ੍ਯੋ ਕੈਸੇ।
ਜਲਦ ਤ੍ਰਿਖਤਿ ਚਾਤ੍ਰਿਕ ਕੋ ਜੈਸੇ[1]।
ਸਨਮਾਨਿਤ ਸਨਮੁਖ ਥਿਰ ਥੀਵਾ।
ਮਨਹੁਂ ਪ੍ਰੇਮ ਦੀਰਘ ਕੀ ਸੀਵਾ[1] ॥੫੫॥
ਬੂਝ੍ਯੋ 'ਕਹੁ ਬ੍ਰਿਤਾਂਤ ਸੁਲਤਾਨ[1]।
ਕਿਮਿ ਦਿਜ ਬਾਹਜ ਕੀਨਿ ਬਖਾਨ?
ਤੁਮ ਨੇ ਕੋ ਉੱਤਰ ਦੇ ਮੋਰੇ[1]†?
ਕਿਮਿ ਅਕਬਰ ਕਹਿ ਕੀਨਸ ਹੌਰੇ[1]? ॥੫੬॥
ਹਾਥ ਜੋਰ ਬਿਰਤਾਂਤ ਬਖਾਨਾ।
'ਸੁਨਹੁ ਪ੍ਰਭੂ! ਕਿਛੁ ਜਾਇ ਨ ਜਾਨਾ।
ਪਾਠ ਕਰਨ ਗਾਇੱਤ੍ਰੀ ਚਹ੍ਯੋ।
ਸਭਿ ਨਰ ਅਰੁ ਅਕਬਰ ਨੇ ਕਹ੍ਯੋ ॥੫੭॥
ਨਹਿਂ ਮੈ ਜਾਨਤਿ ਹੁਤੋ ਅਗਾਰੀ।
ਬਚ ਸੰਭਾਰਿ ਤੁਮ ਭੁਜਾ ਨਿਹਾਰੀ।
ਸਰਬ ਗਜਾਤ† ਤਤਛਿਨ ਹੁਇ ਆਇਵ।

[1]ਤਾਕੀ ਵਿਚ।
[1]ਚਰਨ ਕਵਲਾਂ ਦੇ ਨੇਤਰ ਭੌਰੇ (ਕਰਕੇ)।
[1]ਬੱਦਲ ਨੇ ਪਿਆਸੇ ਪਪੀਹੇ ਨੂੰ ਜਿਵੇਂ।
[1]ਹੱਦ।
[1]ਬਾਦਸ਼ਾਹ ਦਾ।
[1]ਮੋੜਵਾਂ ਉਤਰ ਕੀ ਦਿੱਤਾ (ਅ) ਮੋੜੇ। †ਪਾ:-ਤੁਮਨੇ ਸੁਨ੍ਯੋ ਉੱਤਰ ਦੇ ਮੋਰੇ।
[1]ਹੌਲੇ ਕੀਤਾ (ਬ੍ਰਾਹਮਣ ਖੱਤ੍ਰੀਆਂ ਨੂੰ)।
†ਪਾ:-ਸਰਬ ਗਜਾਨ।

ਪੂਰਬ ਓਅੰਕਾਰ ਸੁਨਾਇਵ[1] ॥੫੮॥ — [1]ਸੁਣਾਇਆ।

ਸੁਨਿ ਧੁਨਿ ਚੱਕ੍ਰਿਤ ਚਿਤ ਮਹਿਂ ਚਮਕੇ[1]। — [1]ਚਮਕ-ਦਿਲ ਦੀ ਉਹ ਹੈਰਾਨੀ ਜਿਸ ਵਿਚ ਸਾਰੀ ਸਟੀਪਟੀ ਭੁੱਲ ਜਾਵੇ।

ਸਕDਜੋ ਨ ਕਹਿ ਕੋ ਤਬ ਬਚ ਸਮ ਕੇ[1]। — [1]ਬਰਾਬਰੀ ਦੇ ਵਚਨ।

'ਸਤਿਗੁਰ ਧੰਨ' ਬਖਾਨਤਿ ਸ਼ਾਹੂ[1]। — [1]ਸ਼ਾਹ ਨੇ ਕਹਿਆ 'ਸਤਿਗੁਰ ਧੰਨ ਹਨ।'

ਭਾ ਪ੍ਰਤਾਪ ਤੁਮਰੋ ਸਭਿ ਮਾਂਹੂ ॥੫੯॥

ਇਕ ਪਠਿਬੋ ਗਾਇੱਤ੍ਰੀ ਤਬੈ†। — †ਪਾ:-ਇਕ ਕਿਯ ਪਾਠ ਗਾਇਤ੍ਰੀ ਜਬੈ।

ਭਏ ਮੌਨ ਨਹਿਂ ਬੋਲੇ ਸਬੈ।'

ਸੁਨਿ ਸਤਿਗੁਰੂ ਪ੍ਰਸੰਨ ਮਹਾਨਾ।

ਬੂਝਜੋ, ਹਮ ਹਿਤ ਕਜਾ ਤੁਮ ਆਨਾ? ॥੬੦॥

ਨਗਰ ਬਿਸਾਲ ਬਿਖੈ ਚਲਿ ਗਯੋ।

ਕਜਾ ਵਸਤੁ ਤਹਿਂ ਲਜਾਵਤਿ ਭਯੋ।'

ਹਾਥ ਜੋਰਿ ਕਹਿ 'ਤੁਮ ਸਭਿ ਜਾਨੋ।

ਜਥਾ ਬਸਤ੍ਰ ਪਹਿਰਾਵਨਿ ਠਾਨੋ ॥੬੧॥

ਬਿਨਾ ਮੋਲ ਤੇ ਅਰਪਨ ਕਰੇ।

ਰਾਵਰਿ ਉਚਿਤ ਜਾਨ ਕਰਿ ਖਰੇ[1]। — [1]ਖਲੋਕੇ (ਅ) ਚੰਗੇ (ਕਪੜੇ)।

ਬਿਨ ਰੁਤਿ ਫਲ ਰਸਾਲ ਕੋ ਆਗੇ[1]। — [1]ਅੰਬ ਅਗੇਤਰੇ (ਅ) (ਲਾਹੌਰ ਵਿਚ) ਬੇਰੁਤੇ ਅੰਬ ਦੇ ਫਲ ਆ ਗਏ ਹਨ।

ਪਿਖਤਿ ਭਯੋ, ਬਹੁ ਸੁੰਦਰ ਲਾਗੇ ॥੬੨॥

ਆਨਜੋ ਮੋਲ ਆਪ ਕੇ ਕਾਰਨ।

ਤੁਰਨ ਕੀਨਸਿ ਪੰਥ ਪਧਾਰਨ।

ਨਿਕਟ ਰਹਜੋ ਪੁਰਿ ਅਪਨੇ ਆਵਨਿ।

ਹੁਤੋ ਪਾਕ ਰਸੁ ਲਾਗ ਚੁਚਾਵਨ[1] ॥੬੩॥ — [1]ਪੱਕੇ ਸਨ ਰਸ ਚੋਵਣ ਲਗ ਪਿਆ।

ਫੂਟ ਗਯੋ ਰਸ ਨਿਕਸਤਿ ਜਾਨਾ।

ਪਹੁਂਚਜੋ ਭੈਰੋਂਵਾਲ ਸਥਾਨਾ।

ਅਰਪਜੋ ਧਰਿ ਕਰਿ ਧਜਾਨ ਤੁਮਾਰਾ।

ਹੁਇ ਨਿਸੰਕ ਨਿਜ ਮੁਖ ਮਹਿਂ ਡਾਰਾ ॥੬੪॥

ਪੂਰਨ ਸਭਿ ਘਟਿ ਬਿਖੈ ਕ੍ਰਿਪਾਲ।

ਰਾਖਹੁ ਸ਼ਰਧਾ ਜਨ[1] ਸਭਿ ਕਾਲ। — [1]ਦਾਸਾਂ ਦੀ।

ਅਰਪਤਿ ਜੇ ਤੁਮ ਕੋ ਜਨ ਲੋਗ।

ਭੋਗਤਿ ਹੋ ਇਹ ਰਾਵਰਿ ਜੋਗ[1]' ॥੬੫॥ — [1]ਤੁਹਾਡੇ ਲੈਕ (ਸਮਝਕੇ ਜੋ ਸ਼ੈ) ਤੁਹਾਨੂੰ ਦਾਸ ਲੋਕ

ਅਰਪਦੇ ਹਨ, ਤੁਸੀਂ ਭੋਗਦੇ ਹੋ।

ਪ੍ਰੇਮ ਮਗਨ ਸਤਿਗੁਰੂ ਸੁਨਾਇਵ।
'ਫਲ ਰਸਾਲ ਜੋ ਮਮ ਹਿਤ ਲਯਾਇਵ।
ਸੋ ਹਮ ਖਾਯੋ ਗੁਠਲੀ ਧਰੀ।'
ਬੱਲੂ ਤਬਹਿ ਦਿਖਾਵਨਿ ਕਰੀ ॥੬੬॥
ਰਾਮਦਾਸ ਅਰੁ ਨਰ ਗਨ ਸਾਰੇ।
ਹੇਰਤਿ ਅਚਰਜ ਥਿਰੇ† ਬਿਚਾਰੇਂ[1]।
-ਸ਼੍ਰੀ ਸਤਿਗੁਰ ਨਿਤ ਭਾਉ ਅਧੀਨਾ-।
ਸਭਿਨਿ ਪ੍ਰਬੀਨਨਿ ਲੀਨਸਿ ਚੀਨਾ[1] ॥੬੭॥
ਬੰਦਤਿ[1] -ਲਖੀ ਨ ਜਾਵਹਿ ਲੀਲਾ।
ਪਾਰਬ੍ਰਹਮ ਸ਼੍ਰੀ ਗੁਰੂ ਗਹੀਲਾ।
ਸਿੱਖਜਨ ਹਿਤ ਅਚਰਜ ਦਿਖਰਾਵਤਿ।
ਸਦਾ ਪ੍ਰੇਮ ਬਸਿ ਇਹੀ ਜਨਾਵਤਿ- ॥੬੮॥

[1]ਵਿਚਾਰਨ ਲਗੇ। †ਪਾ:-ਰਿਦੇ।

[1]ਸਿਆਣਿਆਂ ਨੇ ਸਮਝ ਲਿਆ।

[1]ਮੱਥਾ ਟੇਕਦੇ ਹਨ (ਸੋਚਦੇ ਹੋਏ ਕਿ ਗੁਰੂ ਦੀ)।

ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਲਵਪੁਰਿ ਤੇ ਸ਼੍ਰੀ ਰਾਮਦਾਸ ਆਗਵਨ' ਪ੍ਰਸੰਗ ਬਰਨਨੰ ਨਾਮੁ ਚਤਰ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਸਤਿਗੁਰੂ ਦੀ ਦਾ ਤੀਰਥ ਪਵਿੱਤ੍ਰ ਕਰਨ ਜਾਣਾ। ਪਹੋਆ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਸ਼੍ਰੀ ਸਤਿਗੁਰ ਇਸ ਰੀਤਿ ਨਿਤਿ, ਕਰਤਿ† ਸਿਖਨ ਕੱਲਜਾਨ।
ਨਾਮ ਦਾਨ ਦੇਂ ਮੁਕਤਿ ਹਿਤ[1], ਜਾਹਰ ਜੋਤਿ ਜਹਾਨ ॥੧॥

ਸੋਰਠਾ:

ਦਰਸ਼ਨ ਪੁਰਬ ਅਭੀਚ,
ਪੁੰਨ ਰੂਪ ਤੀਰਥ ਗੁਰੂ[1]।
ਮਿਟਹਿ ਜਨਮ ਅਰ ਮੀਚ[1],
ਮਜਹਿਂ[1] ਜੇ ਪ੍ਰੇਮੀ ਭਗਤੁ ॥੨॥

ਚੌਪਈ:

ਨਿਰਮਲ ਗਜਾਨ ਜਾਂਹਿ ਬਰ ਬਾਰੀ[1]।
ਜੋਗ ਵਿਰਾਗ ਕੂਲ ਸੁਖਕਾਰੀ[1]।
ਸਿਖ ਸੰਗਤਿ ਜਲ ਜੰਤੁ[1] ਅਨੇਕਾ।
ਸਮ ਦਮ ਸਤਿ ਸੰਤੋਖ ਬਿਬੇਕਾ[1] ॥੩॥
ਸੁਚ[1] ਸੰਜਮ ਇਸ਼ਨਾਨ ਰੁ ਧਜਾਨਾ।
ਇਹੁ ਸਭਿ ਖਿਰੇ ਕਮਲ ਬਿਧਿ ਨਾਨਾ।
ਕਲਮਲ ਕਲਿ ਕੇ ਕਾਲ ਮਲੀਨਾ[1]।
ਦਰਸ਼ਨ ਮੱਜਨ[1] ਤੇ ਕਰਿ ਹੀਨਾ[2] ॥੪॥
ਸੀਤਲਤਾ ਮੁਕਤੀ ਜਿਸ ਮਾਂਹੀ।
ਬਡੇ ਭਾਗ ਪ੍ਰਾਪਤਿ ਹੁਇ ਤਾਂਹੀ।
ਅਸ ਸਤਿਗੁਰ ਤੀਰਥ ਅਤਿ ਪਾਵਨਿ।
ਇੱਛਤਿ ਭੇ ਛਿਤ ਤੀਰਥ ਜਾਵਨ[1] ॥੫॥
ਗੰਗਾ ਆਦਿਕ ਤੀਰਥ[1] ਜੇਈ।
ਮੱਜਹਿਂ ਕਲੀ ਕਾਲ ਨਰ ਤੇਈ[1]।
ਅਨਗਨ ਪਾਪ ਤਜੈਂ ਤਿਨ ਮਾਂਹੀ।
ਤਿਨ ਕੋ ਭਾਰ ਸਹਾਰਤਿ ਨਾਂਹੀ[1] ॥੬॥
ਯਾਂ ਤੇ ਸ਼੍ਰੀ ਸਤਿਗੁਰੂ ਅਰਾਧਾ[1]।

†ਪਾ:-ਕ੍ਰਿਤ।
[1]ਮੁਕਤ ਹੋਣ ਵਾਸਤੇ ਨਾਮ ਦਾਨ ਦੇਂਦੇ ਹਨ।
[1]ਪੁੰਨ ਰੂਪ ਤੀਰਥ ਗੁਰੂ ਜੀ ਦਾ ਦਰਸ਼ਨ ਅਭਿਜਿਤ ਨਿਛੱਤ੍ਰ ਦੇ ਪੁਰਬ ਵਾਂਝ ਹੈ।
[1]ਮੌਤ।
[1]ਇਸ਼ਨਾਨ ਕਰਦੇ ਹਨ (ਗੁਰੂ ਰੂਪ ਤੀਰਥ ਵਿਚ)।
[1]ਸ੍ਰੇਸ਼ਟ ਜਲ।
[1]ਕਿਨਾਰੇ ਸੁਖਾਂ ਦੇ ਦੇਣੇ ਵਾਲੇ।
[1]ਜਲ ਜੀਵ।
[1]ਵਿਚਾਰ।
[1]ਪਵਿੱਤ੍ਰਤਾ।
[1]ਕਲਜੁਗ ਦੇ ਸਮੇਂ ਦੇ ਮਲੀਨ (ਜੀਵਾਂ ਦੇ) ਪਾਪ।
[1]ਦਰਸ਼ਨ ਰੂਪ ਇਸ਼ਨਾਨ। [2]ਨਾਸ਼ ਕਰਦੇ ਹਨ।
[1]ਪ੍ਰਿਥਵੀ ਦੇ ਤੀਰਥਾਂ ਪਰ ਜਾਣੇ ਦੀ ਇੱਛਾ ਕੀਤੀ। (ਆਪ ਜੀਉਂਦੇ ਤੀਰਥ ਹੋ ਕੇ ਪ੍ਰਿਥਵੀ ਦੇ ਜਲ ਪਖਾਨ ਰੂਪੀ ਤੀਰਥਾਂ ਨੂੰ ਕਿਉਂ ਟੁਰਣ ਲਗੇ ਹਨ ਇਸ ਦਾ ਕਾਰਣ ਕਵਿ ਜੀ ਅੱਗੇ ਦੇਂਦੇ ਹਨ ਜੋ ਅਠ ਅੰਕ ਤੇ ਮੁਕਦਾ ਹੈ)।
[1]ਤੀਰਥਾਂ ਵਿਚ।
[1]ਉਨ੍ਹਾਂ ਗੰਗਾ ਆਦਿਕਾਂ ਵਿਚ।
[1]ਭਾਵ ਤੀਰਥ ਲੋਕਾਂ ਦੇ ਪਾਪਾਂ ਦਾ ਭਾਰ ਨਹੀਂ ਸਹਾਰਦੇ।
[1]ਸਤਿਗੁਰੂ ਜੀ ਦੀ ਅਰਾਧਨਾ ਕੀਤੀ (ਗੰਗਾ ਆਦਿਕ

ਤੀਰਥਾਂ ਨੇ)।

'ਆਨਿ ਚਰਨ ਪਾਵੋ ਹਤਿ ਬਾਧਾ[1]। — [1]ਸਾਡੀ ਪੀੜਾ ਦੂਰ ਕਰੋ।

ਪਾਪਨਿ ਤੇ ਪੀੜਤਿ ਹਮ ਹੋਏ।

ਕਰਿ ਕਰਿ ਦੋਸ਼ੁ ਹਮਹੁਂ ਮਹੁਂ ਧੋਏ[1] ॥੭॥ — [1]ਲੋਕੀਂ ਧੋਂਦੇ ਹਨ।

ਹੇ ਸਤਿਗੁਰ ! ਤੁਮਰੇ ਪਗ ਪਾਵਨ।

ਜਬਿ ਹਮ ਬਿਖੈ ਕਰਹੁਗੇ ਪਾਵਨ।

ਤਤਛਿਨ ਹਮ ਸਭਿ ਹੋਹਿਂ ਸੁਖਾਰੇ।

ਆਵਹੁ ਤੂਰਨ ਕਰੁਨਾ ਧਾਰੇ' ॥੮॥

ਸਭਿ ਤੀਰਥ ਕੋ ਲਖਿ ਭਿੱਪ੍ਰਾਯ[1]। — [1]ਮਤਲਬ [ਸੰਸ:] ਅਭਿਪ੍ਰਾਯ਼।

ਭਏ ਤਯਾਰ ਸੰਗਤਿ ਸੰਗ ਲਾਯ[1]। — [1]ਲੈਕੇ।

ਜਹਿਂ ਜਹਿਂ ਸਿੱਖਨ ਜਿਸ ਜਿਸ ਗ੍ਰਾਮ।

ਜਾਤ੍ਰਾ ਸੁਨੀ ਗੁਰੂ ਸੁਖਧਾਮ[1] ॥੯॥ — [1]ਸੁਖਾਂ ਦੇ ਘਰ ਜੀ ਦੀ।

ਤਹਿਂ ਤਹਿਂ ਤੇ ਹੁਇ ਤਯਾਰ ਚਲੇ ਹੈਂ।

ਆਨਿ ਸਤਿਗੁਰੂ ਸੰਗਿ ਮਿਲੇ ਹੈਂ।

ਗੁਰ ਗ੍ਰਿਹ ਕੇ ਸੰਬੰਧੀ ਜੇਤੇ।

ਭਏ ਤਯਾਰ ਚਲਨੇ ਕਹੁ ਤੇਤੇ ॥੧੦॥

ਸਤਿ ਸੰਗਤਿ ਸਿਮਰਨਿ ਹਰਿ ਨਾਮੂ।

ਹੋਤਿ ਕੀਰਤਨਿ ਧੁਨਿ ਅਭਿਰਾਮੂ।

ਗੋਇੰਦਵਾਲ ਤਯਾਗਿ ਕਰਿ ਚਲੇ।

ਸਨੇ ਸਨੇ ਮਗ ਮਹਿਂ ਬਹੁ ਮਿਲੇ ॥੧੧॥

ਇਕ ਤੋ ਨਿਤਿ ਗੁਰ ਦਰਸ਼ਨ ਕਰੈਂ।

ਕਿਰਤਨ ਸੁਨਹਿਂ ਅਘਨ ਪਰਹਰੈਂ।

ਬਹੁਰ ਜੇਜਵਾ[1] ਤੁਰਕਨ ਕੇਰਾ। — [1]ਜੇਜ਼ੀਆ [ਅ਼: ਜੇਜ਼ੀਆ, ਉਹ ਮਸੂਲ ਜੋ ਮੁਸਲਮਾਨ ਪਾਤਸ਼ਾਹ ਹਿੰਦੂਆਂ ਤੋਂ ਤੀਰਥ ਯਾਤ੍ਰਾ ਦਾ ਲੈਂਦੇ ਸਨ]।

ਉਲੰਘਹਿਂ ਤਿਸ ਕੋ ਇਹ ਸੁਖ ਹੇਰਾ[1] ॥੧੨॥ — [1]ਭਾਵ ਜੇਜੀਆ ਨਾ ਲੱਗੇਗਾ।

ਯਾ ਤੇ ਮਿਲਹਿਂ ਸੰਗ ਬਡਿਭਾਗੇ।

ਚਲੇ ਜਾਤਿ ਰਸ ਪ੍ਰੇਮ ਸੁ ਪਾਗੇ।

ਉਲੰਘਿ ਬਿਪਾਸਾ ਸਲਿਤਾ ਸਾਰੇ।

ਦੇਸ਼ ਦੁਆਬੇ ਬੀਚ ਪਧਾਰੇ ॥੧੩॥

ਸਨੇ ਸਨੇ ਕਰਿ ਤਯਾਗਯੋ ਸਾਰੋ।

ਸਤੁੱਦ੍ਰਵ ਕੋ ਪੁਨ ਆਇ ਨਿਹਾਰੋ।

ਬਹੁ ਗੰਭੀਰ ਨੀਰ ਜਿਸ ਮਾਂਹੀ।

ਸਭਿ ਸੰਗਤਿ ਮੱਜਨ ਕਰਿ ਤਾਂਹੀ ॥੧੪॥
ਚਢਿ ਕਰਿ ਤਰੀ ਭਏ ਪੁਨ ਪਾਰੀ[1]। [1]ਪਾਰ।
ਗਮਨੇ ਸਤਿਗੁਰ ਬਹੁਰ ਅਗਾਰੀ।
ਕਬਿ ਬੜਵਾ ਪਰ ਕਰਹਿਂ ਪਯਾਨ।
ਕਬਿ ਗੁਰ ਗਮਨਹਿਂ ਚਢਿ ਝੰਪਾਨ[1] ॥੧੫॥ [1]ਖਾਸੇ ਤੇ।
ਸ਼ਮਸ ਸ੍ਵੇਤ ਬਹੁ ਬ੍ਰਿੱਧ ਸਰੀਰ।
ਅਤਿਸ਼ੈ ਸੇਤ ਧਰੇ ਬਰ ਚੀਰ।
ਸੁਜਸੁ ਸ੍ਵੇਤ ਬਿਸਤਰਹਿ ਬਿਸਾਲਾ।
ਤਥਾ ਸ੍ਵੇਤ ਮਨ ਹੈ ਸਭਿ ਕਾਲਾ ॥੧੬॥
ਹਾਥ ਲਸ਼ਟਕਾ ਬਰ ਕਦ ਛੋਟਾ।
ਮਨਹੁਂ ਭਏ ਬਾਵਨ ਕੇ ਜੋਟਾ[1]। [1]ਵਾਮਨ ਅਵਤਾਰ ਦੇ ਤੁੱਲ। (ਵਿਸ਼ਨੂੰ ਦਾ ਪੰਜਵਾਂ ਅਵਤਾਰ ਵਾਮਨ ਸੀ ਜੋ ਬਹੁਤਾ ਮਧਰੇ ਕੱਦ ਦਾ ਸੀ। ਕੱਦ ਲਈ ਦ੍ਰਿਸ਼ਟਾਂਤ ਮਾਤਰ ਵਰਤਿਆ ਹੈ ਕਵਿ ਜੀ ਨੇ)।
ਧਾਰਤਿ ਸ਼ਕਤਿ ਮਹਿਦ ਮਹੀਆਨ।
ਗਮਨਹਿਂ ਮੰਦ ਮੰਦ ਸਭਿ ਥਾਨ ॥੧੭॥
ਪਹੁੰਚੇ ਆਨ ਪਹੋਏ[1] ਥਾਨ। [1]ਕੁਰਖੇਤਰ, ਸਨਾਤਨ ਤੀਰਥ ਹੈ, ਅੰਬਾਲੇ ਤੋਂ ਨੇੜੇ ਹੈ।
ਜਹਾਂ ਸਰਸੁਤੀ ਪੁੰਨ ਮਹਾਨ[1]। [1]ਜਿੱਥੇ ਮਹਾਂ ਪਵਿੱਤ੍ਰ ਸਰਸ੍ਵਤੀ ਨਦੀ ਹੈ।
ਨਾਨਾ ਘਾਟ ਰਿਖਨਿ ਤਪ ਤਪੇ।
ਬਰਖ ਹਜ਼ਾਰਹੁਂ ਜਾਪਨ ਜਪੇ[1] ॥੧੮॥ [1]ਜਾਪਾਂ ਨੂੰ ਜਪਿਆ ਹੈ।
ਬ੍ਰਹਮਲੋਕ[1] ਕੋ ਪ੍ਰਾਪਤਿ ਹੋਏ। [1]ਭਾਵ, ਬੈਕੁੰਠ।
ਜਨਮ ਮਰਨ ਕੇ ਸੰਕਟ ਖੋਏ।
ਤਹਾਂ ਸਤਿਗੁਰੂ ਕੀਨਸਿ ਡੇਰਾ।
ਸੰਗ ਸੰਗਤਾਂ ਮੇਲ ਘਨੇਰਾ ॥੧੯॥
ਬਹੁ ਘਾਟਨ ਪਿਖਿ ਸਾਰਸੁਤੀ ਕੇ।
ਸਿਖ ਕਰ ਜੋਰਿ ਪ੍ਰਸ਼ਨ ਕਿਯ ਨੀਕੇ।
'ਸਲਿਤਾ ਸਾਰਸੁਤੀ ਇਕ ਪਾਵਨ।
ਕਹੈਂ ਮਹਾਤਮ ਇਸ ਬਹੁ ਥਾਵਨ ॥੨੦॥
ਕੋ ਕਾਰਨ ਇਹੁ? ਗੁਰੂ! ਬਖਾਨੋ।
ਭੂਤ ਭਵਿੱਖ ਗਤੀ ਤੁਮ ਜਾਨੋ।
ਸਭਿ ਸੰਗਤਿ ਕੈ ਇਹੁ ਸੰਦੇਹੂ।
ਕ੍ਰਿਪਾ ਕਰਹੁ ਉਚਰਹੁ ਸੁਖ ਦੇਹੂ' ॥੨੧॥
ਸਿੱਖਨ ਤੇ ਸੁਨਿ ਕੈ ਗੁਰ ਕਹ੍ਯੋ।

'ਇਹੁ ਸਥਾਨ ਪਾਵਨ ਅਤਿ ਲਹਜੋ†।

†ਪਿਛੇ ਕਵਿ ਜੀ ਦੱਸ ਆਏ ਹਨ ਕਿ ਤੀਰਥਾਂ ਦੀ ਮੈਲ ਹਰਨ ਲਈ ਸਤਿਗੁਰੂ ਜੀ ਤੀਰਥਾਂ ਨੂੰ ਟੁਰੇ। ਇਹੋ ਗੱਲ ਤੁਖਾਰੀ ਮਹਲ ੪ ਵਿਚ ਸ਼੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ 'ਨਾਵਣੁ ਪੁਰਬੁ ਅਭੀਚ' ਵਾਲੇ ਸ਼ਬਦ ਵਿਚ ਦੱਸੀ ਹੈ। ਕਿਆ ਤੀਰਥ ਕਲਜਾਨ ਕਰਦੇ ਹਨ? ਇਸ ਪਰ ਭੀ ਗੁਰੂ ਅਮਰਦੇਵ ਜੀ ਦਾ ਵਾਕ ਹੈ 'ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ।'

ਪ੍ਰਥਮ ਜੁਗਨਿ ਸਮਰਥ ਸਭਿ ਜੀਵ[1]।
ਤਨ ਪਰ ਸੰਕਟ ਸਹਿਬੋ[1] ਕੀਵ ॥੨੨॥

[1]ਪਹਿਲੇ ਜੁਗਾਂ ਦੇ ਜੀਵ ਸਮਰੱਥ ਸਨ।
[1]ਸਹਿਆ।

ਬਿਸਵਾਮਿੱਤ੍ਰ ਆਦਿ ਰਿਖਿ ਘਨੇ।
ਕੀਨਸਿ ਤਪ ਕੁਛ ਜਾਹਿਂ ਨ ਗਨੇ।
ਏਕ ਸਮੇਂ ਦੱਖਨ ਕੇ ਮੁਨਿ ਗਨ।
ਆਏ ਤਪ ਸਾਧਨ ਬਾਂਛਤ ਮਨ[1] ॥੨੩॥

[1]ਤਪ ਸਾਧਨਾਂ ਮਨ ਵਿੱਚ ਚਾਹ ਕੇ ਆਏ।

ਅਠਤਾਲੀਸ ਕੋਸ ਬਿਚ ਫਿਰੇ।
ਬੈਠਬਿ[1] ਥਾਨ ਕਹੂੰ ਨ ਨਿਹਰੇ।
ਤਪਸੀ ਗਨ ਕੀ ਭੀਰ ਬਿਸਾਲਾ।
ਜਹਿਂ ਕਹਿਂ ਕਰਤਿ ਘਾਲਨਾ ਘਾਲਾ[1] ॥੨੪॥

[1]ਬੈਠਣੇ ਦੀ।
[1]ਜਿਥੇ ਕਿਥੇ ਭਾਵ, ਇਥੇ ਹਰ ਥਾਵੇਂ ਘਾਲਾਂ ਘਾਲਦੇ ਸਨ।

ਜਬਿ ਸਥਾਨ ਕਿਤਹੂੰ ਨਹਿਂ ਪਾਯੋ।
ਸਾਰਸੁਤੀ ਕੋ ਤਬਿਹੂੰ ਧਿਆਯੋ†।

†ਕਿਸੇ ਤਰ੍ਹਾਂ ਸਰਸ੍ਵਤੀ ਦੇ ਕਿਨਾਰੇ ਹੋਮ ਯੱਗ ਕਰਦਿਆਂ ਵਿੱਦਯਾ ਵਧਣ ਤੇ 'ਵਾਚ ਸ਼ਕਤੀ' ਦਾ ਨਾਮ ਸਰਸ੍ਵਤੀ ਪਿਆ, ਇਸ ਲਈ ਪੜ੍ਹੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੨ ਦਾ ਭਾਵ।

ਕਹਜੋ ਬਿਦਤਿ ਹੁਇ[1] ਮੁਨਿ ਗਨ ਸੰਗਾ।
-ਕਯਾ ਬਾਂਛਤਿ ਤੁਮ ਕਹੋ ਨਿਸੰਗਾ? - ॥੨੫॥

[1]ਸਰਸੁਤੀ ਨੇ) ਪ੍ਰਗਟ ਹੋ ਕੇ ਕਹਿਆ।

ਤਿਨਹੂੰ ਜਾਚਨਾ ਕੀਨਿ[1] ਸੁਜਾਨ।
-ਹੇ ਦੇਵੀ! ਦਿਹੁ ਬੈਠਨਿ ਥਾਨ-।
ਤਬਿ ਇਹ ਸਲਿਤਾ ਮੁਨਿ ਗਨ ਹੇਤ।
ਹਟੀ ਕੋਸ ਦੁਇ ਬੇਗ ਸਮੇਤ[1] ॥੨੬॥

[1]ਤਿੰਨ੍ਹਾਂ (ਮੁਨੀਆਂ ਨੇ) ਮੰਗ ਕੀਤੀ।
[1]ਪ੍ਰਵਾਹ ਸਣੇ।

ਤਿਨਿ ਬੈਠਨ ਕੋ ਦੀਨਸਿ ਥਲ ਹੈ।
ਬਸੇ ਮੁਨੀ ਤਪ ਕੀਨਸਿ ਭਲ ਹੈ।
ਜਸ ਤਪ ਤਪਜੋ† ਘਾਲ ਬਹੁ ਘਾਲਿ।

†ਤਪ ਘਾਲਣ ਨੂੰ ਤੀਸਰੇ ਸਤਿਗੁਰੂ ਜੀ ਆਪ ਪਸੰਦ ਨਹੀਂ ਸਨ ਕਰਦੇ, ਯਥਾ- 'ਕਾਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥' ਇਸ ਲਈ ਉਪਰ ਕਹੇ ਵਾਕ

ਸ਼੍ਰੀ ਮੁਖਵਾਕ ਨਹੀਂ ਹਨ।

ਕੋ ਗਨਨਾ ਕਰ ਸਕਹਿ ਬਿਸਾਲ ॥੨੭॥
ਸਭਿ ਕੀ ਕਥਾ ਕਹਾਂ ਲਗ ਕਹੈਂ।
ਸੁਨੀਅਹਿ ਇਕ ਮੁਨਿ ਕੀ ਜਿਮਿ ਅਹੈ।
ਅਹੈ ਪਹੋਏ ਤੇ ਤ੍ਰੈ ਕੋਸ।
ਇਕ ਮੰਕਨ ਮੁਨਿ[1] ਹੁਤੋ ਅਦੋਸ਼ ॥੨੮॥

[1]ਮੰਕਣ ਨਾਮ ਦਾ ਮੁਨੀ।

ਮਹਾਂ ਬਿਖਮ ਤਪੁ ਘਾਲਜੋ ਤਾਹੂ।
ਤੀਰ ਸਰਸ੍ਵਤੀ ਕੇਰ ਪ੍ਰਵਾਹੂ।
ਛੁਧਾ ਤ੍ਰਿਖਾ ਸਹਿ ਕਠਨ ਕਰਾਲਾ।
ਬਰਖਾ ਸੀਤ ਉਸ਼ਨ ਤਨ ਝਾਲਾ ॥੨੯॥
ਬਹੁਤ ਬਰਖ ਐਸੋ ਤਪੁ ਸਾਧਜੋ।
ਸਰਬੋਤਮ[1] ਪਦ ਲੈਨ ਅਰਾਧਜੋ।

[1]ਸਭ ਤੋਂ ਉੱਤਮ।

ਏਕ ਦਿਵਸ ਕਿਮਿ ਆਂਗੁਰ ਚੀਰਾ[1]।

[1]ਕਿਵੇਂ ਉਂਗਲੀ ਚੀਰੀ ਗਈ।

ਰੁਧਿਰ ਨਹੀਂ ਨਿਕਸਜੋ ਤਿਸ ਪੀਰਾ[1] ॥੩੦॥

[1]ਬੁਧੀ ਮਾਨ (ਤਪੱਸ੍ਵੀ ਦਾ)।

ਹਰਿਤ ਪੱਤ੍ਰ ਤੇ ਰਸ ਤਸ ਨਿਕਸਾ[1]।

[1]ਹਰੇ ਪੱਤੇ ਤੋਂ (ਜਿਵੇਂ) ਜਲ (ਨਿਕਲਦਾ ਹੈ) ਤਿਵੇਂ (ਜਲ) ਨਿਕਲਿਆ।

ਤਿਸ ਕੋ ਦੇਖਿ ਮੁਨੀ ਬਹੁ ਬਿਗਸਾ।
-ਐਸੋ ਤਪ ਮੈਂ ਤਪਜੋ ਬਿਸਾਲਾ।
ਜਿਸ ਤੇ ਤਨ ਮਹਿਂ ਰੁਧਿਰ ਨ ਚਾਲਾ[1] ॥੩੧॥

[1]ਲਹੂ ਭੀ ਨਹੀਂ ਚਲਿਆ।

ਜਥਾ ਹਰਿਤ ਦਲ ਕੋ ਰਸ ਹੋਇ[1]।

[1]ਜਿਵੇਂ ਹਰੇ ਪੱਤੇ ਦਾ ਪਾਣੀ ਹੋਵੇ।

ਤਥਾ ਸਰੀਰ ਬਿਖੇ ਮਮ ਜੋਇ[1]-।

[1]ਦੇਖੀਦਾ ਹੈ।

ਇਮਿ ਜਨ ਜਾਨਿ ਅਧਿਕ ਉਤਸਾਹਾ।
-ਭਯੋ ਧੰਨ ਮੈ ਅਸ ਤਪ ਮਾਂਹਾ- ॥੩੨॥
ਉਠਿ ਕਰਿ ਲਗਜੋ ਨਾਚਿਬੇ ਸੋਊ।
ਭੁਜਾ ਉਸਾਰਤਿ[1] ਊਚੇ ਹੋਊ।

[1]ਖੜੀਆਂ ਕਰਕੇ ਬਾਹਾਂ।

ਪਾਇਨ ਕੀ ਗਤਿ[1] ਕਰਿ ਕਰ ਨਾਚਹਿ।

[1]ਪੈਰਾਂ ਦੀ ਚਾਲ (ਅ) ਤਾਲ ਦੀ ਚਾਲ ਜੋ ਨੱਚਣ ਵਾਲੇ ਦੇ ਪੈਰਾਂ ਤੋਂ ਅਦਾ ਹੁੰਦੀ ਹੈ।

ਅਨਦ ਬਿਲੰਦ ਬਿਖੈ ਮਨ ਮਾਚਹਿ[1] ॥੩੩॥

[1]ਮਸਤ ਹੋਇਆ।

ਤਿਸ ਤੇ ਤਪ ਪ੍ਰਭਾਵ ਕੇ ਸੰਗ।
ਸਭਿ ਜਗ ਨਾਚਨ ਲਾਗਜੋ ਉਮੰਗ।

ਭੂਲਿ ਗਏ† ਸੁਧਿ ਸਭਿ ਬਿਵਹਾਰ।
ਨਾਚਹਿ ਸਭਿ ਜਗ ਅੰਗ ਸੁਧਾਰਿ ॥੩੪॥

†ਪਾ:-ਗਈ।

ਅਸ ਅਨੀਤਿ ਪਿਖਿ ਦੇਵ ਦੁਖਾਰੇ।
ਸ਼ਰਨ ਸ਼ੰਭੁ[1] ਕੀ ਸਕਲ ਸਿਧਾਰੇ।
-ਸ਼ੰਕਰ[12] ! ਕਰਹੁ ਕ੍ਰਿਪਾ ਪਿਖਿ ਜਗ ਕੋ।
ਭੂਲ ਗਏ ਸੁਧ, ਨਾਚਨ ਲਗ ਕੋ ॥੩੫॥

[1]ਸ਼ਿਵ ਜੀ। ਗੌਰੀਸ਼ = ਗੌਰੀ ਦਾ ਈਸ਼ਰ = ਸ਼ਿਵਜੀ।

ਤਪ ਪ੍ਰਭਾਵ ਰਿਖਿ ਕੇਰ ਬਿਸਾਲਾ।
ਅਪਰਨ ਤੇ ਨ ਹਟਹਿ ਇਸ ਕਾਲਾ।
ਕਰਹੁ ਉਪਾਵ ਆਪ ਅਬਿ ਕੋਈ।
ਜਿਸ ਤੇ ਜਗਤ ਸਥਿਰਤਾ ਹੋਈ- ॥੩੬॥

ਸੁਨੀ ਸੁਰਨ ਕੀ ਬਿਨੈ ਮਹਾਨੀ।
ਸ਼ੰਕਰ ਕਰਿ ਬਿਚਾਰ ਸੁਖ ਦਾਨੀ।
ਮੁਨਿ ਕੇ ਮਨ ਕੋ ਲਖਿ ਉਤਸਾਹਾ।
ਤਿਸੇ ਨਿਵਾਰਨਿ ਕੋ ਚਿਤ ਚਾਹਾ ॥੩੭॥

ਅਪਰ ਬੇਖ ਕੋ ਧਰਿ ਗੌਰੀਸ਼ਾ[12]।
ਆਵਤਿ ਭਾ ਜਹਿਂ ਹੁਤੋ ਮੁਨੀਸ਼ਾ[1]।
ਨਿਕਟ ਹੋਇ ਕਰਿ ਬੂਝਨ ਕੀਨਾ।
-ਕਜੋ ਨਾਚਤਿ ਤੈਂ ਕਜਾ ਚਿਤ ਚੀਨਾ? ॥੩੮॥

[1]ਮੁਨੀਆਂ ਦਾ ਈਸ਼੍ਵਰ, ਭਾਵ ਮੰਕਣ ਮੁਨੀ।

ਕਜਾ ਆਸ਼ੈ ਅਸ ਤਵ ਮਨ ਅਹੈ?
ਜਿਸ ਤੇ ਨਿਤ ਹੀ ਨਾਚਤਿ ਰਹੈਂ-।
ਸੁਨਿ ਮੰਕਣ ਨੇ ਬਾਕ ਬਖਾਨਾ।
-ਮੈਂ ਇਹ ਠਾਂ ਤਪ ਤਪਜੋ ਮਹਾਂਨਾ ॥੩੯॥

ਇਕ ਦਿਨ ਚੀਰ ਅੰਗੁਰੀ ਆਵਾ।
ਹਰਿਤ ਪੱਤ੍ਰ ਰਸ ਸਮ ਨਿਕਸਾਵਾ।
ਨਹੀਂ ਰੁਧਿਰ ਭੀ ਦੇਹਿ ਮਝਾਰਾ।
ਯਾਂ ਤੇ ਭਾ ਮੁਝ ਹਰਖ ਅਪਾਰਾ ॥੪੦॥

ਨਹੀਂ ਸਮਾਵਤਿ ਹੈ ਚਿਤ ਮਾਂਹੀ।
ਨਾਚਤਿ ਰਹੌਂ ਹੇਤ ਲਖ ਯਾਂਹੀ†-।

†ਪਾ:-ਪਾਹੀ।

ਸੁਨਿ ਸ਼ਿਵ ਨੇ ਨਿਜ ਅੰਗੁਰੀ ਚੀਰੀ।
ਨਿਕਸੀ ਭਸਮ[1] ਪਰੀ ਤਿਸ ਤੀਰੀ[2] ॥੪੧॥

[1]ਸੁਆਹ। [2]ਉਸ ਰਿਖੀ) ਕੋਲ ਜਾ ਪਈ (ਅ) ਧਾਰ।

ਕਹਯੋ -ਦੇਖਿ ਤਪ ਹੋਵਤਿ ਐਸੋ।
ਕਰਯੋ ਦਿਖਾਵਨਿ ਕੋ ਅਬਿ ਜੈਸੋ।
ਅਪਰ ਅੰਸ ਕੁਛ ਰਹੀ ਨ ਤਨ ਮੈਂ।
ਪੀਵਤਿ ਭਸਮ ਰਹਯੋ ਨਿਤਿ ਬਨ ਮੈਂ ॥੪੨॥
ਯਾਂ ਤੇ ਸਭਿ ਸਰੀਰ ਕੇ ਮਾਂਹੀ।
ਬਿਨਾ ਭਸਮ ਸ਼੍ਰੋਣਤ ਕਿਤ ਨਾਂਹੀ।
ਤਊ ਨ ਮੁਝ ਅਸ ਆਨੰਦ ਆਵਾ।
ਜਸ ਤੂੰ ਦੇਖਿ ਰਿਦੇ ਗਰਬਾਵਾ- ॥੪੩॥
ਸੁਨੇ ਬਾਕ ਅਰੁ ਨੈਨ ਨਿਹਾਰਯੋ।
ਮੁਨਿ† ਮੰਕਣ ਚਿਤ ਚਾਉ ਨਿਵਾਰਯੋ।

†ਪਾ:-ਸੁਨਿ।

ਹਟਯੋ ਨਾਚਿਬੇ ਤੇ, ਜਗ ਸ਼ਾਂਤੀ।
ਇਸ ਪ੍ਰਕਾਰ ਮੁਨਿ ਭਏ ਸੰਗਾਤੀ ॥੪੪॥
ਤਿਨ ਕੇ ਤਪ ਕਰਿਬੇ† ਇਸਥਾਨ।

†ਤਪ ਦੀ ਮਹਿਮਾ ਜੋ ਇਥੇ ਦੱਸੀ ਹੈ, ਸ਼੍ਰੀ ਗੁਰੂ ਜੀ ਦੇ ਮਤ ਵਿਚ ਨਿਰੇ ਤਪ ਦੀ ਕੋਈ ਥਾਂ ਨਹੀਂ। ਹਾਂ ਗੁਰਮੁਖ ਸੇਵਾ, ਬਾਣੀ ਦਾ ਅਭਿਆਸ, ਨਾਮ ਸਿਮਰਣ, ਕੀਰਤਨ ਸ਼੍ਰਵਣ, ਕੀਰਤਨ ਕਰਨਾ ਏਹ ਤਪ ਸਾਰੇ ਦੱਸੇ ਹਨ। ਫੋਕੇ ਤਪਾਂ ਦੀ ਗੁਰਬਾਣੀ ਵਿਚ ਨਿਸ਼ੇਧੀ ਹੈ। ਇਸ ਪ੍ਰਸੰਗ ਵਿਚ ਭੀ ਤਪ ਦੇ ਅਖੀਰ ਤੇ ਹੰਕਾਰ ਹੀ ਪਲੇ ਪਿਆ ਦੱਸਿਆ ਹੈ। ਗੁਰੂ ਵਾਕ- 'ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ' ॥ ਤਥਾ- 'ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ' ॥ ਜੋ ਇਸ਼ਨਾਨ ਦਾ ਮਹਾਤਮ ਦਿੱਤਾ ਹੈ: ਉਸ ਪਰ ਇਸ ਯਾਤਰਾ ਸੰਬੰਧੀ ਗੁਰੂ ਰਾਮਦਾਸ ਜੀ ਨੇ ਆਪ ਦੱਸਿਆ ਹੈ ਕਿ ਪ੍ਰਯੋਜਨ ਤੀਰਥਾਂ ਦੇ ਸ਼ਨਾਨ ਤੋਂ ਮੁਕਤੀ ਪ੍ਰਾਪਤੀ ਦਾ ਨਹੀਂ ਸੀ ਸਗੋਂ ਤੀਰਥਾਂ ਦੀ ਅਰਦਾਸ ਸੀ ਕਿ ਸਾਡੇ ਵਿਚ ਮੈਲ ਪਈ ਹੈ ਸੋ ਦੂਰ ਕਰੋ। ਯਥਾ:-ਤੀਰਥ ਕਹਿੰਦੇ ਹਨ: 'ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗੁਆਈ' ॥

ਭਏ ਅਧਿਕ ਪਾਵਨ ਮਨ ਜਾਨਿ।
ਕਰਹਿ ਸ਼ਨਾਨ ਸੁ ਹੋਇ ਪੁਨੀਤ†।'

†ਗੁਰੂ ਸਾਹਿਬ ਜੀ ਦਾ ਸਿਧਾਂਤ ਇਹ ਹੈ:-
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥
[ਸਿਰੀ ਰਾਗ ਮਃ੩]

ਇਮਿ ਪ੍ਰਸੰਗ ਸੁਨਿ ਕੈ ਸ਼ੁਭ ਰੀਤਿ ॥੪੫॥
ਸੰਗਤ ਭਈ ਹਰਖ, ਕਰਿ ਨਮੋ।
ਸਾਰਸੁਤੀ ਮੱਜੇ ਤਿਹ ਸਮੋ।
ਸ਼੍ਰੀ ਗੁਰ ਅਮਰ ਕੀਨ ਇਸ਼ਨਾਨ।

ਮਿਲੇ ਬ੍ਰਿੱਪ ਤਿਨਿ ਦੀਨਸਿ ਦਾਨ† ॥੪੬॥

†ਬਿਨਾ ਜਾਤਿ ਪਾਤ ਦੇ ਖਿਆਲ ਦੇ ਦੀਨ, ਦੁਖੀ ਤੇ ਅਨਾਥਾਂ ਨੂੰ ਦਾਨ ਦੇਣਾ ਗੁਰਮਤ ਅਨਕੂਲ ਹੈ, ਜਿਹਾਕਿ ਇਸੇ ਅੰਸੂ ਦੇ ਅੰਕ ੩੫ ਵਿਚ ਦੱਸਿਆ ਹੈ। 'ਜਥਾ ਸ਼ਕਤਿ ਸਭਿਹਿਨਿ ਦੇ ਦਾਨ।' ਜੇ ਇਸ ਦਾਨ ਤੋਂ ਮੁਕਿਤ ਪ੍ਰਾਪਤੀ ਭਾਵ ਲਿਆ ਜਾਵੇ ਤਾਂ ਉਸ ਦੀ ਨਿਖੇਧੀ ਵਿਚ ਤੀਸਰੀ ਪਾਤਸ਼ਾਹੀ ਜੀ ਆਪ ਫੁਰਮਾਉਂਦੇ ਹਨ 'ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ' ॥ [ਸਿਰੀ ਰਾਗ ਮਃ੧]

ਏਕ ਨਿਸਾ ਬਸਿ ਤਹਾਂ ਬਿਤਾਈ।
ਉਠੇ ਪ੍ਰਾਤਿ ਕਿਰਤਨ ਧੁਨਿ ਗਾਈ।
ਕਰਿ ਸ਼ਨਾਨ ਸੁਖ ਮਾਨਿ ਘਨੇਰਾ।
ਕਰਜੋ ਕੂਚ ਪੁਨ ਆਗੇ ਡੇਰਾ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਰਾਸੇ 'ਸ੍ਰੀ ਅਮਰ ਜੀ ਕੋ ਤੀਰਥ' ਪ੍ਰਸੰਗ ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਤੀਰਥਾਂ ਦਾ ਪ੍ਰਸੰਗ। ਕੁਰਛੇਤ੍ਰ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

ਤਹਿਂ ਤੇ ਪੁਨ ਆਗੇ ਚਲੇ, ਸੰਗਤਿ ਸਤਿਗੁਰ ਸੰਗ।
'ਜੋਤੀਸਰ' ਤੀਰਥ[1] ਨਿਕਟ ਪਹੁਂਚੇ, ਸੁਨੋ ਪ੍ਰਸੰਗ ॥੧॥

[1]ਕੁਰਖੇਤ੍ਰ ਦੇ ੯੪ ਤੀਰਥਾਂ ਵਿਚੋਂ ਇਕ।

ਚੌਪਈ:

'ਕੈਰਵ ਪਾਂਡਵ ਕੋ ਦਲ ਭਾਰਾ।
ਇਹਾਂ ਆਨਿ ਕਿਯ ਜੰਗ ਅਖਾਰਾ।
ਇਕਠੀ ਅਠ ਦਸ ਛੂਹਨਿ[1] ਭਈ।
ਹੋਇ ਸਨੱਧਬੱਧ ਥਿਰ ਥਈ[1] ॥੨॥

[1]ਖੂਹਣੀਆਂ (ਫੌਜ)।

[1]ਹਥਿਆਰਾਂ ਨਾਲ ਤਿਆਰ ਬਰਤਿਆਰ ਹੋ ਕੇ ਡਟ ਗਈ।

ਇਕ ਦਿਸ਼ਿ ਸਪਤ, ਇਕਾਦਸ਼ ਦੂਈ[1]।
ਇਸ ਥਲ ਸੋ ਮੁਕਾਬਲੈ ਹੁਈ।
ਤਬ ਅਰਜਨ ਤਿਨਿ ਦੇਖਿ ਬਿਚਾਰਾ।
ਕਿਸ ਕੋ ਕਰਿਹੌਂ ਇਹਾਂ ਸੰਘਾਰਾ ॥੩॥

[1]ਇਕ ਪਾਸੇ ਸੱਤ (ਖੂਹਣੀ, ਤੇ) ਗਿਆਰਾਂ (ਖੂਹਣੀ) ਦੂਜੀ ਵਲ

ਗੁਰੁ ਪਿਤਾਮਾ[1] ਆਦਿਕ ਸਾਰੇ।
ਜਾਨਜੋ ਪਰੈ ਅਪਨਿ ਪਰਵਾਰੇ।
ਕੁਲ ਨਾਸ਼ਕ ਕੈਸੇ ਅਬਿ ਹੋਵੌਂ।
ਅਪਰ ਸ਼ੱਤ੍ਰ ਕੋ ਇਹਾਂ ਨ ਜੋਵੌਂ ॥੪॥

[1]ਦਾਦਾ।

ਨਿਜ ਦਲ ਤੇ ਨਿਕਾਸਿ ਕਰਿ ਸਜੰਦਨ।
ਇਸ ਥਲ ਥਿਤਿ ਕਿਯ ਨੰਦ ਸੁ ਨੰਦਨ[1]।
ਆਸ਼ੈ ਅਰਜਨ ਕੋ ਜਬਿ ਜਾਨਾ।
ਕਰਿ ਉਪਦੇਸ਼ ਦਯੋ ਮਨ ਗਜ਼ਾਨਾ ॥੫॥

[1]ਨੰਦ ਦੇ ਪੁੱਤ੍ਰ ਸ੍ਰੀ ਕ੍ਰਿਸ਼ਨ ਜੀ ਨੇ।

-ਤਨ ਸਬੰਧ ਕੋ ਮਿੱਥਜ਼ਾ ਜਾਨਿ।
ਸਤ ਚੇਤਨ ਹੈ ਅਲਿਪ ਮਹਾਨ[1]।
ਕਰਤਾ ਭੁਕਤਾ[1] ਆਪ ਨ ਲਖੀਯਹਿ।
ਮਤਿ ਕਰਿ ਨਿਜ ਸਰੂਪ ਕੋ ਪਿਖਯਹਿ[1]- ॥੬॥

[1]ਛੋਟਿਆਂ ਵਡਿਆਂ ਵਿਚ ਸਤ ਚੇਤਨ ਹੈ (ਅ) ਸਤ ਚੇਤਨ ਅਤਿਸ਼ੈ ਕਰ ਨਿਰਲੇਪ ਹੈ।

[1]ਕਰਨ ਵਾਲਾ ਤੇ ਭੋਗਣ ਵਾਲਾ।

[1]ਆਪਣੇ ਸਰੂਪ ਨੂੰ ਦੇਖ।

ਇੱਤਜ਼ਾਦਿਕ ਗੀਤਾ ਮਹਿਂ ਕਹਜ਼ੋ।
ਰਿਦੈ ਗਜ਼ਾਨ ਅਰਜਨ ਸੁਨਿ ਲਹਜ਼ੋ।

ਬਾਸੁਦੇਵ[1] ਕਹਿ ਅਨਿਕ ਪ੍ਰਕਾਰਾ।
ਕਰਿਵਾਇਸਿ ਬਡਿ ਜੰਗ ਅਖਾਰਾ ॥੭॥
ਇਸਿ ਥਲ ਥਿਤਿ ਰਥ ਕ੍ਰਿਸ਼ਨ ਪੁਨੀਤਾ।
ਅਰਜਨ ਸਾਥਿ ਕਹੀ ਸ਼ੁਭ ਗੀਤਾ।
ਯਾਂ ਤੇ ਪਾਵਨ ਇਹ ਇਸਥਾਨਾ।
ਸੰਗਤਿ ਸਗਰੀ ਕਰਹੁ ਸ਼ਨਾਨਾ†' ॥੮॥

[1]ਕ੍ਰਿਸ਼ਨ ਜੀ ਨੇ।

†ਇਸੇ ਅੰਸੂ ਦੇ ਆਦ ਵਿਚ 'ਪੁੰਨ ਰੂਪ ਤੀਰਥ ਗੁਰੂ' ਕਵੀ ਜੀ ਆਪ ਕਹਿ ਆਏ ਹਨ, ਹੁਣ ਸਿੱਖ ਨੂੰ ਕਿਸੇ ਹੋਰ ਪਾਵਨ ਕਰਨ ਵਾਲੇ ਤੀਰਥ ਦੀ ਲੋੜ ਨਹੀਂ, ਗੁਰਬਾਣੀ ਤਾਂ ਇਸ ਉਪਦੇਸ਼ ਨਾਲ ਭਰੀ ਪਈ ਹੈ।

ਸੁਨਿ ਸਿੱਖਨਿ ਸੁਖ ਪਾਇ ਬਿਸਾਲਾ।
ਕੀਨਿ ਸ਼ਨਾਨ ਦਾਨ ਤਿਸਿ ਕਾਲਾ।
ਬਹੁਰ ਥਨੇਸਰ ਸਤਿਗੁਰ ਗਏ।
ਭੀਰ ਸੰਗ ਬਹੁ ਡੇਰਾ ਕਏ ॥੯॥
ਖਾਨ ਪਾਨ ਕਰਿ ਨਿਸਿ ਬਿਸਰਾਮੇ।
ਕਰਨਿ ਕੀਰਤਨ ਉਠਿ ਰਹਿ ਜਾਮੇ[1]।
ਰਾਗਨਿ ਕੀ ਧੁਨਿ ਸੁੰਦਰ ਸਾਥ।
ਉਪਜਤਿ ਪ੍ਰੇਮ ਪ੍ਰਮੇਸ਼ੁਰ ਨਾਥ ॥੧੦॥
ਭਯੋ ਪ੍ਰਕਾਸ਼ ਪ੍ਰਾਤਿ ਕੋ ਜਾਨਾ।
ਕੀਨ ਤੀਰਥਨਿ ਬਿਖੈ ਸ਼ਨਾਨਾ।
ਸਾਰਸੁਤੀ ਸਲਿਤਾ ਜਲ ਪਾਵਨ।
ਗਯੋ ਪ੍ਰਵਾਹ ਪੁੰਨ ਬਹੁ ਥਾਵਨ ॥੧੧॥
ਤੀਰਥ ਬ੍ਰਿੰਦ ਬਿਖੈ ਬਹਿ ਬਾਰੀ[1]।
ਪਾਵਨ ਕਰੀ ਭੂਮਿਕਾ ਸਾਰੀ।
ਤਿਸਿ ਮਹਿਂ ਕਰਿ ਸ਼ਨਾਨ ਹਰਖਾਏ।
ਜਪਿ ਪ੍ਰਭੁ ਦਾਨ ਦੀਨਿ ਸਮੁਦਾਏ ॥੧੨॥
ਸਭਿ ਤੀਰਥ ਅਰੁ ਨਗਰ ਮਝਾਰਾ।
ਸੁਨਿ ਸੁਨਿ ਸੁਧਿ ਨਰ ਕਰਹਿਂ ਉਚਾਰਾ†।
'ਸ਼੍ਰੀ ਨਾਨਕ ਤੇ ਤੀਸਰ ਥਾਨ।
ਬੈਠੇ ਗਾਦੀ ਗੁਰੂ ਮਹਾਨ ॥੧੩॥
ਸੋ ਤੀਰਥ ਕਰਿਬੇ ਕਹੁ ਆਯਹੁ।
ਮਹਾਂ ਜੋਤਿ ਜਿਨ ਜਗ ਬਿਦਤਾਯਹੁ।
ਸੰਨਜਾਸੀ ਬ੍ਰਹਮਚਾਰੀ ਬ੍ਰਿੰਦ।
ਪੰਡਿਤ ਬਿੱਦਜਾ ਬਿਖੈ ਬਿਲੰਦ ॥੧੪॥

[1]ਪਹਿਰ (ਰਾਤ) ਰਹੀ ਤੋਂ।

[1]ਵਗਦਾ ਹੈ ਜਲ।

†ਪਾ:-ਕਰਹਿਂ ਵਿਚਾਰਾ।

ਬੈਰਾਗੀ ਆਦਿਕ ਬਹੁ ਬੇਖਨਿ।
ਚਲਿ ਆਏ ਸਤਿਗੁਰ ਕਹੁ ਦੇਖਨਿ।
ਨਰ ਗ੍ਰਿਹਸਥੀ ਗੁਰ ਕੇ ਸਿਖ ਕੇਈ।
ਗੁਰੂ ਦਰਸ਼ ਹਿਤ ਆਏ ਤੇਈ ॥੧੫॥
ਲੇ ਕਰਿ ਕੇਤਿਕ ਸ਼ੁਭ ਪਕਵਾਨ।
ਕਿਨਹੂੰ ਸੁਮਨ ਸੁ ਲੀਨਸਿ ਪਾਨ।
ਕੋ ਫਲ ਮੂਲ ਲਜਾਇਬੋ ਕਰੈਂ।
ਚਾਰਹੁੰ ਬਰਨ ਭੇਟ ਕੋ ਧਰੈਂ ॥੧੬॥
ਦਰਸਹਿਂ ਸਤਿਗੁਰ ਕਰਿ ਕਰਿ ਨਮੋ।
ਭਈ ਭੀਰ ਭਾਰੀ ਤਿਹ ਸਮੋ।
ਦੇਖਤਿ ਸਰਬ ਪ੍ਰਤਾਪ ਉਚੇਰੇ।
ਧਰਜੋ ਸਰੂਪ ਜਨੁ ਗਜਾਨ ਬਡੇਰੇ[1] ॥੧੭॥

[1]ਮਾਨੋ ਗਿਆਨ ਤੇ ਬਜ਼ੁਰਗ ਸਰੀਰ ਧਾਰਨ ਕੀਤਾ ਹੈ।

ਪੰਡਿਤ ਅਰੁ ਸੰਨਜਾਸੀ ਬ੍ਰਿੰਦਾ।
ਢਿਗ ਬੈਠੇ ਹੰਕਾਰ ਬਿਲੰਦਾ।
ਸ੍ਰੀ ਸਤਿਗੁਰ ਕੋ ਦਰਸ਼ਨ ਕਰਜੋ।
ਕਰਿ ਬੰਦਨ ਕੋ ਪ੍ਰਸ਼ਨ ਉਚਰਜੋ ॥੧੮॥
'ਸ਼੍ਰੀ ਨਾਨਕ ਜੋ ਕੀਨਸਿ ਬਾਨੀ।
ਤਿਸ ਕੋ ਕਾਰਨ ਪਰਹਿ ਨ ਜਾਨੀ[1]।

[1]ਨਹੀਂ ਜਾਣਿਆ ਜਾਂਦਾ।

ਆਗੈ ਹੁਤੇ ਸੁ ਬੇਦ ਪੁਰਾਨ।
ਪਠਹਿਂ ਸੁਨਹਿਂ ਬਿਸਤਰੇ ਜਹਾਨ[1] ॥੧੯॥

[1]ਪੜ੍ਹਨਾ ਸੁਣਨਾ ਫੈਲਿਆ ਜਹਾਨ ਵਿਚ।

ਸੋ ਕੱਲਜਾਨ ਕਰਤਿ ਜੱਗਜਾਸੀ।
ਚਲਹਿਂ ਕਹੇ ਪਰ, ਕਾਟਹਿਂ ਫਾਸੀ[1]।

[1]ਜੇ (ਉਨ੍ਹਾਂ ਦੇ) ਕਹੇ ਪਰ ਚਲਦੇ ਸੀ ਉਸ ਦੀ ਫਾਂਸੀ ਕਟੀ ਜਾਂਦੀ ਸੀ।

ਮੁਕਤਿ ਪੰਥ ਕੋ ਨੀਕੀ ਭਾਂਤਿ।
ਬਰਨਜੋ ਉਪਦੇਸ਼ ਜੁ ਬਖਜਾਤ† ॥੨੦॥
ਤਿਨਿ ਕੇ ਹੋਤੇ ਸ਼੍ਰੀ ਗੁਰਬਾਨੀ†।

†ਪਾ:-ਬਰਨਜੋ ਹੈ ਉਪਦੇਸ਼ ਬਖਜਾਤ।
†ਪਾ:-ਸਤਿਗੁਰ ਬਾਣੀ।

ਕਜੋਂ ਕੀਨਸਿ ਕੁਛ ਜਾਇ ਨ ਜਾਨੀ?'
ਇਸ ਪ੍ਰਕਾਰ ਤਿਨਿ ਤੇ ਸੁਨਿ ਕਾਨ।
ਸ਼੍ਰੀ ਗੁਰ ਕੀਨਸਿ ਸ਼ਬਦ ਬਖਾਨਿ ॥੨੧॥

ਸ੍ਰੀ ਮੁਖਵਾਕ:
ਮਹਲਾ ੩ ਗਉੜੀ ਬੈਰਾਗਣਿ ॥

ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ
ਕਿਆ ਧਰਤੀ ਮਧੇ ਪਾਣੀ ਨਾਹੀ ॥
ਜੈਸੇ ਧਰਤੀ ਮਧੇ ਪਾਣੀ ਪਰਗਾਸਿਆ
ਬਿਨੁ ਪਗਾ ਵਰਸਤ ਫਿਰਾਹੀ ॥੧॥
ਬਾਬਾ ਤੂੰ ਐਸੇ ਭਰਮੁ ਚੁਕਾਹੀ ॥
ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥
ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥
ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥
ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥
ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥
ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ ॥
ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥

ਚੌਪਈ:

'ਬੇਦ ਪੁਰਾਨਨਿ ਕੋ ਉਪਦੇਸ਼।
ਕਿਸਹੂੰ ਕੋ ਪ੍ਰਾਪਤਿ ਕਿਸਿ ਦੇਸ਼।
ਪ੍ਰਥਮੇ ਨੀਕੀ ਹੋਵਹਿ† ਜਾਤਿ‡।
ਪੁਨ ਤਿਸਿ ਤੇ ਚਹਿ ਮਤਿ ਅਵਿਦਾਤਿ[1] ॥੨੨॥

†ਪਾ:-ਹੋਵਤ। ‡ਸ਼ੂਦਰ ਆਦਿ ਜਾਤੀਆਂ ਨੂੰ ਵੇਦ ਪੜ੍ਹਨੇ ਦਾ ਅਧਿਕਾਰ ਨਹੀਂ। ਸੋ ਸਰਬ ਸਾਧਾਰਣ, ਕਿਰਤੀ, ਜ਼ਿਮੀਦਾਰ, ਮਜ਼ਦੂਰ ਤਾਂ ਮੁਕਤੀ ਤੋਂ ਏਨੀ ਗੱਲ ਨਾਲ ਹੀ ਵਾਂਜੇ ਗਏ।

[1]ਉਸ ਤੋਂ (ਅਗੇ) ਫੇਰ ਮਤ ਉਜਲ ਚਾਹੀਦੀ ਹੈ।

ਬਹੁਰ ਅਭੱਜਾਸ ਕਮਾਵਹਿਂ ਘਨੋ।
ਦੂਰਿ ਦੂਰਿ ਬੈਠਤਿ ਕਬਹੂੰ ਭਨੋ[1]।

[1]ਕਦੇ ਛੁਪ ਛੁਪ ਕੇ ਬੈਠਕੇ ਉਚਾਰੇ, ਭਾਵ, ਏਕਾਂਤ ਬੈਠਕੇ ਵਿਦਯਾ ਘੋਖੇ।

ਪੁਨਹਿ ਪ੍ਰੇਮ ਪਰਲੋਕ ਕਰੈਜੋ।
ਕੋਟਿ ਮਧੇ ਨਰ ਕੋ ਨਿਤਰੈ ਜੋ[1]§ ॥੨੩॥

[1]ਕ੍ਰੋੜਾਂ ਵਿਚ ਕੋਈ (ਇਕ) ਨਰ (ਹੀ ਹੁੰਦਾ ਹੈ) ਜੋ ਨਿਤਰਦਾ ਹੈ।

ਜਥਾ ਕੂਪ ਕੋ ਨੀਰ ਪਛਾਨ।
ਕੋ ਜਬ ਘਾਲਹਿ ਘਾਲ ਮਹਾਂਨ[1]।
ਨਿਜ ਹਿਤ ਕੁਛ ਖੇਤੀ ਕਰਿ ਲੇਤਿ।
ਜੇ ਨਿਤ ਪਾਲਨਿ ਸੋਂ ਕਰਿ ਹੇਤ[1] ॥੨੪॥

[1]ਮਹਾਂਨ ਕਮਾਈ ਕਰੇ।

[1]ਉਹ ਬੀ ਤਾਂ) ਜੇ ਨਿੱਤ (ਖੇਤੀ ਦੇ) ਪਾਲਣ ਦਾ ਹਿਤ ਕਰੀ ਰਖੇ।

ਸ੍ਰੀ ਸਤਿਗੁਰ ਕੋ ਸਬਦ ਸੁਖਾਰੋ।
ਸਰਬ ਜਾਤਿ ਕੋ ਹੈ ਅਧਿਕਾਰੋ।
ਸਰਬ ਕਾਲ ਅਰੁ ਸਗਰੇ ਦੇਸ਼।
ਲਘੁ ਬਿਸਾਲ ਸਭਿ ਹਤਹਿਂ ਕਲੇਸ਼[1] ॥੨੫॥

[1]ਛੋਟੇ ਵਡੇ ਸਭ ਦੇ ਕਲੇਸ਼ ਨਾਸ਼ ਕਰਦੇ ਹਨ (ਗੁਰਸ਼ਬਦ)।

ਧਨੀ ਨਿਰਧਨੀ ਸਭਿ ਲੇ ਪਾਇ।
ਊਠਤਿ ਬੈਠਤਿ ਹਰਿ[†] ਗੁਨਗਾਇ।
ਬਿਨਾ ਸੌਚ, ਕੈ ਕਰਹਿ ਸ਼ਨਾਨ।
ਕਰਹਿ ਭਜਨ ਪਾਵਨਿ ਕੱਲਜਾਨ ॥੨੬॥
ਨੀਚ ਊਚ ਸਭਿ ਕੌ ਇਕਿ ਸਾਰ।
ਤਿਸਿ ਪਰ ਸੁਨਿ ਦ੍ਰਿਸ਼ਟਾਂਤ ਉਦਾਰ।
ਬੇਦ ਪੁਰਾਨ ਕੂਪ ਜਲ ਜੈਸੇ।
ਬਰੋਸਾਇ ਕੋ ਇਕ ਕਿਤਿ ਕੈਸੇ[1] ॥੨੭॥

ਸਤਿਗੁਰ ਬਾਨੀ ਮੇਘ[1] ਸਮਾਨ।
ਬਰਖੈ ਚਹੁੰਦਿਸ਼ਿ ਬਿਖੈ ਮਹਾਂਨ।
ਬਨ ਕੇ ਪਸੁ ਪੰਛੀ ਸੁਖ ਪਾਵਹਿਂ।
ਕਰਹਿਂ ਪਾਨ ਅਰੁ ਤਪਤ ਮਿਟਾਵਹਿਂ ॥੨੮॥
ਕੂਪ ਕਿਸੂ ਕੈ ਹੋਇ ਕਿ ਨਾਂਹੀ।
ਇਕ ਸਮ ਘਨ ਤੇ ਸਭਿ ਸੁਖ ਪਾਂਹੀ।
ਸਗਰੇ ਖੇਤੀ ਬੋਇ ਪਕਾਇਂ[1]।
ਬਿਨਾ ਜਤਨ ਸਭਿ ਹੀ ਸੁਖ ਪਾਇਂ ॥੨੯॥
ਤਜੋਂ ਸਤਿਗੁਰ ਕੇ ਸ਼ਬਦ ਸੁਖੇਨ।
ਪਢਿ ਗਤਿ ਪ੍ਰਾਪਤਿ ਜੇਨ ਰੁ ਕੇਨ[1]।
ਧਰਤੀ ਬਿਖੈ ਕੂਪ ਕੋ ਪਾਨੀ।
ਤਊ ਮੇਘ ਬਰਖਹਿ, ਸੁਖ ਠਾਂਨੀ ॥੩੦॥
ਯਾਂ ਤੇ ਪੰਡਤਿ ਰਿਦੈ ਬਿਚਾਰਹੁ।
ਘਨ ਅਰੁ ਕੂਪ ਨੀਰ ਨਿਰਧਾਰਹੁ।
ਗੁਰਬਾਨੀ ਕੋ ਕਾਰਨ ਏਹੂ।
ਸੁਨਹੁ ਸੁਜਨ! ਨਹਿਂ ਕਰਹੁ ਸੰਦੇਹੂ ॥੩੧॥
ਬਰੋਸਾਇਂ ਲਾਖਹੁਂ ਗੁਰ ਬਾਨੀ।
ਊਚ ਨੀਚੁ ਕੈ ਏਕ ਸਮਾਨੀ।
ਪ੍ਰੇਮ ਠਾਨਿ ਜੋ ਪਠਹਿ ਬਿਚਾਰਹਿ।
ਬਹੁਰ ਕਮਾਵਹਿ ਹੁਇ ਨਿਸਤਾਰਹਿ'

[†]ਪਾ:-ਰਹਿ।

[1]ਵਰੋਸਾਉਂਦਾ ਹੈ ਭਾਵ ਲਾਭ ਪ੍ਰਾਪਤ ਕਰਦਾ ਹੈ ਕੋਈ ਇਕ ਕਿਧਰੇ।

[1]ਬੱਦਲ।

[1]ਬੀਜ ਕੇ ਪਕਾਉਂਦੇ ਹਨ।

[1]ਜਿਸ ਕਿਸੇ ਨੇ।

॥੩੨॥
ਨਗਰ ਤੀਰਥਨਿ ਪਰ ਜੋ ਬਾਸੀ।
ਸੁਨਿ ਕਰਿ ਸਗਰੇ ਭਏ ਹੁਲਾਸੀ।
ਬੰਦਨ ਕਰਿ ਸਭਿਹੂੰਨਿ ਸਰਾਹੇ।
ਗਏ ਆਪਨੇ ਧਾਮਨਿ† ਮਾਂਹੇ ॥੩੩॥

†ਪਾ:-ਥਾਨਨ।

ਇਸ ਪ੍ਰਕਾਰ ਕੁਛ ਚਰਚਾ ਭਈ।
ਸੁਨਿ ਕੇਤਿਕ ਕੀ ਦੁਰਮਤਿ ਗਈ।
ਖਾਨ ਪਾਨ ਕਰਿ ਸੰਗਤਿ ਸਾਥ।
ਦੂਜੀ ਨਿਸ ਬਾਸੇ ਜਗਨਾਥ ॥੩੪॥
ਦਿਵਸ ਤੀਸਰੇ ਤੀਰਥ ਆਨ।
ਸਭਿ ਸਿੱਖਜਨ ਜੁਤਿ ਕੀਨਿ ਸ਼ਨਾਨ।
ਜਥਾ ਸ਼ਕਤਿ ਸਭਿਹਿਨਿ ਦੇ ਦਾਨ।
ਬੈਠੇ ਡੇਰੇ ਕ੍ਰਿਪਾ ਨਿਧਾਨ ॥੩੫॥
ਖਾਨਪਾਨ ਸੰਗਤਿ ਸਭਿ ਕਰਿ ਕੈ।
ਗੁਰ ਢਿਗ ਆਇ ਹਰਖ ਕਹੁ ਧਰਿ ਕੈ।
ਹਾਥ ਜੋਰਿ ਸਭਿ ਬੂਝਨ ਕੀਨੇ।
'ਸ਼੍ਰੀ ਗੁਰ! ਤੁਮ ਉਰ ਸਭਿ ਕੁਛ ਚੀਨੇ ॥੩੬॥
ਇਹ ਕੁਰਛੇਤ੍ਰ ਕੋਸ ਅਠਤਾਲੀ।
ਕਿਮਿ ਪੁਨੀਤ ਇਹ ਭਯੋ ਬਿਸਾਲੀ।
ਤੀਰਥ ਜਿਸ ਮਹਿਂ ਬਨੇ ਹਜ਼ਾਰੋਂ।
ਅਨਿਕ† ਭਏ ਤਪਸੀ ਤਪ ਧਾਰੋ ॥੩੭॥

†ਪਾ:-ਅਧਿਕ।

ਥਾਨ ਪੁਨੀਤ ਜਾਨਿ ਇਹ ਮਹਾਂ।
ਕੈਰਵ ਪਾਂਡਵ ਲਰਿ ਮਰਿ ਜਹਾਂ।
ਕਿਸਿ ਕਾਰਣ ਤੇ ਪਾਵਨ ਭਯੋ?
ਬਹੁਤਿ ਨਰਨਿ ਤਨ ਤਜਾਗਨਿ ਕਿਯੋ ॥੩੮॥
ਕੌਤਕ ਬਰਤੈ ਰਿਦੈ ਹਮਾਰੇ।
ਸਕਲ ਸੁਨਾਵਹੁ ਕਥਾ ਉਚਾਰੇ।'
ਸਭਿ ਸੰਗਤਿ ਕੇ ਸੁਨਿ ਕੈ ਬੈਨ।
ਕਰੁਨਾ ਭਰੇ ਰਸੀਲੇ ਨੈਨ ॥੩੯॥
ਪਰਉਪਕਾਰ ਕਰਨਿ ਨਿਤਿ ਚਾਹਤਿ।

ਬਹੁ ਲੋਕਨ ਕੀ ਦੁਰਮਤਿ ਦਾਹਤਿ।
ਜਿਸ ਕਾਰਨ ਕੋ ਧਰਿ ਅਵਿਤਾਰਾ।
ਸੋ ਨਿਤ ਕਰਤਿ ਭਗਤਿ ਬਿਸਥਾਰਾ ॥੪੦॥
ਕਥਾ ਪੁਰਾਤਨ ਬਹੁ ਚਿਰ ਕੇਰੀ।
ਗਿਨਤੀ ਸੰਮਤ ਪਰਹਿ ਨ ਹੇਰੀ।
ਜਗਤ ਆਦਿ ਕੋ ਇਹ ਬਿਰਤਾਂਤ[1]।
ਸ੍ਰੀ ਗੁਰ ਚਹਯੋ ਕਰਨਿ ਬੱਖਜਾਤ ॥੪੧॥
'ਭੋ ਸੰਗਤਿ! ਸੁਨੀਅਹਿ ਦੇ ਕਾਨ।
ਉਪਜਯੋ ਨਹਿਂ ਜਬਿ ਜਗਤ ਮਹਾਂਨ।
ਸ੍ਰੀ ਨਾਰਾਇਣ ਬੈਠੇ ਇਹਾਂ।
ਭਯੋ ਇਤਕ ਮਹਿਂ[1] ਆਸਨ ਮਹਾਂ ॥੪੨॥
ਅਸ਼ਟ ਕੋਸ ਲਗਿ ਨੀਚੇ ਥਾਨ।
ਆਗੇ ਜਾਨੁ[1] ਬਧੇ ਮਹਾਂਨ।
ਉੱਤਰ ਦਿਸ਼ਿ ਭੀ ਪ੍ਰਿਸ਼ਟਿ ਬਡੇਰੀ।
ਦੱਖਣ ਕੋ ਮੁਖ ਕਿਯ ਤਿਸ ਬੇਰੀ ॥੪੩॥
ਅਸ਼ਟ ਕੋਸ ਚਉਗਿਰਦੇ ਮਾਂਹਿ।
ਮੱਧ ਥਾਨ ਭਗਵਾਨ ਸੁ ਆਹਿ[1]।
ਸੋ ਥਲ ਇਹੈ ਥਨੇਸਰ ਜਾਨਹੁ।
ਮਹਾਂ ਮਹਾਤਮ ਰਿਦੈ ਪ੍ਰਮਾਨਹੁ' ॥੪੪॥
ਸੁਨਿ ਸੰਗਤਿ ਗੁਰਿ ਬੂਝਨ ਕੀਨੇ।
'ਇਹਾਂ ਪ੍ਰਮੇਸ਼ੁਰ ਕਿਮ ਆਸੀਨੇ?
ਕੋ ਕਾਰਨ ਭਾ? ਬਰਨਨ ਕਰਿਯਹਿ।
ਸਭਿ ਸਿੱਖਜਨਿ ਕੀ ਇੱਛਾ ਪੁਰਿਯਹਿ ॥੪੫॥
ਭੂਤ ਭਵਿੱਖਜ ਤੀਨਹੂੰ ਕਾਲ।
ਰਾਵਰਿ ਕੋ ਸਭਿ ਗਜਾਤ ਬਿਸਾਲ।'
ਸ੍ਰੀ ਗੁਰ ਅਮਰਦਾਸ ਸੁਖਰਾਸ।
ਨਿਜ ਦਾਸਨ ਕੀ ਪੂਰਤਿ ਆਸ ॥੪੬॥
ਕਹਿਨ ਲਗੇ ਇਤਿਹਾਸ ਪੁਰਾਤਨਿ[†]।

[1]ਜਗਤ ਦੇ ਮੁੱਢ ਦਾ ਇਹ ਬ੍ਰਿਤਾਂਤ।

[1]ਇਤਨੀ ਥਾਂ ਵਿਚ।

[1]ਗੋਡੇ।

[1]ਵਿਸ਼ਨੂੰ ਦਾ ਹੈਸੀ।

†ਧਰਤੀ ਦਾ ਇਕ ਨਾਮ ਮੇਦਨੀ ਹੈ। ਮੇਦਾ ਨਾਮ ਮਿੱਝ ਦਾ ਹੈ। ਪੁਰਾਣਾਂ ਨੇ ਮੇਦਨੀ ਦੇ ਬਣਨ ਦਾ ਕਾਰਣ (ਮੇਦਾ =) ਮਿੱਝ ਦੱਸਿਆ ਹੈ, ਤੇ ਦੋ ਰਾਖਸ਼ਾਂ ਦੇ ਮਾਰੇ ਜਾਣ ਤੇ ਉਹਨਾਂ ਤੋਂ ਧਰਤੀ ਬਣਨ ਦੀ ਕਥਾ ਲਿਖੀ ਹੈ। ਸੋ ਕਥਾ ਪੁਰਾਣਾਂ ਵਿਚੋਂ ਵਾਚੀ ਹੋਈ ਕਵਿ ਜੀ ਅੱਗੇ ਦੇਣ ਲੱਗੇ ਹਨ। ਅੱਗੇ ਆਉਣ ਵਾਲੀ ਸਾਰੀ ਕਹਾਣੀ ਨੂੰ ਗੁਰੂ ਜੀ ਵਲੋਂ ਨਹੀਂ ਸਮਝਣਾ ਚਾਹੀਏ। ਉਹਨਾਂ ਦੀ ਬਾਣੀ ਦੱਸਦੀ ਹੈ ਕਿ ਐਸੀਆਂ ਕਹਾਣੀਆਂ ਪਰ ਸਤਿਗੁਰਾਂ ਦਾ ਵਿਸ਼ਵਾਸ਼ ਨਹੀਂ ਸੀ ਤੇ ਨਾ ਆਪ ਐਸੇ ਉਪਦੇਸ਼ ਕਰਦੇ ਸਨ। ਚੌਵੀਸ ਅਵਤਾਰ ਨਾਮੇ ਰਚਨਾ ਵਿਚ ਲਿਖਿਆ ਹੈ ਕਿ ਬਿਸ਼ਨੁ ਪੰਜ ਹਜ਼ਾਰ ਵਰ੍ਹੇ ਮਧੁ ਕੈਟਭ ਨਾਲ ਲੜਦਾ ਜਿੱਤ ਨਾ ਸਕਿਆ ਤਾਂ ਅਕਾਲ ਪੁਰਖ ਨੇ ਸਹਾਇਤਾ ਕੀਤੀ ਤਾਂ ਫਤੇ ਹੋਈ। ਓਥੇ ਵਿਸ਼ਨੂੰ ਵੱਖਰਾ ਹੈ ਤੇ ਅਕਾਲ ਪੁਰਖ ਵੱਖਰਾ ਹੈ ਜੋ ਸਰਬ ਸ਼ਿਰੋਮਣੀ ਹੈ। ਵਿਸ਼ਨੂੰ ਤੇ ਅਕਾਲ ਪੁਰਖ ਦਾ ਕਵੀ ਜੀ ਨੇ ਏਥੇ ਫਰਕ ਨਹੀਂ ਵਿਖਾਇਆ। ਇਸ ਪ੍ਰਸੰਗ ਵਿਚ ਕਵਿਤਾ ਦੇ ਨੁਕਤੇ ਤੋਂ ਬੀਰਰਸ ਦਾ ਵਰਣਨ ਸੁਹਣਾ ਹੈ।

ਜਿਮ ਕੀਨੋ ਸ਼੍ਰੀ ਪ੍ਰਭੁ ਸਨਾਤਨ।
ਸੰਗਤਿ ਸੁਨਹਿ ਸੁ ਕਥਾ ਨਰਾਯਨ।
ਜਿਸ ਤੇ ਹੋਵਤਿ ਪਾਪ ਪਲਾਯਨ ॥੪੭॥

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਕੁਰਛੇਤਰ ਆਗਮਨ ਸ਼੍ਰੀ ਅਮਰ' ਪ੍ਰਸੰਗ ਬਰਨਨੰ ਨਾਮ ਖ਼ਸ਼ਟ ਚੱਤ੍ਵਾਰਿੰਸਤੀ ਅੰਸੂ ॥੪੬॥

## ੪੭. [ਮੇਦਨੀ ਦੀ ਆਦ ਕਥਾ, ਮਧੁ ਕੈਟਭ ਦਾ ਯੁੱਧ]।

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਸ੍ਰੀ ਨਾਰਾਯਣ† ਹਰਿ ਪ੍ਰਭੂ, ਸੇਜ ਸ਼ੇਸ਼ ਤੇ ਪਾਇ।

†ਨਾਰਾਯਣ ਨਾਮ ਆਮ ਕਰਕੇ ਵਿਸ਼ਨੂੰ ਦਾ ਹੀ ਹੈ। ਪੌਰਾਣਾਂ ਵਿਚ ਅਨੇਕ ਵਿਤਪਤੀਆਂ ਇਸ ਦੀਆਂ ਹਨ ਪਰ ਆਮ ਪ੍ਰਸਿੱਧ ਇਹ ਹੈ-ਨਾਰ = ਜਲ, ਆਯਣ = ਘਰ। = ਜਿਸ ਦਾ ਸਭ ਤੋਂ ਪਹਿਲਾਂ ਅਯਣ (ਅਧਿਸ਼੍ਰਾਨ) ਜਲ ਹੋਇਆ ਸੀ। ਯਜੁਰ ਵੇਦ ਅਰ ਸ਼ਤਪਥ ਬ੍ਰਾਹਮਣ ਵਿਚ ਇਹ ਪਦ ਵਿਸ਼ਨੂੰ ਤੇ ਪ੍ਰਥਮ ਪੁਰਖ ਦੇ ਅਰਥਾਂ ਵਿਚ ਆਇਆ ਹੈ।

ਸੁਪਤਿ ਜਥਾ ਸੁਖ ਕਾਲ ਚਿਰ[1], ਜਿਹ ਜੋਗੀ ਜਨ ਧਜਾਇ ॥੧॥

[1]ਜੋ ਸ਼ੇਸ਼ ਨਾਗ ਦੀ ਸੇਜਾ ਪਰ ਪੈਕੇ ਸੌਂਦੇ ਹਨ ਚਿਰ ਕਾਲ ਤੱਕ ਸੁਖ ਪੂਰਬਕ।

ਚੌਪਈ:

ਪਰਮ ਸਰੂਪ ਤੇਜ ਅਤੁਲਤ ਹੈ।
ਬੀਜ ਭੂਤ ਸਭਿ ਜਗ ਕੋ ਅਤਿਹੈ[1]।

[1]ਜੋ ਵੱਡਾ ਮੂਲ ਤੱਤ ਸਾਰੇ ਜਗਤ ਦਾ ਹੈ।

ਨਿਜ ਮਹਿਂ ਧਰਤੋ ਸ਼ਕਤਿ ਅਨੰਤ।
ਸ੍ਰਿਸ਼ਟਿ ਸਥਿਰ ਸੰਘਾਰ ਕਰੰਤ[1] ॥੨॥

[1]ਦੁਨੀਆਂ ਦੀ ਉਤਪਤੀ ਪਾਲਣਾ ਤੇ ਨਾਸ਼ ਕਰਦਾ ਹੈ।

ਪਰਮ ਪੁਰਖ ਪਰਮੇਸ਼ੁਰ ਪੂਰਨ।
ਅਨਉਪਮਾ ਗਨ ਸ਼ੱਤ੍ਰ ਚੂਰਨ[1]।

[1]ਉਪਮਾ ਤੋਂ ਰਹਿਤ ਤੇ ਸਮੂਹ ਸ਼ੱਤ੍ਰਆਂ ਦੇ ਚੂਰਨ ਕਰਨ ਵਾਲਾ ਹੈ।

ਨਿਰਭੈ ਅਨੰਦ ਰੂਪ ਪਰਮਾਤਮ।
ਹੋਤਿ ਚਰਾਚਰ[1] ਸਭਿ ਕੋ ਆਤਮ ॥੩॥

[1]ਚਰ+ਅਚਰ = ਜੜ੍ਹ ਚੇਤਨ।

ਸ਼ਯਾਮਲ ਅਲਸੀ ਕੁਸਮ ਸਮਾਨ।
ਮ੍ਰਿਦੁਲ ਮਧੁਰ ਮੁਖ ਤੇ ਮੁਸਕਯਾਨ।
ਅਯੁਤ ਬਿਲੋਚਨ ਮੁੱਦ੍ਰਿਤ ਕਰੇ।
ਰਤਨ ਤਲਪ[1] ਪਰ ਸ਼੍ਰੀ ਪ੍ਰਭੁ ਥਿਰੇ ॥੪॥

[1]ਰਤਨਾ (ਜੜੀ) ਸੇਜ।

ਚਹੁਂਦਿਸ਼ਿ ਮਹਿਂ ਪਸਰਯੋ ਜਲ ਜਾਲਾ।
ਅਪਰ ਨ ਕੁਛ ਪੱਯਤਿ ਕਿਤਿ ਭਾਲਾ[1]†।

[1]ਢੂੰਡਿਆ ਹੋਇਆ। †ਪਾ:-ਕਾਲਾ।

ਕਰਤਾ ਪੁਰਖ ਇੱਛ ਅਨੁਸਾਰੇ।
ਕਮਲ ਨਾਭਿ ਭਾ ਯੁਤ ਬਿਸਥਾਰੇ[1] ॥੫॥

[1]ਨਾਭੀ ਦਾ ਕਮਲ ਵਿਸਤਾਰ ਸਹਿਤ ਹੋਇਆ।

ਤਿਸ ਤੇ ਬ੍ਰਹਮਾ ਉਤਪਤਿ ਹੋਵਾ।
ਨੇਤ੍ਰਨਿ ਤੇ ਜਲ ਜਹਿਂ ਕਹਿਂ ਜੋਵਾ।
ਤਿਸੀ ਕਮਲ ਕੇ ਥਲ ਕੋ ਪਾਇ।
ਲਗਯੋ ਕਰਨਿ ਤਪ ਕੋ ਤਪਤਾਇ ॥੬॥
ਪੁਨਹ ਅਕਾਲ ਪੁਰਖ ਇਛ ਠਾਨਿ।

ਹਾਥ ਆਂਗੁਰੀ ਦੇ ਕਰਿ ਕਾਨ।
ਕੁਛਕ ਹਲਾਇ ਸੁਕੰਡੂ[1] ਕਰਿ ਕੈ। [1]ਖੁਰਕ ਕੇ।
ਕਿਤਿਕ ਤਹਾਂ ਤੇ ਮੈਲ ਨਿਕਰਿ ਕੈ ॥੭॥
ਨਿਜ ਅਨਾਮਿਕਾ ਤੇ ਸੁ ਬਗਾਈ[1]। [1]ਚੀਚੀ ਨਾਲ ਉਂਗਲੀ ਨਾਲ ਵਗਾਹ ਮਾਰੀ।
ਜੋਜਨ ਕਿਤਿਕ ਪਰੀ ਕਿਤਿ ਜਾਈ।
ਤਿਸ ਤੇ ਦੈਤ ਦੋਇ ਤਨ ਧਾਰੇ।
ਬਲੀ ਬਿਸਾਲ ਬਡੀ ਭੁਜ ਵਾਰੇ ॥੮॥
ਬ੍ਰਿਧੇ ਕਲੇਵਰ[1] ਤਿਨ ਤਤਕਾਲਾ। [1]ਸਰੀਰ ਵਧੇ।
ਅੱਪ੍ਰਮਾਨ[1] ਬਲ ਮਹਤ ਕਰਾਲਾ। [1]ਬਿਅੰਤ।
ਚਹੁੰਦਿਸ਼ਿ ਬਿਚਰਹਿਂ ਜਲ ਕੇ ਮਾਂਹੀ।
ਭਰੇ ਗਰਬ ਤੇ ਰਣ ਉਤਸਾਹੀ ॥੯॥
ਮਹਾਂ ਬਦਨ ਅਰੁ ਦਾੜ੍ਹ[1] ਜਿਨਹੁਂ ਕੇ। [1]ਦਾੜ੍ਹਾਂ।
ਰਕਤ ਬਿਲੋਚਨ ਭੀਮ ਤਿਨਹੁਂ ਕੇ।
ਦੰਡ ਪ੍ਰਚੰਡ[1] ਬਜਾਵਹਿਂ ਬਲ ਤੇ। [1]ਭੁਜਚੰਡੇ ਤੀਖਣ।
ਭੈਰਵ[1] ਗਰਜ ਉਤਾਇਲ ਚਲਤੇ ॥੧੦॥ [1]ਭਿਆਨਕ।
ਬਿਚਰਤਿ ਆਇ ਪਹੂੰਚੇ ਤਹਿਂਵਾ।
ਹੁਤੋ ਕਮਲ ਪਰ ਬ੍ਰਹਮਾ ਜਹਿਂਵਾ।
ਦੇਖਿ ਦੁਹਨ ਕੋ ਡਰਜੋ ਬਿਸਾਲੇ।
ਕਾਲੇ ਪਰਬਤ ਮਨਹੁਂ ਕਰਾਲੇ[1] ॥੧੧॥ [1]ਮਾਨੋਂ ਕਾਲੇ ਪਹਾੜ ਭਿਆਨਕ।
ਤਨ ਰੁਹਿ ਖਰੇ ਤਰੋਵਰੁ ਜਾਲ[1]। [1]ਤਨ ਦੇ ਰੋਮ ਮਾਨੋ ਖੜੇ ਹਨ ਦਰਖਤ ਸਮੂਹ।
ਜਾਨੁ ਜੁਗ ਜੁਗ ਸ਼ਿੰਗ ਬਿਸਾਲ[1]। [1]ਦੋ ਗੋਡੇ ਮਾਨੋਂ ਪਹਾੜ ਦੇ ਟਿਲੇ ਹੀ ਹਨ।
ਭੁਜਾ ਭੁਜੰਗਰਾਜ ਸੇ[1] ਨਿਕਸੇ। [1]ਬਾਹਵਾਂ ਸ਼ੇਸ਼ਨਾਗ ਵਤ।
ਮਹਿਦ ਤਲਾਉ ਬਿਲੋਚਨ ਬਿਕਸੇ ॥੧੨॥
ਰਕਤ ਬਰਨ ਸ਼੍ਰੋਣਤ ਕੇ ਪੂਰੇ।
ਸੈਲ ਦਘਧ ਜਨੁ ਆਇ ਹਦੂਰੇ[1]†। [1]ਮਾਨੋਂ ਦਗ ਦਗ ਕਰਦੇ (ਭਾਵ ਬਲਦੇ) ਪਹਾੜ ਸਾਮ੍ਹਣੇ ਆਏ। †ਪਾ:-ਅਦੂਰੇ।
ਨਿਦ੍ਰਾ ਜੋਗ ਬਿਖੈ ਗੋਸਾਈਂ।
ਲਖਿ ਬਿਧਿ ਨੇ[1] ਤਬਿ ਕੀਨ ਉਪਾਈ ॥੧੩॥ [1]ਬ੍ਰਹਮਾਂ ਨੇ ਲਖ ਕੇ।
ਸਤੁਤ ਮਹਾਂ ਮਾਯਾ ਕੀ ਠਾਨੀ†। †ਪਾ:-ਆਦਿ ਸ਼ਕਤਿ ਦੀ ਉਸਤਤਿ ਠਾਨੀ।
'ਉਤਪਤ ਸਥਿਤ ਹਤਨ ਜਗ ਰਾਨੀ[1]। [1]ਪੈਦਾ ਕਰਨ, ਪਾਲਣ ਤੇ ਮਾਰਨ ਵਾਲੀ ਹੇ ਜਗਤ ਦੀ ਰਾਣੀ।

ਨਿੱਦ੍ਰਾ ਰੂਪ ਭਗਵਤੀ ਮਹਾਂ।
ਸ੍ਵਾਹਾ ਸੁਧਾ ਬਖਟਕ੍ਰਿਤ ਅਹਾ[1] ॥੧੪॥

[1]ਸ੍ਵਾਹਾ = ਦੇਵਤਿਆਂ ਨਮਿੱਤ ਅਹੂਤੀ ਦੇਕੇ ਇਹ ਸ਼ਬਦ ਉਚਾਰ ਹੁੰਦਾ ਹੈ, [ਸੰਸ:-ਸ੍ਵਾਹਾ]। (ਅ) ਇਹ ਅਹੂਤੀ-ਵਜਕਤੀਵਾਨ ਵੀ ਸਮਝਦੇ ਹਨ, ਤੇ ਇਸ ਨੂੰ ਅਗਨਿ ਦੇਵਤਾ ਦੀ ਇਸਤ੍ਰੀ ਆਖਦੇ ਹਨ, ਇਸ ਦਾ ਸਰੀਰ ਚਾਰ ਵੇਦਾਂ ਦਾ, ਤੇ ਇਸ ਦੇ ਅੰਗ ਛੇ ਅੰਗਾਂ ਦੇ ਬਣੇ ਦੱਸੀਦੇ ਹਨ। (ੲ) ਸ੍ਵਾਹਾ ਨੂੰ ਰੁਦ੍ਰਾ ਪਸ਼ੁਪਤੀ ਦੀ ਇਸਤ੍ਰੀ ਵੀ ਕਹਿੰਦੇ ਹਨ। ਸੁਧਾ = ਸ੍ਵਧਾ, -ਇਕ ਸ਼ਬਦ ਜੋ ਪਿਤ੍ਰਾਂ ਨਮਿੱਤ ਅਹੂਤੀ ਦੇਕੇ ਉਚਾਰਦੇ ਹਨ। ਮਨੂੰ ਅਨੁਸਾਰ ਇਸ ਦਾ ਉਚਾਰਣ ਸ਼੍ਰਾਧ ਕਰਨ ਵਾਲੇ ਲਈ ਬਹੁਤ ਗੁਣਕਾਰੀ ਹੈ (ਮਨੂੰ ੩.੨੫੨)। (ਅ) ਦਕਸ਼ ਦੀ ਇਕ ਕੰਨਿਆਂ ਜੋ ਪਿਤਰਾਂ ਦੀ ਇਸਤ੍ਰੀ ਕਹੀ ਗਈ ਹੈ। ਕਈ ਵੇਰ ਅੰਗਿਰਾ, ਰੁਦਰ ਤੇ ਅਗਨੀ ਦੀ ਇਸਤ੍ਰੀ ਨੂੰ ਬੀ 'ਸ੍ਵਧਾ' ਕਿਹਾ ਗਿਆ ਹੈ। ਬਖਟ = ਵਖਟ, -ਵਖਟ ਸ਼ਬਦ ਦੇਵਤਿਆਂ ਨੂੰ ਅਹੂਤੀ ਦੇ ਕੇ ਉਚਾਰਦੇ ਹਨ। ਇਹ ਪਦ ਵੇਦਕ ਯੱਗਾਂ ਵਿਚ ਵਰਤੀਂਦਾ ਸੀ। (ਅ) ੩੩ ਦੇਵਤਿਆਂ ਵਿਚੋਂ ਇਕ ਦਾ ਨਾਮ ਜੋ ਵੇਦਕ ਦੇਵਤੇ ਕਹੀਦੇ ਹਨ। ਵਖਟਕ੍ਰਿਤ = 'ਵਖਟ' ਸ਼ਬਦ ਕਹਿਕੇ ਅਗਨੀ ਵਿਚ ਦਿੱਤੀ ਗਈ ਅਹੂਤੀ। ਪਰੰਤੂ ਇਥੇ ਕਵਿ ਜੀ ਦੀ ਮੁਰਾਦ ਇਹ ਹੈ ਕਿ ਉਹ ਦੇਵੀ ਦੇ ਨਾਵਾਂ ਵਿਚ ਇਹ ਬੀ ਉਸੇ ਦੇ ਨਾਮ ਗਿਣ ਰਹੇ ਹਨ।

ਹ੍ਰੀ ਸ਼੍ਰੀ ਪਰਮ ਈਸ਼ੁਰੀ ਪੁਸ਼ਟੀ[1]।
[1]ਦੇਵੀ ਦੇ ਨਾਮ ਹਨ। ਪੁਸ਼ਟੀ = ਵਡੀ ਯਾ ਮੋਟਿਆਂ ਕਰਨ ਵਾਲੀ।

ਸਰਬ ਚਰਾਚਰ ਰੂਪਾਂ ਤੁਸ਼ਟੀ[1]।
[1]ਪ੍ਰਸੰਨ ਰੂਪ।

ਖੜਗਨਿ ਸੂਲਨਿ ਚੱਕ੍ਰਨਿ ਘੋਰਾ[1]।
[1]ਤਲਵਾਰਾਂ ਤ੍ਰਿਸੂਲਾਂ ਭਿਆਨਕ ਚੱਕਰਾਂ ਵਾਲੀ ਯਾ ਨਾਲ।

ਮਹਾਂ ਨਾਦਨੀ[1] ਸੰਖਨ ਸ਼ੋਰਾ ॥੧੫॥
[1]ਬੜੀ ਧੁਨ ਕਰਨ ਵਾਲੀ।

ਪਰਮ ਸੁੰਦਰੀ ਨਮੋ ਹਮਾਰੀ।
ਬੁੱਧ ਰੁ ਬੋਧ ਲੱਛਣਾ ਭਾਰੀ[1]।
[1]ਬੁੱਧੀ ਤੇ ਗਿਆਨ ਦੀ ਭਾਰੀ ਜਣਾਇਕ।

ਜਗ ਸ੍ਵਾਮੀ ਪਰਬੋਧਨ ਕਰਿਯਹਿ[1]।
[1]ਭਾਵ ਵਿਸ਼ਨੂੰ ਨੂੰ ਖਬਰ ਕਰੋ, ਜਗਾਓ।

ਤ੍ਰਾਸ ਬਿਸਾਲ ਮੋਰ ਪਰਹਰਿਯਹਿ' ॥੧੬॥
ਇਮ ਉਸਤਤਿ ਕੋ ਕੀਨਿ ਮਹਾਨੀ।
ਅਰੁ ਪੰਕਜ ਕੋ ਗਹਿ ਕਰਿ ਪਾਨੀ।
ਸਕਲ ਓਜ ਸੋਂ ਕੀਨਿ ਕੰਪਾਵਨਿ।
ਜਗਤ ਨਾਥ ਕੇ ਹੇਤੁ ਜਗਾਵਨਿ ॥੧੭॥
ਭਗਤ ਵਛਲ ਭੈ ਕਾਟਨਹਾਰੇ।
ਜਾਗੇ ਪ੍ਰਭੁ ਦਯਾ ਉਰ ਧਾਰੇ।
ਕਮਲਾਸਨ[1] ਕੋ ਧੀਰਜ ਦੀਨਸਿ।
[1]ਬ੍ਰਹਮਾਂ।

'ਨਿਰਭੈ ਰਹੁ ਰੱਛਕ ਮੁਝ ਚੀਨਸਿ ॥੧੮॥
ਦੁਸ਼ਟ ਦੈਤ ਜਿਨ ਬਡ ਆਕਾਰ।
ਕਰਿ ਸੰਘਰ ਕੋ ਲੇਹੁਂ ਸੰਘਾਰ[1]'।
[1]ਮਾਰ ਲੈਂਦਾ ਹਾਂ।

ਸ਼੍ਰੀ ਪ੍ਰਭੁ ਨਿਜ ਸਰੂਪ ਦਿਖਰਾਯੋ।
ਸ਼ਜ਼ਾਮਲ ਮੇਘ ਮਨਹੁ ਬਿਦਤਾਯੋ ॥੧੯॥
ਦੇਖਤਿ ਦੈਂਤਨਿ ਅਚਰਜ ਮਾਨਾ।

'ਇਹ ਕੋ ਹੈ ਜਿਹ ਧੀਰ ਮਹਾਨਾ?
ਹਮਹਿਂ ਬਿਲੋਕਤਿ ਭੈ ਨਹਿਂ ਮਾਨੇ।
ਦਰਪਤਿ[1] ਰਿਦੈ ਸਥਿਰਤਾ ਠਾਨੇ ॥੨੦॥ — [1]ਹੰਕਾਰ ਵਿਚ ਹੋਕੇ।
ਹਮ ਦੋਨਹੁਂ ਇਹੁ ਏਕਲ ਖਰਜੋ।
ਬਦਨ ਪ੍ਰਸੰਨ ਨੈਕ ਨਹਿਂ ਡਰਜੋ।
ਲਾਂਬੀ ਭੁਜਾ ਬਿਭੂਖਨ ਧਾਰੀ।
ਆਯੁਤ ਛਾਤੀ ਸੋਭਨ[1] ਭਾਰੀ ॥੨੧॥ — [1]ਸ਼ੋਭਾ ਵਾਲੀ।
ਪਕਰਹਿਂ ਇਸਿ ਭੱਛਨ ਕਰਿ ਲੇਹਿਂ।
ਛੁਧਾ ਨਿਵਾਰਹਿਂ ਹੈ ਜੁ ਅਛੇਹਿ[1]'। — [1]ਅਛੇਹ = ਇਕ ਰਸ, (ਅ) ਬਹੁਤਾ ਵਡਾ। (ਏ) ਅਛੇਦਜ = ਜੋ ਛੇਦਜਾ ਨ ਜਾਏ, ਭਾਵ ਜੋ ਬੜਾ ਬਲੀ ਜਾਪਦਾ ਹੈ।
ਇਮ ਕਹਿ ਦੋਨੋ ਓਜ ਸੱਭਾਰਾ।
'ਤਿਸ਼ਟ ਤਿਸ਼ਟ[1]' ਮੁਖ ਊਚ ਉਚਾਰਾ ॥੨੨॥ — [1]ਖੜਾ ਹੋ, ਖੜਾ ਹੋ।

ਭੁਜੰਗ ਪ੍ਰਯਾਤ ਛੰਦ:
ਸੁਨੀ ਸ਼੍ਰੀ ਪ੍ਰਭੂ, ਸ਼੍ਰੋਨ ਮੈਂ ਊਚ ਬਾਨੀ।
ਭਰੇ ਓਤਸਾਹੰ, ਭਏ ਸਾਵਧਾਨੀ।
ਕਹਜੋ 'ਮੈਂ ਖਰੋ, ਆਪ ਆਵੋ ਸੁ ਨੇਰੇ।
ਦਿਊਂ ਦੁੰਦ[1] ਜੁੱਧੰ, ਸੁ ਕ੍ਰੁੱਧੰ[2] ਘਨੇਰੇ' ॥੨੩॥ — [1]ਦੋਹਾਂ ਨੂੰ। [2]ਕ੍ਰੋਧਵਾਨ ਹੋਕੇ।
ਮਿਲੇ ਆਪ ਮਾਂਹੀ, ਜਗੰਨਾਥ ਦੈਤੰ[1]। — [1]ਵਿਸ਼ਨੂੰ ਤੇ ਦੈਂਤ।
ਭਰੇ ਬੇਗ ਭਾਰੇ, ਚਹੈਂ ਹੋਹਿ ਜੈਤੰ।
ਬਿਰੁੱਧੇ[1] ਸੁ ਕ੍ਰੁੱਧੇ, ਮਚਜੋ ਸੁੱਧ ਜੁੱਧੰ। — [1]ਰੁਕੇ।
ਮਹਾਂ ਦ੍ਰੱਪ ਮੱਧੰ, ਕਰੈਂ ਬੱਧ ਉੱਧੰ[1] ॥੨੪॥ — [1]ਉੱਚੀ।
ਗਹੇ ਬਾਹ ਦੋਊ, ਕਰੇ ਓਜ ਪੇਲੈਂ[1]। — [1]ਧੱਕਦੇ ਹਨ।
ਅਰੀਲੇ ਹਠੀਲੇ, ਮੁਛਾਲੇ[1] ਧਕੇਲੈਂ। — [1]ਅੜਨ ਵਾਲੇ, ਹਠ ਕਰਨ ਵਾਲੇ, ਵੱਡੀਆਂ ਮੁੱਛਾਂ ਵਾਲੇ।
ਭਿੜੈਂ ਭੇੜ ਭਾਰੇ, ਭਏ ਭੀਮ ਭੇਖੰ।
ਚਪੇਟੈਂ ਦਪੇਟੈਂ, ਲਪੇਟੈਂ ਅਸ਼ੇਖੰ[1] ॥੨੫॥ — [1]ਖਿਝਕੇ ਦਬਾਏ (ਫਿਰ) ਸਾਰੇ ਲਪਟੇ।
ਅਟਾ ਅੱਟ[1] ਹਾਸੈਂ, ਸਟਾ ਪੱਟ[2] ਜੁੱਟੈਂ। — [1]ਠਾਹ ਠਾਹ। [2]ਛੇਤੀ ਛੇਤੀ।
ਲਟਾ ਪੱਟ[1] ਹੋਵੈਂ, ਧਟਾ ਧੱਟ[2] ਕੁੱਟੈਂ। — [1]ਜੱਫੋ ਜੱਫੀ। [2]ਧੜਾ ਧੜ।
ਝਟਾ ਪੱਟ ਝਟਕੈਂ, ਪਟੱਕੈਂ ਪਲੱਟੈਂ[1]। — [1]ਝਟਕਕੇ ਪਟਕਾਕੇ ਪਲਟਦੇ ਹਨ।

ਕਟਾ ਕੱਟ ਓਠੰ, ਅਟੱਕੈਂ ਨ ਲੱਟੈਂ[1] ॥੨੬॥

[1]ਕਟ ਕਟ ਕੇ ਹੋਠ ਅਟਕਦੇ ਹਨ ਹਟਦੇ ਨਹੀਂ (ਲਟਨਾ = ਥੱਕਕੇ ਡਿਗ ਪੈਣਾ)।

ਦੁਊ ਦੈਂਤ ਦੌਰੇ, ਦਯਾ ਸਿੰਧੁ ਊਪੈ[1]।
ਗਹੀ ਬਾਂਹ ਦੋਨੋ, ਮਹਾਂ ਭੀਮ ਰੂਪੈ।
ਕਰੈਂ ਓਜ ਦਾਬੈਂ, ਜਥਾ ਨੰਮ੍ਰਿ ਹੋਵੈਂ[1]।
ਧਰੈਂ ਪਾਇ ਪੇਲੈਂ[1], ਹਠੀਲੇ ਖਰੋਵੈਂ ॥੨੭॥

[1]ਉਪਰ।

[1]ਜਿਸ ਤਰ੍ਹਾਂ ਕਿ ਨੀਵੇਂ ਹੋਣ (ਵਿਸ਼ਨੂੰ) ਜੀ।

[1]ਰਖਕੇ ਪੈਰ ਧੱਕਦੇ ਹਨ।

ਦੋਹਰਾ:

ਮਧੁਕੈਟਭ ਜੁੱਟੇ ਸੁ ਭਟ[1],
ਗਹੀ ਮਹਾਂ ਬਲਿ ਬਾਂਹ।
ਦੋਨਹੁਂ ਦਿਸ਼ਿ ਦੋਨਹੁ ਖਰੇ,
ਦ੍ਰਿਢ ਪ੍ਰਾਕ੍ਰਮ[1] ਕੇ ਮਾਂਹਿ ॥੨੮॥

[1]ਸੂਰਮੇ ਟੱਕਰੇ।

[1]ਹੱਲਾ।

ਪਾਧੜੀ ਛੰਦ:

ਤਬ ਪ੍ਰਭੁ ਆਪਨੋ ਬਲ ਸੰਭਾਰਿ।
ਬਾਹੁਨਿ ਉਠਾਇ ਊਰਧ ਉਦਾਰ[1]।
ਲਟਕੇ ਉਤੰਗ ਦੋਨਹੁ ਮਹਾਂਨ।
ਹਕਰਿ ਝਟਕ ਗੇਰ ਦਿਯ ਦੂਰ ਥਾਨ ॥੨੯॥

[1]ਬਾਹਾਂ ਬੜੀਆਂ ਉਪਰ ਨੂੰ ਉਠਾਈਆਂ।

ਤਬ ਪਰੇ ਜਾਇ ਜੋਜਨ ਸੁ ਬੀਸ।
ਗਿਰ ਕਰਿ ਉਠੇ ਸੁ ਨਿਜ ਦਾਂਤ ਪੀਸ[1]।
ਗਰਜੰਤਿ ਭੂਰ ਤਰਜੰਤਿ ਆਇ[1]।
ਮੁਖਿ 'ਮਾਰ ਮਾਰ' ਬਕਤੇ ਰਿਸਾਇ ॥੩੦॥

[1]ਅਪਨੇ ਦੰਦ ਪੀਸਕੇ।

[1]ਧਮਕਾਂਵਦੇ ਆਉਂਦੇ ਹਨ।

ਉਛਲੰਤ ਨੀਰ ਤਿਨ ਬੇਗ[1] ਸੰਗ।
ਸਮ ਸੈਲ ਮੇਰੁ ਮੰਦਰ ਉਤੰਗ[1]।
ਇਤਿ ਪ੍ਰਭੁ ਬੇਗ ਕੀਨਸਿ ਉਦਾਰ[1]।
ਪੰਕਤਹੁਵੰਤਿ ਜਲ ਕੇ ਪ੍ਰਹਾਰ[1] ॥੩੧॥

[1]ਤੇਜੀ, ਕਾਹਲੀ।

[1]ਸੁਮੇਰ ਪਰਬਤ ਤੇ ਉਚੇ ਮੰਦ੍ਰਾਚਲ ਪਰਬਤ ਵਾਂਗ।

[1]ਭਾਵ ਬੜਾ ਜ਼ੋਰ ਕੀਤਾ।

[1]ਜਲ ਦੇ ਮਾਰਨੇ ਕਰਕੇ ਕੱਠੇ ਹੁੰਦੇ ਜਾਂਦੇ ਹਨ। (ਪੰਕ੍ਤਿ = ਜੁਧ ਵਿੱਚ ਦਸ ਆਦਮੀਆਂ ਦਾ ਜੱਥਾ। ਪੰਕਤ ਹੋਣਾ = ਇਕ ਦੂਜੇ ਨਾਲ ਕੱਠੇ ਹੋ ਜਾਣਾ ਦੁਸ਼ਮਨ ਦਾ ਜ਼ੋਰ ਪੈਣ ਤੇ)। (ਅ) ਪਾਣੀ ਦੀ ਬੁਛਾੜ ਨਾਲ ਪੰਕ+ਤ = ਚਿਕੜ ਵਿੱਚ ਫਸਦੇ ਜਾਂਦੇ ਹਨ। (ੲ) ਪਾ:-ਪਹਾਰ। ਫਿਰ ਅਰਥ-ਛੱਲਾਂ (ਇੰਨੀਆਂ ਉੱਚੀਆਂ) ਉਠ ਰਹੀਆਂ ਹਨ (ਕਿ ਮਾਨੋ) ਜਲ ਦੇ ਪਹਾੜ ਹਨ।

ਪੁਨ ਭਿੜੇ ਆਇ ਮੁਸ਼ਟਨਿ ਚਪੇਟ।

ਬਾਹੁਨਿ ਉਠਾਇ ਹਨਤੇ ਸੁ ਭੇਟ[1]। — [1]ਮਿਲਕੇ ਮਾਰਦੇ ਹਨ।
ਤਬਿ ਅਲੰਕਾਰ ਪ੍ਰਭੁ ਕੇ ਸੁ ਅੰਗ।
ਰਣ ਕਰਤਿ ਸ਼ਬਦ ਉਠਤੋ ਉਤੰਗ ॥੩੨॥

ਰੁਣਕੰਤਿ[1] ਚਰਨ ਨੂਪਰ[2] ਸੁਹਾਇ। — [1]ਛਣਕਦੇ ਹਨ। [2]ਝਾਂਜਰਾਂ।
ਜਿਨ ਪਰ ਜਰਾਉ ਗਨ ਰਤਨ ਛਾਇ।
ਬਹੁ ਬਜਤਿ ਮੇਖਲਾ ਮੱਧਜ ਦੇਸ਼[1]। — [1]ਤੜਾਗੀ ਲਕ ਵਿੱਚ (ਪਾਈ ਹੋਈ)।
ਉਛਲੰਤਿ ਉਰਧ ਜਬਿ ਬਲ ਵਿਸ਼ੇਸ਼[1] ॥੩੩॥ — [1]ਬਹੁਤ ਬਲ ਨਾਲ।

ਕਰਿ ਕੰਕਨ ਦੰਡ ਅੰਗਦ ਉਦਾਰ[1]। — [1]ਹੱਥ ਦੇ ਕੜੇ, ਭੁਜ ਦੰਡਿਆਂ ਦੇ ਬੁਹੱਟੇ ਬੜੇ ਸ੍ਰੇਸ਼ਟ।
ਡੁਲਯੰਤਿ ਕਰਨ ਕੁੰਡਲ ਸੁ ਚਾਰੁ।
ਸਿਰ ਮੁਕਟ ਬਿਰਾਜਤਿ ਦਿਪਤਿ ਜੋਤਿ।
ਜਨੁ ਕੋਟਿ ਦਿਵਾਕਰ[1] ਚਮਕ ਹੋਤਿ ॥੩੪॥ — [1]ਕ੍ਰੋੜਾਂ ਸੂਰਜਾਂ ਦੀ।

ਵਾਰਨ ਪ੍ਰਹਾਰ ਦਾਵਨ ਲਗਾਇ[1]। — [1]ਆਪੋ ਆਪਣਾ) ਦਾਉ ਲਗਾਕੇ ਵਾਰ ਪ੍ਰਹਾਰ ਕਰਦੇ ਹਨ।
ਜਬਿ ਲਗੈ ਘਾਵ ਬਹੁ ਧੁਨਿ ਉਠਾਇ[1]। — [1]ਜਦ ਲਗੇ (ਵਾਰ ਤਾਂ) ਜ਼ਖਮਾਂ ਦੀ ਅਵਾਜ ਉੱਠਦੀ ਹੈ।)
ਜਿਮ ਪਰਹਿ ਬੱਜ੍ਰ ਭੂਮੀ ਮਹਾਨ[1]। — [1]ਜਿਵੇਂ ਪ੍ਰਿਥਵੀ ਤੇ (ਇੰਦਰ ਦਾ) ਮਹਾਂਨ ਬੱਜਰ ਪੈਂਦਾ ਹੈ।
ਤਿਮ ਲਗਹਿ ਮੁਸ਼ਟ ਕਰਿ ਹਤਹਿ ਤਾਨ[1] ॥੩੫॥ — [1]ਬਲ ਕਰਕੇ ਮਾਰਿਆ।

ਤਰਜੰਤਿ[1] ਮਹਤ ਗਰਜੰਤਿ[†] ਬੀਰ। — [1]ਤਾੜਨਾ, ਧਮਕਾਉਣਾ, ਦਪਕਨਾ। [ਸੰਸ:] ਤਰ੍ਜਨ੍। [†]ਪਾ-ਗਰਬੰਤ।
ਜਿਮ ਪ੍ਰਲੈ ਮੇਘ ਕੀ ਧੁਨਿ ਗੰਭੀਰ।
ਉਛਲੰਤਿ ਨੀਰ ਬੇਗੈ ਕਰੰਤਿ[1]। — [1]ਜ਼ੋਰ ਕਰਦਾ ਹੈ।
ਦਸ ਦਿਸ਼ਨਿ ਪੂਰ ਸ਼ਬਦੈ ਉਠੰਤਿ[1] ॥੩੬॥ — [1]ਅਵਾਜ਼ ਉਠਣ ਨਾਲ ਦਸੋ ਦਿਸ਼ਾ ਭਰ ਜਾਂਦੀਆਂ ਹਨ (ਸ਼ੋਰ ਨਾਲ)।

ਦੋਹਰਾ:

ਤੀਨਹੁ ਤਨ ਜਲ ਜਾਲ ਮਹਿਂ[1] ਬਿਚਰਤਿ ਏਵ ਸੁਹਾਇ। — [1]ਸਾਰੇ ਪਾਣੀ ਵਿੱਚ।
ਤ੍ਰੈ ਗਿਰ ਮੰਦਰ ਪਾਇ ਜਨੁ ਸਾਗਰ ਮਥਹਿਂ ਬਨਾਇ[1] ॥੩੭॥ — [1]ਤਿੰਨ ਮੰਦ੍ਰਾਚਲ ਪਹਾੜ ਪਾਕੇ ਮਾਨੋ ਸਮੁੰਦਰ ਨੂੰ ਬਨਾਕੇ ਰਿੜਕਦੇ ਹਨ।

ਭੁਜੰਗ ਪ੍ਰਯਾਤ ਛੰਦ:

ਇਤੈ ਏਕ ਪ੍ਰਭੂ, ਉਤੈ ਦੋਇ ਭਾਈ।

ਰਿਸੇ ਲਾਲ ਨੇਤ੍ਰੰ ਸੁ ਮੁਸ਼ਟੈਂ[1] ਉਠਾਈ। — [1]ਘਸੁੰਨ।
ਅਰੀਲੇ ਅਰੈਂ ਪਾਇ ਰੋਪੇ ਅਗਾਰੇ[1]। — [1]ਅੜਨ ਵਾਲੇ ਅੜਦੇ ਹਨ ਪੈਰ ਰੱਖਕੇ ਅੱਗੇ।
ਭਿਰੇ ਸੰਮੁਖੇ ਸੂਰ ਬਾਂਕੇ ਜੁਝਾਰੇ ॥੩੮॥
ਗਹੈਂ ਹਾਥ ਜੋਰੈਂ ਮਰੋਰੈਂ ਮਹਾਨਾ[1]। — [1]ਜ਼ੋਰ ਨਾਲ ਬਹੁਤ ਮਰੋੜਦੇ ਹਨ।
ਭਏ ਰੂਪ ਘੋਰੈਂ ਨ ਛੋਰੈਂ ਸੁ ਥਾਨਾ।
ਅਰੈਂ ਅੰਗ ਸੋਂ ਅੰਗ ਮੇਲੈਂ ਧਕੇਲੈਂ।
ਚਪਟੈਂ ਹਤੈਂ[1] ਦੰਡ ਠੋਕੈਂ ਸੁ ਪੇਲੈਂ[2] ॥੩੯॥ — [1]ਚਪੇੜਾਂ ਮਾਰਦੇ ਹਨ। [2]ਬਾਹਾਂ (ਭਾਵ ਮੋਢੇ ਯਾ ਅਰਕਾਂ) ਮਾਰਕੇ ਧਕੇਲਦੇ ਹਨ।
ਤਪੇ ਤੇਜ ਤੇ ਕ੍ਰੋਧ ਜਾਗੇ ਜਿਨ੍ਹੋ ਕੇ।
ਕਰੈਂ ਘਾਵ, ਲਾਗੈਂ ਸਰੀਰੰ ਤਿਨ੍ਹੋਂ ਕੇ।
ਕਈ ਕੋਸ ਲੌਂ ਖੇਤ ਮੈਦਾਨ ਪਾਯੋ[1]। — [1]ਜੰਗ ਭੂਮਕਾ ਰਚੀ।
ਫਿਰੈਂ ਬੀਚ ਨੀਰੰ ਸੁ ਸ਼ਬਦ ਉਠਾਯੋ ॥੪੦॥
ਜੁਟੇ ਧਰਮ ਜੁੱਧੰ ਬਿਰੁੱਧੰ ਬਿਸਾਲੇ[1]। — [1]ਰੁਕੇ ਬੜੇ।
ਤਕੈਂ ਮਾਰਿਬੇ ਕੋ ਫਿਰੈਂ ਆਲਬਾਲੇ[1]। — [1]ਚਉਤਰਫੇ।
ਚਪੇਟੈਂ ਚਟਾਕੈਂ[1] ਸੁ ਮੁਸ਼ਟੈਂ ਉਤੰਗੇ। — [1]ਚਟਾਕ ਦੇਕੇ (ਮਾਰਦੇ ਹਨ
ਕਰੈਂ ਘਾਤ[1] ਜੋਧੇ ਸਹੈਂ ਘਾਵ ਅੰਗੇ[2] ॥੪੧॥ — [1]ਮਾਰਦੇ ਹਨ। [2]ਅੰਗਾਂ ਤੇ।
ਤਰੈ ਊਪਰੇ ਤ੍ਰਿਜਗੇ ਦਾਵ ਖੇਲੈਂ[1]। — [1]ਹੇਠ ਉਤੇ ਟੇਢੇ ਦਾਉ ਖੇਲਦੇ ਹਨ [ਸੰਸ:] ਤਿਰ੍ਯਕ = ਟੇਢ੍ਾ।
ਫਿਰੈਂ ਦਾਹਨ ਬਾਮ ਬਾਹੂਨਿ ਪੈਲੈਂ[1]। — [1]ਭੁਜਾ ਨੂੰ ਧੱਕਦੇ ਹਨ।
ਕਹਾਂ ਲੌ ਕਹੈਂ ਕੋਇ, ਕਾ ਮੈ ਸੁ ਬੁੱਧੰ[1]। — [1]ਕਿਸ ਵਿਚ ਇੰਨੀ ਬੁੱਧਿ ਹੈ।
ਭਿੜਜੋ ਭੇੜ ਭਾਰੋ ਭਯੋ ਭੂਰ ਜੁੱਧੰ ॥੪੨॥

ਸ੍ਵੈਯਾ:

ਸੰਮਤ ਪੰਚ ਸਹੰਸ੍ਰ ਬਿਤੇ ਜਬਿ
ਹਾਰ ਨਹੀਂ ਕਿਸ ਹੂੰ ਦਿਸ਼ਿ ਮਾਨੀ।
ਸ਼੍ਰੀ ਪ੍ਰਭੁ ਨੇ ਤਬਿ ਕੀਨ ਬਿਚਾਰਨਿ[1] — [1]ਵਿਚਾਰ ਕੀਤੀ।
ਤੂਰਨ ਪ੍ਰੇਰ ਦਈ ਇਮ ਬਾਨੀ[1]। — [1]ਸਰੱਸ੍ਵਤੀ (ਮਾਯਾ)।
ਦੈਤਨਿ ਬੀਚ ਪ੍ਰਵੇਸ਼ ਭਈ
ਭਰਮਾਇ ਦਈ ਮਤਿ ਯੌਂ ਤਬਿ ਠਾਨੀ।
-ਦ੍ਵੈ ਹਮ ਬੀਰ ਬਲੀ ਬਡ ਹੈਂ
ਇਹ ਏਕਲ ਧੀਰ ਮਹਾਂ ਅਭਿਮਾਨੀ-

॥ ੪੩ ॥
-ਮਨ ਮੋਹਨਿ[1] ! ਤੋਹਿ ਸਰੂਪ ਮਹਾਂ — [1]ਹੇ ਮਨ ਮੋਹਣ ਵਾਲੇ।
ਅਤਿ ਜੁੱਧ ਕਰਯੋ ਅਧਿਕੈ ਘਮਸਾਨਾ।
ਹਮ ਰੀਝ ਰਹੇ ਤਵ ਪ੍ਰਾਕ੍ਰਮ ਕੋ
ਪਿਖਿ ਭਾਂਤਿ ਅਨੇਕ ਸੁ ਬੁਧਿ ਤੇ ਠਾਨਾ।
ਤੁਝ ਸੰਗ ਨ ਜੰਗ ਉਮੰਗ ਕਰੈਂ[1] — [1]ਹੁਣ ਅਸੀਂ ਤੇਰੇ ਨਾਲ ਜੰਗ ਦੀ ਉਮੰਗ ਨਹੀਂ ਕਰਦੇ।
ਅਬ ਹੋਹੁ ਨਿਸੰਗ ਉਤੰਗ ਮਹਾਨਾ।
ਚਿਤ ਚਾਹਤਿ ਹੈਂ ਕੁਛ ਦੇਵਨਿ ਕੋ
ਅਭਿਬਾਂਛਤਿ[1] ਜਾਂਚ ਲਿਜੈ ਬਰਦਾਨਾ- — [1]ਮਨ ਇੱਛਤ।
॥ ੪੪ ॥
ਸ੍ਰੀ ਭਗਵਾਨ ਸੁ ਜਾਨਿ ਮਹਾਨ
ਭਨਯੋ -ਸਿਰ ਦਾਨ ਅਭੈ ਕਰਿ ਦੀਜੈ[1]। — [1]ਸਿਰ ਦਾ ਦਾਨ ਕਰੋ ਨਿਰਭੈ ਹੋਕੇ।
ਸਾਚ ਕਰੋ ਬਚ ਆਪਨਿ ਕੋ
ਅਬਿਨਾਸ਼ਿ ਬਡੇ ਜਸੁ ਕੋ ਬਰ ਲੀਜੈ[1]। — [1]ਅਬਿਨਾਸ਼ੀ ਵੱਡੇ ਜਸ ਦਾ ਵਰ ਲਓ।
ਯਾ ਬਿਨ ਚਾਹਿ ਨ ਮੋਹਿ ਕਛੂ
ਜਿਸ ਤੇ ਤੁਮ[†] ਕੋ ਕਿਮ ਜਾਚਨ ਕੀਜੈ[1]। — [1]ਇਸ ਬਿਨ ਮੈਨੂੰ ਹੋਰ ਕੁਛ ਚਾਹ ਨਹੀਂ ਹੈ ਜਿਸ ਕਰਕੇ ਹੋਰ ਕੁਛ ਤੁਸਾਂ ਤੋਂ ਕਿਵੇਂ ਮੰਗਾਂ। [†]ਪਾ:-ਤੁਝ।
ਕੀਰਤਿ ਜਾਂ ਬਿਸਤੀਰਤਿ ਹੈ,
ਨਿਤ ਜੀਵਤਿ ਥੀਵਤਿ ਅੰਮ੍ਰਿਤ ਪੀਜੈ[1]- — [1]ਜਿਸ ਦੀ ਕੀਰਤੀ ਫੈਲ ਰਹੀ ਹੈ ਉਹ ਨਿਤ ਜੀਂਦਾ ਤੇ ਥੀਂਦਾ ਹੈ, ਤੇ (ਜਸ ਰੂਪੀ) ਅੰਮ੍ਰਤ ਨੂੰ ਪੀਂਦਾ ਹੈ।
॥ ੪੫ ॥
ਮਧੁ ਕੈਟਭ ਦੈਤ ਉਭੈ ਬਡ ਬੀਰਜ[1] — [1]ਦੋਵੇਂ ਬੜੇ ਬਲ ਵਾਲੇ।
ਧੀਰਜ ਧਾਰਿ ਯੇ ਬਾਕ ਉਚਾਰਾ।
-ਜਲ ਹੀਨ ਜਹਾਂ ਥਲ ਤਾਂ ਤਲ ਊਪਰ
ਸੀਸ ਟਿਕਾਇ ਕੈ ਲੇਹੁ ਉਤਾਰਾ।
ਕਹਿ ਬਾਕ ਦਯੋ ਨਹਿਂ ਕੂਰ ਕਰੈਂ ਤਿਹ,
ਪੂਰਨਿ ਹੋਇ ਸੁ ਪਰਣ[†] ਹਾਮਾਰਾ। — [†]ਪਾ:-ਦਾਨ।
ਜਸੁ ਜੀਵਨ ਹੈ ਧੰਨ ਥੀਵਨ ਹ੍ਵੈ[1], — [1]ਜਸ ਨਾਲ ਜੀਉਣਾ (ਹੀ) ਧੰਨ ਥੀਵਣਾ ਹੈ।
ਲਿਹੁ ਸੀਸ, ਕਰੋ ਨਹਿਂ ਆਪ ਅਵਾਰਾ[1]- — [1]ਦੇਰ।
॥ ੪੬ ॥
ਜਗਨਾਥ ਨਰਾਯਨ ਸ੍ਰੀ ਪੁਰਸ਼ੋਤਮ
ਯੌਂ ਸੁਨਿ ਬਾਕ ਉਪਾਇ ਬਿਚਾਰਾ।
ਨਿਜ ਆਸਨ ਕੋ ਕਰਿ ਕੈ ਜਲ ਊਪਰ

ਬੈਠਿ ਗਏ ਕਰਿ ਕੈ ਬਿਸਤਾਰਾ।
ਤਬਿ ਦੈਤ ਕੋ ਉਰੂ[1] ਦਿਖਾਵਨਿ ਕੀਨਸਿ, [1]ਪੱਟ।
-ਹੈ ਥਲ[1] ਨਾ ਜਲ[2] ਲੇਹੁ ਨਿਹਾਰਾ। [1]ਜ਼ਮੀਨ ਹੈ। [2]ਜਲ ਨਹੀਂ ਹੈ।
ਤਵ ਗ੍ਰੀਵ ਤੇ ਸੀਸ ਉਤਾਰਨ ਮੇਂ
ਹੁਇ ਸਾਚ ਕਹ੍ਯੋ ਜਸੁ ਪਾਇ ਉਦਾਰਾ-
॥੪੭॥
ਕੁੰਡਲ ਤੇ ਮੁਖ ਮੰਡਲ ਸ਼ੋਭਤਿ
ਸੀਸ ਕਿਰੀਟ ਰਹ੍ਯੋ ਚਮਕਾਈ।
ਆਨ ਧਰ੍ਯੋ ਪ੍ਰਭੁ ਕੇਰ ਉਰੂ ਪਰ
ਪੂਰਨ ਪ੍ਰੱਣ ਕੀ ਚੌਂਪ[1] ਬਢਾਈ। [1]ਸ਼ੌਕ।
ਔਰ ਸਰੀਰ ਪਰ੍ਯੋ ਜਲ ਊਪਰ
ਦੀਨੇ ਪਸਾਰਿ ਕੈ ਹਾਥੁ ਰੁ ਪਾਈ।
ਯੌਂ ਮਧ ਕੈਟਭ ਦੈਤ ਦੁਊ,
ਮਨ ਪਾਵਨ ਤੇ ਦਿਯ ਦਾਨ ਮਹਾਈ
॥੪੮॥
ਸ਼੍ਰੀ ਜਗਨਾਥ ਉਭਾਰ ਕੈ ਹਾਥ
ਸੁ ਚੱਕ੍ਰ ਸੰਭਾਰ ਹਜ਼ਾਰ ਹੈ ਆਰਾ[1]। [1]ਹਜ਼ਾਰ ਆਰੇ ਵਤ।
ਦੈਤਨਿ ਕੋ ਸਿਰ ਕਾਟ ਦਿਯੋ
ਜਿਨ ਕੋ ਧਰ ਭੀਮ[1] ਪਰ੍ਯੋ ਬਿਸਤਾਰਾ। [1]ਭਜਾਨਕ ਧੜ।
ਪੂਰਨ ਕੀਨਿ ਮਨੋਰਥ ਸ਼੍ਰੀ ਪ੍ਰਭੁ
ਤਾਤਨ ਤੇ ਜਬਿ ਸੀਸ ਉਤਾਰਾ।
ਪੰਕਜ ਆਸਨ[1] ਕੋ ਕਰਿ ਸ੍ਵਾਸਨ[2] [1]ਬ੍ਰਹਮਾ ਨੂੰ। [2]ਧੀਰਜ ਦਿੱਤਾ।
-ਜੋ ਤਵ ਕੰਟਕ[1] ਸੰਕਟ ਹਾਰਾ- ॥੪੯॥ [1]ਦੁਖ ਦੇਣੇ ਵਾਲਾ।
ਚੀਕਨਤਾ[1] ਨਿਕਸੀ ਤਿਨ ਭਾਲ ਤੇ [1]ਮਿੱਝ।
ਊਪਰ ਨੀਰ ਰਹੀ ਤਰ ਛਾਈ[1]। [1]ਪਾਣੀ ਤੇ ਫੈਲਕੇ ਤਰ ਰਹੀ ਸੀ।
ਤਾਂਹੀ ਤੇ ਹੋਤਿ ਭਈ ਧਰਨੀ
ਜਗਦੀਸ਼ ਕਲਾ ਨਿਜ ਤੇ ਠਹਿਰਾਈ।
ਆਸਨ ਕੇ ਤਰ ਮੇਦ ਨਹੀਂ ਪਰਿ[1] [1]ਆਸਨ ਦੇ ਹੇਠ ਮਿੱਝ ਨਹੀਂ ਸੀ ਪਈ।
ਪਾਵਨ ਯਾਹੀਂ ਤੇ ਭੀ ਅਧਿਕਾਈ।
ਹੋਇ ਅਸੀਨ ਨਰਾਯਨ ਕੋ
ਇਮਿ ਤੀਰਥ ਭੇ ਇਸ ਮੇ ਸਮੁਦਾਈ
॥੫੦॥

ਚੌਪਈ:

ਭਈ ਮੇਦਪ ਤੇ ਧਰਨੀ ਇਹੈ।
ਯਾਂ ਤੇ ਨਾਮ -ਮੇਦਨੀ- ਕਹੈਂ।
ਤਿਸ ਪੀਛੇ ਬ੍ਰਹਮਾ ਤਪ ਘਾਲਾ।
ਲਾਖਹੁਂ ਸੰਮਤ ਤਪਯੋ ਬਿਸਾਲਾ ॥੫੧॥
ਪੁਨ ਸਭਿ ਇਹ ਪਰਪੰਚੁ ਬਨਾਯੋ।
ਜੜ੍ਹ ਜੰਗਮ ਜੇਤਿਕ ਦ੍ਰਿਸ਼ਟਾਯੋ।
ਲਾਖਹੁਂ ਰਿਖਿ ਇਸ ਥਲ ਮਹਿਂ ਆਇ।
ਤਪ ਕੋ ਤਪਿ ਊਚੋ ਪਦ ਪਾਇ ॥੫੨॥
ਭੋ ਸੰਗਤਿ ਇਤਿਹਾਸੁ ਬਿਸਾਲਾ।
ਸੁਨਤਿ ਪਠਤਿ ਅਘ ਨਾਸਹਿਂ ਜਾਲਾ†।

†ਨਿਰਾ ਇਤਿਹਾਸ ਪੜ੍ਹਨ ਮਾਤ੍ਰ ਨਾਲ ਪਾਪ ਦੂਰ ਨਹੀਂ ਹੁੰਦੇ, ਪਰ ਜੇ ਸੁਣਕੇ ਕੋਈ ਸਿੱਖਯਾ ਲਵੇ, ਮਾੜੇ ਕਰਮ ਤਿਆਗੇ, ਭਲੇ ਗ੍ਰਹਣ ਕਰੇ ਤਾਂ ਪਾਪ ਜ਼ਰੂਰ ਦੂਰ ਹੁੰਦੇ ਹਨ।

ਇਮ ਸ੍ਰੀ ਅਮਰਦਾਸ ਮੁਖ ਗਾਯੋ।
ਦਿਵਸ ਤੀਸਰੋ ਤਹਾਂ ਬਿਤਾਯੋ ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਅਮਰ ਦਾਸ ਕੁਰਛੇਤ੍ਰ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ ॥੪੭॥

## ੪੮. [ਜਮਨਾ ਦੀ ਆਦਿ ਕਥਾ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

ਤੀਨ ਦਿਵਸ ਸ੍ਰੀ ਅਮਰ ਜੀ, ਕੁਰੁਛੇਤਰ ਮਹਿਂ ਬਾਸ।
ਪੁਨ ਆਗੇ ਗਮਨੇ ਸੁਮਗ, ਸਿਮਰਤਿ ਸ੍ਰੀ ਅਬਿਨਾਸ਼[1] ॥੧॥

ਚੌਪਈ:

ਸਨੈ ਸਨੈ ਸਹਿ[†] ਸੰਗਤਿ ਚਲੇ।
ਸਭਿਹਿਨਿ ਕੀ ਸੁਧਿ ਲੇਵਤਿ ਭਲੇ।
ਹੋਹਿ ਸ਼੍ਰਮਤ[1] ਤਿਸ ਦੇਹਿਂ ਸਹਾਰਾ।
ਕਹਿ ਨਹਿਂ[†] ਸੰਕਟ ਕਿਸੂ ਪ੍ਰਕਾਰਾ ॥੨॥
ਸਭਿਹਿਨਿ ਕੋ ਅਰੋਗ ਕਰਿ ਚਲਿ ਹੈਂ।
ਜੈ ਜੈ ਕਾਰ ਹੋਤਿ ਸੁਨਿ ਭਲਿ ਹੈ।
ਜਹਿਂ ਕਹਿਂ ਜਸੁ ਪਸਰਹਿ ਸਤਿਗੁਰ ਕੋ।
ਮਿਲਹਿਂ ਬਹੁਤਿ ਨਰ ਪ੍ਰੇਮ ਸੁ ਉਰ ਕੋ ॥੩॥
ਪਹੁੰਚਤਿ ਭੇ ਕਾਲਿੰਦ੍ਰੀ ਕੂਲ[1]।
ਸੁੰਦਰ ਸ਼ਯਾਮਲ ਜਲ ਅਨੁਕੂਲ[1]।
ਸੰਗਤਿ ਭੀਰ ਸੰਗ ਗੁਰ ਭਾਰੀ।
ਉਤਰੇ ਸੁੰਦਰ ਛਾਯ ਨਿਹਾਰੀ ॥੪॥
ਪਾਵਨ ਜਲ ਮਹਿਂ ਸਕਲ ਸ਼ਨਾਨੇ।
ਜਥਾ ਸ਼ਕਤਿ ਦੀਨਸਿ ਤਹਿਂ ਦਾਨੇ।
ਖਾਨ ਪਾਨ ਕਰਿ ਕੈ ਬਿਸਰਾਮੇ।
ਉਠਤਿ ਸਕਲ ਸਿਮਰਤਿ ਹਰਿ ਨਾਮੇ ॥੫॥
ਸਭਿ ਸੰਗਤਿ ਚਿਤ ਚਾਉ ਘਨੇਰਾ।
ਸਤਿਗੁਰ ਬਾਕ ਸੁਨਹਿਂ ਸਭਿ ਬੇਰਾ[1]।
ਹਾਥ ਜੋਰਿ ਕਰਿ ਸਭਿਨਿ, ਅਗਾਰੀ[1]।
ਬੂਝਨਿ ਕੇ ਹਿਤ ਗਿਰਾ ਉਚਾਰੀ ॥੬॥
'ਪ੍ਰਭੁ ਜੀ ! ਜਮਨਾ ਕੇਰ ਪ੍ਰਸੰਗ।
ਕਰਹੁ ਸੁਨਾਵਨਿ ਸੰਗਤਿ ਸੰਗ।

[1]ਵਾਹਿਗੁਰੂ ਨੂੰ।
[†]ਪਾ:-ਮਹਿ।
[1]ਜੋ ਥਕ ਜਾਵੇ ਉਸ ਨੂੰ।
[†]ਪਾ:-ਕੋ।
[1]ਜਮਨਾ ਦੇ ਕੰਢੇ।
[1]ਸੁਹਾਵਣਾ।
[1]ਹਰ ਵੇਲੇ।
[1]ਸਭ ਨੇ (ਗੁਰੂ ਜੀ) ਅੱਗੇ।

ਜਬਿ ਤੀਰਥ ਕੋ ਲਹੈਂ ਬ੍ਰਿਤਾਂਤ।
ਭਾਉ ਸਹਤ ਮੱਜਹਿਂ ਸ਼ੁਭ ਭਾਂਤਿ ॥੭॥
ਹਮਹੁ ਲਾਭ ਨਿਤ ਹੋਤਿ ਬਿਸਾਲਾ।
ਇਕ ਤੌ ਦਰਸਹਿਂ ਤੁਮ ਸਭਿ ਕਾਲਾ।
ਦੁਤੀਏ ਤੀਰਥ ਕਰਹਿਂ ਸ਼ਨਾਨ।
ਸਿਮਰਹਿਂ ਨਾਮ, ਦੇਹਿਂ[†] ਪੁਨ ਦਾਨ ॥੮॥ [†]ਪਾ-ਦੇਤਿ।
ਬਹੁਰਿ ਪ੍ਰਸੰਗ ਤੀਰਥਨਿ ਕੇਰਾ।
ਸੁਨਤਿ ਜਾਤਿ ਨਿਤ ਹੋਤਿ ਭਲੇਰਾ।
ਯਾਂ ਤੇ ਅਹੈ ਭਾਵਨਾ ਸਭਿਹੂੰ।
ਕਹਹੁ ਬ੍ਰਿਤਾਂਤ ਨਦੀ ਬਰ ਅਬਹੂੰ ॥੯॥
ਕਿਸ ਤੇ ਜਨਮੀ ਜਮਨਾ ਨਾਮ?
ਕਿਮ ਪਾਵਨ ਹੈ ਜਲ ਅਭਿਰਾਮ?
ਕ੍ਰਿਪਾ ਧਾਰਿਕ ਸਕਲ ਸੁਨਾਵਹੁ।
ਸਭਿ ਕੇ ਮਨ ਅਭਿਲਾਖ ਪੁਰਾਵਹੁ[1]' ॥੧੦॥ [1]ਪੂਰਨ ਕਰੋ।
ਇਮ ਸਿੱਖਜਨਿ ਤੇ ਸੁਨਿ ਕਰਿ ਬੈਨ।
ਬੋਲੇ ਪਰਮ ਰਸੀਲੇ ਨੈਨ।
'ਚਿਰੰਕਾਲ ਕੋ ਇਹ ਭੀ ਜਾਨਹੁ।

[†]ਸਤਿਗੁਰੂ ਜੀ ਦੇ ਤੀਰਥਾਂ ਤੇ ਜਾਣ ਸਮੇਂ ਦੇ ਹਾਲ ਵਰਣਨ ਕਰਦਿਆਂ ਹੋਇਆਂ ਜਿਨ੍ਹਾਂ ਜਿਨ੍ਹਾਂ ਤੀਰਥਾਂ ਨੂੰ ਸਤਿਗੁਰੂ ਜੀ ਨੇ ਆਪਣੇ ਪਾਵਨ ਚਰਨਾਂ ਨਾਲ ਪਵਿੱਤ੍ਰ ਕੀਤਾ ਹੈ ਉਹਨਾਂ ਦਾ ਕਵੀ ਜੀ ਨੇ ਇਤਿਹਾਸ ਵੀ ਲਿਖਿਆ ਹੈ, ਇਹ ਇਤਿਹਾਸ ਪੁਰਾਣਾਂ ਤੇ ਹਿੰਦੂ ਮਤ ਦੇ ਹੋਰ ਗ੍ਰੰਥਾਂ ਵਿਚੋਂ ਲਏ ਹਨ, ਪਰ ਕਵੀ ਜੀ ਨੇ ਇਹਨਾਂ ਨੂੰ ਵਰਣਨ ਐਉਂ ਕੀਤਾ ਹੈ ਕਿ ਮਾਨੋ ਸਤਿਗੁਰੂ ਜੀ ਆਪਣੇ ਅਨੁਭਵ ਨਾਲ ਇਹਨਾਂ ਤੀਰਥਾਂ ਸਬੰਧੀ ਪੌਰਾਣਕ ਹਾਲਾਤ ਨੂੰ ਦੱਸ ਰਹੇ ਹਨ। ਇਹਨਾਂ ਇਤਿਹਾਸਾਂ ਦੀ ਇਤਹਾਸਕ ਸੱਤਜਤਾ ਉਤੇ ਗੁਰੂ ਸਾਹਿਬ ਨੇ ਆਪਣੀ ਸਾਖੀ ਦੀ ਮੋਹਰ ਛਾਪ ਲਾਈ ਨਹੀਂ ਸਮਝਣੀ ਚਾਹੀਦੀ, ਕਿਉਂਕਿ ਗੁਰੂ ਅਮਰਦੇਵ ਜੀ ਨੇ ਆਪ ਆਪਣੀ ਬਾਣੀ ਵਿਚ ਤੀਰਥਾਂ ਦਾ ਮਹਾਤਮ ਨਹੀਂ ਮੰਨਿਆ। ਯਥਾ:-
ਮਲ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥
[ਸਿਰੀਃ ਮਃ੩] ਪੁਨਾ:-ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ॥
[ਮਾਝਃ ਮਃ੩] ਤਥਾ:-ਅਨੇਕ ਤੀਰਥ ਜੇ ਜਤਨ ਕਰੈ ਤਾਂ ਅੰਤਰ ਕੀ ਹਉਮੈ ਕਦੇ ਨ ਜਾਇ ॥
[ਗੁਜਃ ਮਃ੩]

ਰੁਚਿਰ ਪ੍ਰਸੰਗ ਸੁਨਹੁ ਹਿਤ ਠਾਨਹੁ[†] ॥੧੧॥
ਕਾਰੀਗਰ ਸਭਿ ਦੇਵਨਿ[1] ਕੇਰਾ। [1]ਦੇਵਤਿਆਂ ਦਾ।
ਬਿਸ਼ੁਕਰਮਾ[1] ਬੁਧਿਵਾਨ ਬਡੇਰਾ। [1]ਕਾਰੀਗਰੀ ਦਾ ਦੇਵਤਾ।
ਸੁਤਾ ਸੁਬ੍ਰਚਲਾ[†] ਤਿਸ ਕੇ ਭਈ। [†]ਸੰਸ: ਸੁਵਰਚੁਲਾ।

ਸਰਬ ਅੰਗ ਸੁੰਦਰ ਦੁਤਿ ਮਈ[1] ॥੧੨॥
[1]ਪ੍ਰਕਾਸ਼ ਵਾਲੀ।

ਆਂਖ ਪਾਂਖਰੀ ਕਵਲ ਸਰੀਖੀ[1]।
[1]ਕਵਲ ਦੀ ਪੰਖੜਈ ਵਾਂਙ।

ਜਿਨ ਕੀ ਕੋਰ[1] ਬਾਨ ਸਮ ਤੀਖੀ।
[1]ਕੋਨਾ, ਭਾਵ ਅੱਖ ਦੇ ਕੋਨੇ ਦੀ ਮਟਕ। ਮਟੱਕਾ, ਨਜ਼ਰ।

ਗਜ ਗਾਮਨਿ[1] ਸੁਠ ਕੰਠ ਕਪੋਤੀ[2]।
[1]ਹਾਥੀ ਵਤ ਚਾਲ ਵਾਲੀ। [2] ਸੁੰਦਰ ਗਰਦਨ ਕਬੂਤਰੀ ਵਰਗੀ।

ਜਿਸ ਕੋ ਪਿਖਿ ਰਤਿ ਲੱਜਤਿ ਹੋਤੀ ॥੧੩॥

ਸੋ ਸੂਰਜ ਨੇ ਬਯਾਹਨ ਠਾਨੀ।
ਰੁਚਿਰੰਗੀ[1] ਨਿਜ ਘਰ ਮਹਿਂ ਆਨੀ।
[1]ਸੁਹਣੇ ਅੰਗਾਂ ਵਾਲੀ।

ਕੋਮਲ ਅੰਗਾ ਕਟ ਤੇ ਛੀਨੀ[1]।
[1]ਕੂਲੇ ਅੰਗਾਂ ਵਾਲੀ ਤੇ ਲੱਕੋਂ ਪਤਲੀ।

ਮੇਚਕ ਕੇਸਾ[1] ਉਰੁਜਨਿ ਪੀਨੀ[2] ॥੧੪॥
[1]ਕਾਲੇ ਵਾਲਾਂ ਵਾਲੀ। [2]ਕਠੋਰ ਸਥਨਾਂ ਵਾਲੀ।

ਕਿਤਿਕ ਕਾਲ ਬੀਤਾਵਨਿ ਕੀਨਾ।
ਸੂਰਜ ਦੁਸਹ[1] ਤੇਜ ਤੇ ਚੀਨਾ।
[1]ਨਾ ਸਹਾਰਨ ਯੋਗ।

ਤਊ ਦੁਖਿਤਿ ਹ੍ਵੈ ਰਹੀ ਨਿਕੇਤ।
ਕੁਲ ਕੀ ਲਾਜ ਰਾਖਿਬੇ ਹੇਤੁ ॥੧੫॥
ਦੋਇ ਪੁੱਤ੍ਰ ਇਕ ਤਨੁਜਾ ਹੋਈ।
ਜਮੁਨਾ ਨਾਮ ਜਾਨੀਯਹਿ ਸੋਈ।
ਮਨੁ ਅਰੁ ਜਮ[1] ਦੂਸਰ ਸੁਤ ਹੋਵਾ।
[1]ਮਨੂ ਤੇ ਧਰਮਰਾਜ।

ਮਹਾਂ ਪ੍ਰਤਾਪ ਸਾਥ ਉਦਤਜੋਵਾ[1] ॥੧੬॥
[1]ਪ੍ਰਗਟ ਹਨ, (ਅ) ਪ੍ਰਗਟ ਹੋਏ।

ਪਤਿ ਕੇ ਤੇਜ ਸੰਗ ਹੁਇ ਬਿਹਬਲ।
ਸਹਜੋ ਨ ਜਾਇ ਅੰਗ ਰਹਿ ਜਲ ਬਲ।
ਨਿਜ ਛਾਯਾ ਕੀ ਤੀਯ ਬਨਾਈ[1]।
[1]ਆਪਣੀ ਛਾਇਆ ਦੀ (ਹੋਰ) ਇਸਤ੍ਰੀ ਬਣਾਈ।

ਨਿਜ ਸਰੂਪ ਸਮ ਸਦਨ ਬਿਠਾਈ ॥੧੭॥

ਤ੍ਰਾਸ ਤੇਜ ਕੋ ਪਾਇ ਬਿਸਾਲਾ।
ਚੋਰੀ ਗਮਨ ਕੀਨਿ ਪਿਤ ਸ਼ਾਲਾ[1]।
[1]ਪਿਤਾ ਦੇ ਘਰ, ਭਾਵ ਪੇਕੇ।

ਬਿਸ਼ੁਕਰਮਾ ਨੇ ਜਬਹਿ ਨਿਹਾਰੀ।
ਜਾਨਿ ਅਜੋਗ ਕਠੋਰ ਉਚਾਰੀ[1] ॥੧੮॥
[1]ਧੀ ਦਾ ਚੋਰੀ ਟੁਰ ਆਉਣਾ ਤੇ ਪੇਕੇ ਰਹਿਣਾ) ਅਯੋਗ ਜਾਣਕੇ ਕਰੜੀ (ਬਾਣੀ) ਕਹੀ।

-ਪਤਿ ਤੇ ਛਪਿ ਕੈ ਬਿਨਾ ਹਕਾਰੇ।
ਕਯੋਂ ਆਈ ਚਲਿ ਸਦਨ ਹਮਾਰੇ।
ਮੋ ਘਰ ਮਹਿਂ ਰਹਿਬੇ ਨਹਿਂ ਥਾਨ।
ਜਹਿਂ ਇੱਛਾ ਤਹਿਂ ਕਰਹੁ ਪਯਾਨ-

॥੧੯॥
ਬਾਕ ਪਿਤਾ ਕੇ ਸੁਨਿ ਕੁਮਲਾਈ।
ਅਪਨੀ ਦੇਹਿ ਤਬਹਿ ਪਲਟਾਈ।
ਬੜਵਾ ਕੋ[1] ਧਾਰਨਿ ਕਰਿ ਤਨ ਕੋ। — [1]ਘੋੜੀ ਦਾ।
ਪ੍ਰਾਪਤਿ ਭਈ ਜਾਇ[†] ਬਡ ਬਨ ਕੋ — [†]ਪਾ:-ਬਹੁਰ।
॥੨੦॥
ਇਸ ਕੀ ਗਤਿ ਸੂਰਜ ਨਹਿਂ ਜਾਨੀ।
ਛਾਯਾ ਤਿਯਾ ਜਾਨਿ[1] ਰਤਿ ਠਾਨੀ। — [1]ਛਾਇਆ ਵਾਲੀ ਇਸਤ੍ਰੀ (ਨੂੰ ਆਪਣੀ ਇਸਤ੍ਰੀ) ਜਾਣਕੇ।
ਤਿਸ ਤੇ ਭੀ ਦੁਇ ਸੁਤ ਜਨਮਾਏ।
ਨਾਮ ਸਨੀਚਰ ਆਦਿਕ ਗਾਏ ॥੨੧॥
ਏਕ ਸੁਤਾ ਛਾਯਾ ਨਿਪਜਾਈ[1]। — [1]ਛਾਇਆ ਨੇ ਜੰਮੀ।
ਤਪਤੀ[1] ਨਾਮ ਤਿਸੀ ਕੋ ਗਾਈ[2]। — [1]ਤਾਪਤੀ (ਨਾਮੇ ਨਦੀ)। [2]ਕਹਿੰਦੇ ਹਨ।
ਦੱਖਣ ਬਿਖੈ ਬਹੀ ਹੁਇ ਸਲਿਤਾ।
ਬਿਮਲ ਅਗਾਧ ਜਾਂਹਿ ਜਲ ਚਲਤਾ
॥੨੨॥
ਜੁਗ ਤਨੁਜਾ ਅਰੁ ਨੰਦਨ ਚਾਰ।
ਮਾਰਤੰਡ ਕੇ ਭਏ ਅਗਾਰ।
ਏਕ ਦਿਵਸ ਛਾਯਾ ਕੇ ਸਾਥ।
ਜਮ ਲਰਿ ਪਰਯੋ ਬਹਿਸ ਕਿਸਿ ਗਾਥ
॥੨੩॥
ਅਧਿਕ ਕ੍ਰੋਧ ਦੋਇਨ ਕੇ ਹੋਵਾ।
ਰਕਤ ਨੇਤ੍ਰ ਆਪਸ ਮਹਿਂ ਜੋਵਾ।
ਗਿਰਾ ਕਠੋਰ ਬਿਸਾਲ ਉਚਾਰੀ।
ਤਬਿ ਜਮ ਨੇ ਨਿਜ ਲਾਤ ਉਭਾਰੀ
॥੨੪॥
ਉਦਤਯੋ[1] ਕਰਨਿ ਪ੍ਰਹਾਰ ਸੁ ਛਾਯਾ। — [1]ਤਿਆਰ ਹੋਇਆ ਛਾਇਆ ਨੂੰ ਲੱਤ ਮਾਰਨ ਵਾਸਤੇ।
ਇਨਿ ਦੇਖਤਿ ਇਮ ਸ੍ਰਾਪ ਅਲਾਯਾ।
-ਚਰਨ ਉਭਾਰਯੋ ਮੋ ਕਹੁ ਜੋਇ।
ਚਹੈਂ ਪ੍ਰਹਾਰ ਕਰਨਿ ਕੋ ਸੋਇ ॥੨੫॥
ਅਬ ਗਰਿ ਜਾਹੁ[1] ਨ ਆਛੋ ਰਹੈ। — [1]ਗਲ ਜਾਏਗਾ।
ਕਰਿ ਅਪਰਾਧ ਉਚਿਤ ਦੁਖ ਸਹੈ-।

ਛਾਯਾ ਸ੍ਰਾਪ ਦਯੋ ਇਮ ਜਬੈ।
ਜਮ ਕੋ ਚਰਨ ਗਯੋ ਗਰ ਤਬੈ ॥੨੬॥
ਸੁਧਿ ਸੂਰਜ ਨੇ ਜਬਿਹੂੰ ਸੁਨੀ।
ਰਿਦੈ ਬਿਖੈ ਬਹੁ ਬਿਧਿ ਸੋਂ ਗੁਨੀ।
-ਇਹੁ ਸੁਤ ਮਾਤਾ[1] ਲਖੀਯਹਿ ਕੈਸੇ। [1]ਪੁੱਤ੍ਰ ਦੀ ਮਾਂ।
ਘੋਰ ਕਰਮ ਕੀਨਸਿ ਜੁਗ ਐਸੇ- ॥੨੭॥
ਸਹਤ ਸੰਦੇਹ ਸੂਰ ਜਬਿ ਹੋਵਾ।
ਆਯੋ ਛਾਯਾ ਕੀ ਦਿਸ਼ਿ ਜੋਵਾ।
-ਸਾਚ ਬਤਾਵਹੁ ਹੈ ਤੂੰ ਕੌਨ?
ਸੁਤ ਸੋਂ ਇਮ ਕੋ ਕਰਿ ਹਹਿ ਭੌਨ- ॥੨੮॥
ਦਿਨਪਤਿ ਜਬਹਿ ਤ੍ਰਾਸ ਉਪਜਾਯਹੁ।
ਛਾਯਾ ਸਾਚੁ ਬ੍ਰਿਤਾਂਤ ਬਤਾਯਹੁ।
'ਤਵ ਦਾਰਾ ਗਮਨੀ ਪਿਤ ਓਰ।
ਮੁਝ ਕੋ ਗਈ ਰਾਖਿ ਇਸ ਠੌਰ ॥੨੯॥
ਆਦਿ ਸਨਿਸ਼ਚਰ ਸੰਤਤਿ ਮੇਰੀ।
ਮਨੁ, ਜਮੁ, ਜਮਨਾ, ਹੈ ਤਿਸ ਕੇਰੀ।
ਚਿਰੰਕਾਲ ਕੀ ਤਜਾਗ ਪਲਾਈ।
ਮੈਂ ਪਾਲਨਿ ਕੀਨੇ ਚਹੁੰਭਾਈ- ॥੩੦॥
ਸੁਨਿ ਸਪਤਾਸੁ[1]† ਤੁਰਤ ਹੀ ਧਾਯੋ। [1]ਸੂਰਜ [ਸੰਸ: ਸਪ੍ਤਾਸ਼੍ਵ]। †ਪਾ:-ਸਵਿਤਾ ਸ।
ਬਿਸ਼ੁਕਰਮਾ ਕੇ ਘਰਿ ਚਲਿ ਆਯੋ।
ਕਹਜੋ -ਸੁਤਾ ਤੇਰੀ ਇਤਿ ਆਈ।
ਬਿਤੇ ਕਾਲ ਬਹੁ, ਅਬਿ ਸੁਧਿ ਪਾਈ ॥੩੧॥
ਕਰੀ ਅਜੋਗ ਬਾਤ ਲਖਿ ਲੀਜੈ।
ਮੋ ਕਹੁ ਅਬ ਬਤਾਇ ਤਿਸ ਦੀਜੈ-।
ਬਿਸ਼ੁਕਰਮਾ ਨੇ ਕਹਜੋ ਬ੍ਰਿਤਾਂਤ।
-ਮੋ ਘਰ ਆਈ ਹੁਤੀ ਪਲਾਤਿ[1] ॥੩੨॥ [1]ਨੱਸ ਕਰਕੇ।
ਨਹੀਂ ਸਦਨ ਮਹਿਂ ਰਹਨਿ ਦਈ ਹੈ।
ਹੁਇ ਨਿਰਾਸ ਕਿਤਿ ਵਹਿਰ ਗਈ ਹੈ।
ਭੋ ਦਿਨਮਣਿ! ਸੁਨਿ, ਹੈ ਸੋ ਸਾਚੀ[1]। [1]ਹੇ ਸੂਰਜ ਸੁਣ, ਸੋ ਸੱਚੀ ਹੈ।
ਦੁਖਤਿ ਬਹੁਤ ਲਾਗਹਿ ਤੁਵ ਆਂਚੀ[1] [1]ਤੇਰੇ ਸੇਕ ਤੋਂ ਉਸ ਨੂੰ ਬਹੁਤ ਦੁਖ ਲਗਦਾ ਹੈ।

॥੩੩॥
ਤੇਜ ਨ ਸਹਯੋ ਜਾਤਿ ਹੈ ਤੇਰਾ।
ਨਿਕਸੀ ਕਰਿ ਉਰ ਤ੍ਰਾਸ ਬਡੇਰਾ।
ਜੇ ਕਰਿ ਕਹਯੋ ਮੋਹਿ ਤੂੰ ਮਾਨਹਿਂ।
ਸਭਿ ਗਤਿ ਆਛੀ ਹੋਹਿ ਪਛਾਨਹਿਂ
॥੩੪॥
ਕੁਛਕ ਬਰਨ ਧੂਮਰ ਸਮ[1] ਤੇਰਾ। — [1]ਜੋ) ਧੂੰਏਂ ਵਤ ਹੈ।
ਤਪਤ ਅਹੈ ਅਤਿ ਜਾਹਿ ਨ ਹੇਰਾ।
ਮੋਰ ਚਰਖ[1] ਪਰ ਚਢਿ ਇਕ ਬਾਰੀ। — [1]ਖਰਾਦ।
ਛੋਲ ਦੇਹੁਂ[1] ਤੁਜ ਦੇਉਂ ਸਵਾਰੀ ॥੩੫॥ — [1]ਛਿੱਲ ਦੇਵਾਂ।
ਸੁਪ੍ਰਕਾਸ਼ ਇਕ ਤੌਂ ਹੁਇ ਜਾਇ।
ਅਤਿਸ਼ੈ ਤਪਤ ਮਿਟਹਿ ਇਸ ਭਾਇ-।
ਆਛੀ ਬਾਤਿ ਜਾਨਿ ਕਰਿ ਪੂਖਨ[1]। — [1]ਸੂਰਜ।
ਚਢ੍ਯੋ ਖਰਾਦ ਸੁ ਹੋਨਿ ਅਦੂਖਨ ॥੩੬॥
ਬਿਸ਼ੁਕਰਮੇ ਲੈ ਤੀਖਨ ਸਾਧਨਿ[1]। — [1]ਤਿੱਖਾ ਹਥਿਆਰ।
ਫੇਰਿ ਤਿਸੀ ਕੋ ਕੀਨਿ ਖਰਾਦਨਿ।
ਊਪਰ ਕੋ ਤਨ ਛੋਲਨਿ ਕੀਨਾ।
ਨਿਕਸਯੋ ਸੁੰਦਰ ਰੂਪ ਨਵੀਨਾ ॥੩੭॥
ਧੂਮ੍ਰਾਕਾਰ ਸੁ ਤੇਜ ਜਿਤੇਕ[1]। — [1]ਧੂੰਏਂ ਵਰਗਾ ਤੇਜ ਸੀ ਜਿਤਨਾ ਕੁ।
ਛੋਲਯੋ ਧਰਯੋ ਖਰਾਦ ਤਿਤੇਕ[1]। — [1]ਤਿਤਨਾ ਖਰਾਦ ਕੇ ਛਿੱਲ ਦਿੱਤਾ।
ਨਿਜ ਤਨ ਦੇਖਿ ਹਰਖ ਰਵਿ[1] ਭਰਯੋ। — [1]ਸੂਰਜ।
ਬਿਸ਼ੁਕਰਮੇ ਸੁ ਬਤਾਵਨਿ ਕਰਯੋ[1] ॥੩੮॥ — [1]ਹੁਣ) ਬਿਸ਼ੁਕਰਮੇ ਨੇ (ਆਪਣੀ ਧੀ ਦਾ ਪਤਾ) ਦੱਸਿਆ।
-ਅਮੁਕੈ ਬਨ ਮੈਂ ਬੜਵਾ ਤਨ ਹੈ[1]। — [1]ਘੋੜੀ ਦੇ ਤਨ ਵਿਚ ਹੈ।
ਨਿਜ ਦਾਰਾ ਆਨਹੁ ਹਿਤ ਮਨਿ ਹੈ-।
ਸੁਨਿ ਸਵਿਤਾ ਅਸੁ ਕੋ ਤਨ ਧਰਯੋ[1]। — [1]ਸੂਰਜ ਨੇ ਘੋੜੇ ਦਾ ਸਰੀਰ ਧਾਰਿਆ।
ਸੋ ਕਾਨਨ ਕੋ ਜਾਇ ਨਿਹਰਯੋ ॥੩੯॥
ਹੁਤੀ ਤੁਰੰਗਨਿ ਮਿਲ੍ਯੋ ਸੁ ਜਾਇ।
ਸੂੰਘਿ ਨਾਸਕਾ ਜਬਿ ਸੁਖ ਪਾਇ।
ਤਤਛਿਨ ਦ੍ਵੈ ਸੁਤ ਕੋ ਉਪਜਾਯੋ।
ਅਸ਼੍ਵਿਨਿ ਕੁਮਾਰ ਨਾਮ ਜਿਨ ਗਾਯੋ
॥੪੦॥
ਪੁੱਤ੍ਰ ਸਹਤ ਦਾਰਾ ਨਿਜ ਆਨੀ।

ਮਿਲੀ ਸਭਿਨਿ ਸੋਂ ਉਰ ਹਰਖਾਨੀ।
ਤਬਿ ਕੀ ਜਮਨਾ ਬਨ ਮਹਿਂ ਜਾਇ।
ਤਪ ਕੋ ਤਪਤਿ ਰਹੀ ਬਹੁ ਭਾਇ ॥੪੧॥
ਦ੍ਵਾਪਰ ਅੰਤ ਭਏ ਗੋਪਾਲ[1]।
ਇਨ ਕੋ ਪਤਿ ਕੀਨਸਿ ਤਿਸ ਕਾਲ।
ਅਨਿਕ ਪ੍ਰਕਾਰ ਭੋਗ ਸੁਖ ਘਨੇ।
ਮਿਲੀ ਸ਼ਜਾਮ ਸੋਂ ਸੁਤ ਦਸ ਜਨੇ[†] ॥੪੨॥

[1]ਸ਼੍ਰੀ ਕ੍ਰਿਸ਼ਨ ਜੀ।

[†]ਐਸੀਆਂ ਅਸੱਭਜ ਕਥਾ ਕਦੇ ਸ਼੍ਰੀ ਅਨੰਦ ਸਾਹਿਬ ਜੀ ਦੇ ਕਰਤਾ ਜੀ ਕਿਸੇ ਨੂੰ ਸੁਣਾ ਨਹੀਂ ਸਕਦੇ। ਪੌਰਾਣਕ ਆਖਜਾਨਕਾ ਦੀ ਵਾਕਫੀ ਲੋਕਾਂ ਨੂੰ ਦੇਣੇ ਲਈ ਕਵੀ ਜੀ ਉਥੋਂ ਦੀਆਂ ਕਥਾ ਦੇ ਰਹੇ ਹਨ।

ਸੋ ਜਮੁਨਾ ਸਲਿਤਾ ਹੁਇ ਬਹੀ।
ਜਿਸ ਹਿਤ ਸਕਲ ਬਾਰਤਾ ਕਹੀ।
ਪਾਵਨ ਜਲ ਪਾਪਨ ਕੋ ਨਾਸਨਿ।
ਰੱਛਜਾ ਕਰਹਿ ਆਪਨੇ ਦਾਸਨਿ' ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਜਮਨਾ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤ੍ਵਾਰਿੰਸਤੀ ਅੰਸੂ ॥੪੮॥

## ੪੯. [ਮਾਰਤੰਡ ਦੀ ਕਥਾ, ਤੁਰਕ ਜਗਾਤੀ, ਕੰਨਖਲ, ਤੇ ਗੋਇੰਦਵਾਲ ਨੂੰ ਮੁੜਨਾ]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

ਸੁਨਿ ਪ੍ਰਸੰਗ ਸੰਗਤਿ ਸਰਬ ਸ਼੍ਰੀ ਗੁਰ ਅਮਰ ਕਿ ਪਾਸ[1]।

[1]ਜੀ ਦੇ ਪਾਸੋਂ।

ਪੁਨ ਪੂਛਯੋ 'ਕਿਮੁ ਭਾਨੁ ਕੌ ਭਯੋ ਬਰਨ ਧੂਮ੍ਰਾਸ[1]?' ॥੧॥

[1]ਧੂੰਏਂ ਵਰਗਾ ਕਾਲਾ ਰੰਗ ਸੂਰਜ ਦਾ ਹੋ ਗਿਆ ਸੀ।

ਚੌਪਈ:

ਸ਼੍ਰੀ ਗੁਰ ਕਹਤਿ ਭਏ ਇਤਿਹਾਸ[†]।

[†]ਦੇਖੋ ਇਸੇ ਰਾਸ ਦੇ ਅੰਸੂ ੪੮ ਦਾ ਅੰਕ ੮।

'ਸੰਗਤਿ ਸੁਨਹੁ ਭਈ ਗਤਿ ਜਾਸ।
ਕੱਸਜਪ ਰਿਖਿ ਅਤਿਸ਼ੈ ਤਪ ਘਾਲਾ।
ਜਿਸ ਕੇ ਭਈ ਭਾਰਜਾ ਜਾਲਾ[1] ॥੨॥

[1]ਬਹੁਤੀਆਂ (ਇਸਤ੍ਰੀਆਂ)।

ਜਨੇ ਦਿਤੀ[1] ਨੇ ਦੈਤ ਕਰਾਲ।

[1]ਦੈਂਤਾਂ ਦੀ ਮਾਤਾ ਦਾ ਨਾਮ ਹੈ।

ਦਨੁ[1] ਤੇ ਦਾਨਵ[†] ਭਏ ਬਿਸਾਲ।

[1]ਕਸਜਪ ਦੀ ਇਕ ਇਸਤ੍ਰੀ ਜਿਸ ਤੋਂ ੪੦ ਪੁੱਤ੍ਰ ਹੋਏ ਜੋ ਦਨੁਜ ਕਹਾਏ। [†]ਪਾ:-ਦੇਵਨ।

ਬਿਨਤਾ[1] ਤੇ ਖਗਪਤਿ[2] ਜਨਮਾਯੋ।

[1]ਕਸਜਪ ਦੀ ਹੋਰ ਇਸਤ੍ਰੀ ਜੋ ਗਰੁੜ ਦੀ ਮਾਂ ਸੀ। [2]ਗਰੁੜ।

ਨਾਮ ਗਰੁੜ ਬਡ ਬਲੀ ਸੁਹਾਯੋ ॥੩॥
ਕੱਦ੍ਰੂ[1] ਨੇ ਪੰਨਗ[2] ਉਪਜਾਏ।

[1]ਕਸਜਪ ਦੀ ਇਕ ਹੋਰ ਇਸਤ੍ਰੀ ਦਾ ਨਾਮ। [2]ਸੱਪ।

ਇੱਤਜਾਦਿਕ ਇਸਤ੍ਰੀ ਸਮੁਦਾਏ।
ਅਦਿਤੀ[1] ਤੇ ਸਭਿ ਦੇਵ ਭਏ ਹੈਂ।

[1]ਕਸ਼ਜਪ ਦੀ ਇਕ ਹੋਰ ਇਸਤ੍ਰੀ ਜਿਸ ਤੋਂ ੩੩ ਦੇਵਤੇ ਜੰਮੇ।

ਸੁਧਾ ਪਾਨ ਜੇ ਅਮਰ ਥਿਏ ਹੈਂ[1] ॥੪॥

[1]ਅੰਮ੍ਰਿਤ ਪੀ ਕੇ ਅਮਰ (ਚਿਰੰਜੀਵੀ ਜਾਂ ਕਲਪ ਪ੍ਰਯੰਤ ਆਯੂ ਵਾਲੇ) ਹੋਏ ਹਨ।

ਤਿਸ ਅਦਿਤੀ ਕੇ ਗਰਭ ਮਝਾਰਾ।
ਸੂਰਜ ਹੁਤੋ ਅਪਨਿ ਤਨੁ ਧਾਰਾ।
ਇਕ ਦਿਨ ਸਸਿ ਸੁਤਿ ਬੁਧ ਚਲਿ ਆਯੋ।
ਬ੍ਰਹਮਚਾਰੀ ਕੋ ਬੇਖ ਬਨਾਯੋ ॥੫॥
ਤਪ ਕੋ ਤਪਤ ਹੁਤੋ ਬਨ ਮਾਂਹੀ।
ਭਿੱਛਾ ਹਿਤ ਆਯਹੁ ਤਿਸ ਪਾਂਹੀ।
ਅਦਿਤੀ ਗਰਭ ਸਹਤ ਤਿਸ ਕਾਲਾ।
ਆਲਸ ਉਠਿਬੇ ਕੇਰ ਬਿਸਾਲਾ ॥੬॥
ਕੇਤਿਕ ਚਿਰ ਬੀਤਾ ਤਿਹ ਖਰੇ।
ਦਯੋ ਸ੍ਰਾਪ ਬੁਧ ਨੇ ਰਿਸ ਧਰੇ[1]।

[1]ਗੁੱਸਾ ਕਰਕੇ।

-ਜਿਸ ਗ੍ਰਭ ਧਰਿ ਤੈਂ ਆਲਸ ਕੀਨਾ।
ਭਿੱਖਸ਼ਾ ਮੋਹਿ ਤੁਰਤ ਨਹਿਂ ਦੀਨਾ ॥੭॥
ਸੋ ਤਵ ਗਰਭ ਗਰਹੁ[1] ਨਹਿਂ ਬਾਚੇ-। — [1]ਗਲ ਜਾਵੇ।
ਇਮ ਕਹਿ ਗਯੋ ਆਨ ਘਰ ਜਾਚੇ।
ਅਦਿਤੀ ਬਹੁਤ ਤ੍ਰਾਸ ਕੋ ਪਾਇ।
ਪਤਿ ਕੇ ਨਿਕਟ ਗਈ ਸਹਿਸਾਇ[1] ॥੮॥ — [1]ਕਾਹਲੀ ਨਾਲ।
ਬੁਧ ਕੋ ਸ੍ਰਾਪ ਸੁਨਾਵਨਿ ਕੀਨਾ।
-ਰੱਛਾ ਕਰਹੁ ਜਿ ਗਰਭ ਨ ਛੀਨਾ-।
ਸੁਨਿ ਕੱਸਜਪ ਨੇ ਬਰ ਕੋ ਦਯੋ।
-ਬਚੇ ਗਰਭ ਤਵ ਹੋਹਿ ਨ ਛਯੋ[1] ॥੯॥ — [1]ਨਾਸ਼।
ਤਨ ਊਪਰ ਕੋ ਮ੍ਰਿਤ ਹੁਇ ਜਾਇ।
ਤਿਸ ਮਹਿਂ ਅਪਰ ਦੇਹ ਕੋ ਪਾਇ।
ਮ੍ਰਿਤਕ ਅੰਡ[1] ਮਰਿ ਹੁਇ ਅਭਿਰਾਮੁ। — [1]ਮਰੇ ਹੋਏ ਪੜਦੇ ਵਿਚ।
ਯਾਂ ਤੇ ਮਾਰਤੰਡ[1†] ਕਹਿਨਾਮੁ- ॥੧੦॥ — [1]ਮ੍ਰਿਤਕ ਅੰਡ ਚੋਂ ਉਪਜਿਆ ਸੋ ਮਾਰਤੰਡ। [†]ਕਵਿ ਜੀ ਦੀ ਕੋਸ਼ ਦੀ ਵਾਕਫੀ ਤੱਕੋ ਸੂਰਜ ਦੇ ਕਿੰਨੇ ਨਾਮ ਦੇ ਰਹੇ ਹਨ ਤੇ ਕਈਆਂ ਦੀ ਵਿਤਪਤੀ ਬੀ ਦੱਸ ਰਹੇ ਹਨ।

ਇਮ ਬਰ ਪਾਇ ਰਹ੍ਯੋ ਬਚ ਸੋਇ।
ਮ੍ਰਿਤੁ ਤਨ ਮਹਿਂ ਨੌਤਨ ਤਨ[1] ਹੋਇ। — [1]ਨਵਾਂ ਸਰੀਰ।
ਜਨਮ੍ਯੋ ਸੂਰਜ ਤਨ ਦ੍ਵੈ ਰਹੇ।
ਧੂਮ੍ਰ ਬਰਨ ਕੋ ਯਾਂ ਤੇ ਲਹੇ ॥੧੧॥
ਤਨ ਊਪਰ ਕੋ ਸ਼ੁਸ਼ਕ ਰਹ੍ਯੋ ਹੈ।
ਬਿਚ ਕੋ ਸੁੰਦਰ ਦੇਹਿ ਲਹ੍ਯੋ ਹੈ।
ਬਿਸ਼ੁਕਰਮਾ ਨੇ ਛੋਲ੍ਯੋ ਸੋਊ।
ਅੰਤਰਿ ਕੋ ਸ਼ੁਭ ਪ੍ਰਗਟ੍ਯੋ ਜੋਊ ॥੧੨॥
ਧੂਮ੍ਰ ਬਰਨ ਕੁਛ ਤੇਜ ਨਿਵਾਰਾ।
ਸੁਪ੍ਰਕਾਸ਼ ਪੁਨ ਕੀਨਿ ਸੁਧਾਰਾ।
ਊਪਰ ਤੇ ਰਵਿ ਖੁਰਚ੍ਯੋ ਜੇਤੋ।
ਅਪਰ ਕਾਰ ਮਹਿਂ ਲਾਯਹੁ ਤੇਤੋ ॥੧੩॥
ਚੱਕ੍ਰ ਸੁਦਰਸ਼ਨ[1] ਤੇਜ ਬਿਸਾਲਾ। — [1]ਵਿਸ਼ਨੂੰ ਦੇ ਹੱਥ ਵਾਲਾ ਚੱਕ੍ਰ ਸੁਦਰਸ਼ਨ।
ਬਿਸ਼ੁਕਰਮਾ ਕੀਨਸਿ ਤਿਸ ਕਾਲਾ।
ਲੱਛਮੀਪਤਿ[1] ਕੇ ਸੋ ਕਰ ਸੋਹੈ। — [1]ਵਿਸ਼ਨੂੰ।
ਮਹਾਂ ਤੇਜ ਯਾਂ ਤੇ ਤਿਹ ਮੋਂ ਹੈ ॥੧੪॥

ਪੁਨ ਤ੍ਰਿਸੂਲ ਤਿਸ ਤੇ ਰਚਿ ਲੀਨੋ।
ਸੋ ਤ੍ਰਿਨੈਨ[1] ਕੇ ਕਰ ਮਹਿਂ ਦੀਨੋ।
ਇੱਤਯਾਦਿਕ ਕਛ ਔਰ ਬਨਾਵਾ।'
ਇਮ ਪ੍ਰਸੰਗ ਇਹੁ ਰੁਚਿਰ ਸੁਨਾਵਾ[†] ॥੧੫॥

[1]ਸ਼ਿਵ।

[†]ਇਹ ਨਿਸਚਾ ਕਰਨ ਕਿ ਇਸ ਤਰ੍ਹਾਂ ਦੇ ਪ੍ਰਸੰਗ ਗੁਰੂ ਜੀ ਸਚ ਸਮਝਕੇ ਸਿੱਖਾਂ ਨੂੰ ਸੁਣਾ ਰਹੇ ਹਨ, ਉਨ੍ਹਾਂ ਦੇ ਅਪਣੇ ਕਥੇ ਗੁਰਬਾਣੀ ਵਿਚ ਅੰਕਤ ਉਪਦੇਸ਼ਾਂ ਦੇ ਅਨੁਕੂਲ ਨਹੀਂ ਹਨ। ਇਹ ਪੌਰਾਣਕ ਆਖਯਾਨਕਾ ਕਵਿ ਜੀ ਅਪਣੇ ਪੜ੍ਹੇ ਸੁਣੇ ਪੁਰਾਣਾਂ ਦੀ ਵਾਕਫੀਅਤ ਤੋਂ ਪਾਠਕਾਂ ਦੀ ਕੇਵਲ ਵਾਕਫੀ ਵਧਾਉਣ ਲਈ ਦੱਸ ਰਹੇ ਹਨ।

ਸੁਨਿ ਸੰਗਤ ਨੇ ਹਰਖ ਉਪਾਯਹੁ।
ਸਕਲ ਭੇਵ ਮਨ ਮਹਿਂ ਲਖਿ ਪਾਯਹੁ।
ਸ਼੍ਰੀ ਜਮਨਾ ਕੋ ਕਰਿ ਇਸ਼ਨਾਨਾ।
ਆਗੈ ਸਤਿਗੁਰ ਕੀਨਿ ਪਯਾਨਾ ॥੧੬॥
ਹੁਤੇ ਜਗਾਤੀ[1] ਸੇ ਚਲਿ ਆਏ।
ਦਰਸ਼ਨ ਕੀਨਿ ਉਰ ਮਹਿਂ ਹਰਖਾਏ।
ਲੋਕ ਹਜ਼ਾਰਹੁਂ ਬੰਦਨ ਕਰਤੇ।
ਮਹਿਮਾ ਦੀਰਘ ਆਂਖ ਨਿਹਰਤੇ ॥੧੭॥

[1]ਮਸੂਲੀਏ।

ਤ੍ਰਾਸਤ ਭਏ ਜਗਾਤੀ ਹੇਰ।
ਨਹੀਂ ਜੇਜਵਾ[1] ਲੀਨਸਿ ਘੇਰਿ।
ਡਰ ਕਰਿ ਨਮੋ ਕਰੀ ਪਗ ਆਇ।
ਹਾਥ ਜੋਰਿ ਬੋਲੇ ਹਿਤ ਪਾਇ ॥੧੮॥

[1]ਮਸੂਲ।

'ਸਤਿਗੁਰ ! ਕਰੁਨਾ ਦ੍ਰਿਸ਼ਟਿ ਨਿਹਾਰਹੁ।
ਨਿਜ ਸੰਗੀ ਲੇ ਸੰਗ ਸਿਧਾਰਹੁ।
ਤਿਨ ਤੇ ਹਮ ਕੁਛ ਲੇਵਹਿਂ ਨਾਂਹੀ।
ਤ੍ਰਾਸ ਆਪ ਕੋ ਧਰਿ ਉਰ ਮਾਂਹੀ ॥੧੯॥
ਕੂਰ[1] ਬਾਕ ਨਹਿਂ ਕਹੀਅਹਿ ਕੋਇ।
ਲੇਹਿ ਜੁ ਨਾਮ ਤਜਹਿਂ ਹਮ ਸੋਇ[1]।
ਅਪਰਨ ਤੇ ਧਨ ਲੇਤਿ ਜਗਾਤਿ[1]।
ਤੌਂ ਆਗੇ ਮਗ ਕੋ ਚਲਿ ਜਾਤਿ' ॥੨੦॥

[1]ਕਰੜੇ।

[1]ਜੋ ਆਪਦਾ ਨਾਮ ਲਏਗਾ ਉਸ ਨੂੰ ਅਸੀਂ ਛੱਡ ਦਿਆਂਗੇ।

[1]ਮਸੂਲ ਦਾ ਧਨ ਲੈਂਦੇ ਹਾਂ।

ਸੁਨਿ ਸ਼੍ਰੀ ਸਤਿਗੁਰ ਤਿਨ ਸੋਂ ਕਹਜੋ।
'ਹਮਦਿਸ਼ ਤੇ ਜੇ ਕਰਿ ਡਰ ਲਹਜੋ।
ਤੌਂ ਸੁਨਿ ਨਾਮ ਨ ਕਹੀਅਹਿ ਕਾਹੂ[1]।
ਜਾਤ੍ਰੀ ਆਇਂ ਸਰਬ ਹਮ ਪਾਹੂ[1] ॥੨੧॥

[1]ਸਾਡਾ ਨਾਮ ਸੁਣਕੇ ਕਿਸੇ ਨੂੰ ਕੁਛ ਨਹੀਂ ਕਹਿਣਾ।

[1]ਆਵਣ ਦਿਓ ਸਾਰੇ ਸਾਡੇ ਪਿੱਛੇ।

ਜੇ ਤੁਮ ਚਾਹਤਿ ਹੌ ਧਨ ਲੇਨਾ।
ਤੌ ਹਮ ਸੋਂ ਅਬਿਹੂੰ† ਕਹਿ ਦੇਨਾ। †ਪਾ:-ਸਭਿਹੂੰ।
ਪੀਛੇ ਤੇ ਨਹਿਂ ਰੋਕਹੁ ਕੋਈ।
ਅਬਿ ਹਮ ਦੇਹਿਂ ਚਹਹੁ ਧਨ ਜੋਈ' ॥੨੨॥
'ਸ਼੍ਰੀ ਸਤਿਗੁਰ ! ਜੇਤਿਕ ਤੁਮ ਸਾਥ।
ਸੋ ਸਭਿ ਜਾਹੁ, ਗਹੈਂ ਨਹਿਂ ਹਾਥ[1]'। [1]ਕਿਸੇ ਦਾ ਹੱਥ ਨਹੀਂ ਫੜਾਂਗੇ।
ਤਬਿ ਸ਼੍ਰੀ ਅਮਰਦਾਸ ਚਲਿ ਪਰੇ।
ਲੋਕ ਹਜ਼ਾਰਹੁਂ ਸੰਗੀ ਕਰੇ ॥੨੩॥
ਪੀਛੇ ਜਿਸ ਤੇ ਗਹਿ ਕਰਿ ਮਾਂਗੈਂ[1]। [1]ਫੜਕੇ ਮਸੂਲ ਮੰਗਣ।
ਸੋ ਗੁਰ ਨਾਮ ਲੇਤਿ ਚਲਿ ਆਗੈ।
'ਹਮ ਤੌ ਗੁਰ ਕੇ ਸੰਗੀ ਅਹੈਂ।'
ਚਲੇ ਜਾਤਿ ਐਸੇ ਜਬਿ ਕਹੈਂ ॥੨੪॥
ਤਿਸ ਦਿਨ ਸਗਰੇ ਮਹਿਂ ਨਰ ਨਾਰੀ।
ਜਬਿ ਰੋਕਹਿਂ, ਗੁਰ ਨਾਮ ਉਚਾਰੀ[1]। [1]ਰੋਕਣ (ਤਾਂ ਓਹ) ਗੁਰੂ ਜੀ ਦਾ ਨਾਮ ਕਹਿ ਦੇਣ।
ਤਿਸ ਕੋ ਤਜਾਗਹਿਂ, ਜਾਹਿ ਸੁਖਾਰੋ।
ਹਰਖਤਿ ਉਚਰਤਿ 'ਜੈ ਜੈ ਕਾਰੋ' ॥੨੫॥
ਪਛੁਤਾਵਤਿ ਜੇ ਹੁਤੋ ਜਗਾਤੀ।
ਆਜ ਨਹੀ ਕੋ ਦਾਮ ਅਗਾਤੀ[1]। [1]ਮਿਲਿਆ।
ਮੁਖ ਮੁੰਦਣ[1] ਤਿਨ ਕੇ ਪੈ ਰਹੀ†। [1]ਦੰਦਣ, ਭਾਵ ਚੁੱਪ। †ਪਾ:-ਕੇਤਿਨਿ ਕੇ ਰਹੀ।
ਰਿਦੇ ਬਿਸੂਰਤਿ ਰੋਕਹਿਂ ਨਹੀਂ[1] ॥੨੬॥ [1]ਝੂਰਦੇ ਹਨ ਰੋਕਦੇ ਭੀ ਨਹੀਂ।
-ਸਗਰੋ ਜਗਤ ਪਰਜੋ ਗੁਰ ਪਾਛੈ।
ਲੇਂ ਕਿਸ ਤੇ ਹਮ-, ਛੂਛੇ ਗਾਛੈ[1]। [1]ਅਸੀਂ ਕਿਸ ਤੋਂ ਲਈਏ ਖਾਲੀ ਤੁਰ ਗਏ।
ਤਿਸ ਦਿਨ ਕੀ ਨਹਿਂ ਮਿਲੀ ਜਗਾਤਿ।
ਬਸ ਨਹਿਂ ਚਲਤਿ ਰਹੇ ਪਛੁਤਾਤਿ ॥੨੭॥
ਸ਼੍ਰੀ ਸਤਿਗੁਰ ਸਭਿ ਨਰਨ ਜਨਾਈ[1]। [1]ਪੁਰਸ਼ਾਂ ਨੂੰ ਜਣਾਯਾ।
ਬਡੇ ਭਾਗ ਜਿਸ ਲੇਹਿ ਸੁ ਪਾਈ[1]। [1]ਜਿਸਦੇ ਬੜੇ ਭਾਗ ਹੋਣ ਉਹ ਸਤਿਗੁਰਾਂ ਦੀ (ਸ਼ਰਨ) ਪਾ ਲੈਂਦਾ ਹੈ।
ਜਮੁ ਜਾਗਾਤੀ ਸਭਿ ਜਗ ਡੰਡੈ[1]। [1]ਡੰਡ ਦੇਂਦਾ ਹੈ (ਜਮ)।
ਗੁਰ ਕੋ ਨਾਮ ਸੁਨਹਿ ਤਿਸ ਛੰਡੈ[1]† ॥੨੮॥ [1]ਛਡ ਦੇਂਦਾ ਹੈ। †ਯਥਾ ਗੁਰ ਪ੍ਰਮਾਣ-ਤਿਨ ਜਮੁ ਜਾਗਾਤੀ ਨੇੜਿ ਨ ਆਇਆ। [ਤੁਖਾਰੀ ਛੰਦ ਮਃ ੪]

ਯਾਂ ਤੇ ਸਤਿਗੁਰ ਸ਼ਰਨੀ ਪਰੈ।
ਜਮ ਕੋ ਤ੍ਰਾਸ ਮਹਾਂ ਪਰਹਰੈ।
ਜੈਸੇ ਤੁਰਕ ਜਗਾਤੀ ਅਬੈ।
ਸੁਨਿ ਗੁਰ ਨਾਮ ਤਜੇ ਨਰ ਸਬੈ ॥੨੯॥
ਅਬਿ ਪ੍ਰਤੱਛਜ ਕਰਿ ਕੈ ਦਿਖਰਾਈ।
ਲੇ ਗੁਰ ਨਾਮ ਸੁ ਜਮ ਛੁਟਕਾਈ।'
ਤਿਸ ਦਿਨ ਤੇ ਗੁਰ ਕੇ ਸੰਗ ਭੀਰ।
ਭਈ ਅਧਿਕ ਮਗ ਚਲਹਿ ਬਹੀਰ ॥੩੦॥
ਜਬਿ ਸੰਧਜਾ ਕਹੁ ਕਰਿ ਹੈਂ ਡੇਰੋ।
ਦਰਸ਼ਨ ਕੋ ਉਮਗਾਇ ਬਡੇਰੋ।
ਗੰਗਾ ਸੰਗ ਸਗਲ ਚਲਿ ਆਵੈ[1]।
ਕਰ ਬੰਦਹਿਂ ਗੁਰ ਦਰਸ਼ਨ ਪਾਵੈਂ ॥੩੧॥
'ਜੈ ਜੈ ਕਾਰ' ਪੁਕਾਰ ਉਚਾਰੈਂ।
ਮਿਲਿ ਸਤਿਗੁਰ ਕੋ ਆਨੰਦ ਧਾਰੈਂ।
ਇਸੀ ਰੀਤਿ ਸ਼੍ਰੀ ਗੰਗਾ ਗਏ।
ਕਨਖਲ ਬਿਖੈ ਸਿਵਰ ਕੋ ਕਿਏ ॥੩੨॥
ਸੁਰਸਰਿ ਤਟ ਪਰ ਪੀਪਰ ਥਾਨ।
ਬੈਠੇ ਸ਼੍ਰੀ ਸਤਿਗੁਰ ਭਗਵਾਨ।
ਸੁਨਿ ਸੁਨਿ ਲੋਕ ਹਜ਼ਾਰੋਂ ਆਵਹਿਂ।
ਚਹੁਂ ਦਿਸ਼ ਭੀਰ ਥਾਉਂ ਨਹਿਂ ਪਾਵਹਿਂ ॥੩੩॥
ਖਾਨ ਪਾਨ ਪੁਨ ਕਰਿ ਬਿਸਰਾਮੇ।
ਜਾਗੇ ਬਹੁਰ ਰਹੀ ਨਿਸ ਜਾਮੇ।
ਸ਼੍ਰੀ ਗੰਗਾ ਕੋ ਊਜਲ ਨੀਰ।
ਕੀਨ ਸ਼ਨਾਨ ਸਰੀਰ ਸਧੀਰ[1] ॥੩੪॥
ਭਈ ਪ੍ਰਭਾਤਿ ਸਭਿਨਿ ਸੁਨਿ ਲੀਨਿ।
'ਸ਼੍ਰੀ ਗੁਰ ਅਮਰ ਆਗਮਨਿ ਕੀਨਿ।'
ਰਿਖਿ, ਮੁਨਿ, ਪੰਡਿਤ, ਤੀਰਥ ਬਾਸੀ।
ਸੰਤ, ਮਹੰਤ, ਅਨਿਕ ਜੱਗਜਾਸੀ ॥੩੫॥
ਬ੍ਰਹਮਚਾਰੀ, ਔਧੂ, ਸੰਨਜਾਸੀ।
ਗ੍ਰਿਹਸਤੀ, ਵੈਰਾਗੀ ਮਿਲਿ ਰਾਸੀ।

[1]ਗੰਗਾ ਦਾ ਸਾਰਾ ਸੰਗ ਨਾਲ ਚਲਿਆ ਆਵੇ।

[1]ਸਮੇਤ ਧੀਰਜ ਦੇ ਗੁਰੂ ਜੀ ਨੇ।

ਅਪਰ ਅਨੇਕ ਬੇਖ ਕੇ ਸਾਧੂ।
ਦਰਸ਼ਨ ਕਾਰਨ ਗ੍ਯਾਨ ਅਗਾਧੂ[1] ॥੩੬॥ [1]ਗਿਆਨ ਦੇ ਸਮੁੰਦ੍ਰ (ਭਾਵ ਸ੍ਰੀ ਗੁਰੂ ਜੀ ਦੇ)।
ਸ੍ਰੀ ਸਤਿਗੁਰ ਚਹੁਂਦਿਸ਼ਿ ਪਰਵਾਰੇ।
ਕਰ ਜੋਰਹਿਂ ਸਿਰ ਬੰਦਨ ਧਾਰੇ।
ਨਰ ਪਰਧਾਨ ਨਿਕਟ ਹੁਇ ਬੈਸੇ।
ਮੁਨਿ ਗਨ ਬ੍ਯਾਸ ਪਾਸ ਸੁਭ ਜੈਸੇ ॥੩੭॥
ਜੋਗੀ ਬਡੇ ਦਿਗੰਬਰ[1] ਆਏ। [1]ਨਾਂਗੇ ਰਹਿਣ ਵਾਲੇ।
ਖਟ ਦਰਸ਼ਨ ਕੇ ਨਰ ਸਮੁਦਾਏ।
ਪ੍ਰਸ਼ਨੋਤਰ ਕਰਿ ਅਨਿਕ ਪ੍ਰਕਾਰਾ।
ਆਪ ਆਪਨੇ ਮਤ ਅਨੁਸਾਰਾ ॥੩੮॥
ਜੇ ਕਰਿ ਚਰਚਾ ਸਕਲ ਬਖਾਨੌਂ।
ਗ੍ਰਿੰਥ ਵਧੈ ਯਾਂ ਤੇ ਡਰ ਮਾਨੌਂ।
ਜਥਾ ਜੋਗ ਸਭਿ ਸੋਂ ਕਹਿ ਕਰਿ ਕੈ।
ਭਏ ਪ੍ਰਸੰਨ ਤੋਖਤਾ[1] ਧਰਿ ਕੈ ॥੩੯॥ [1]ਤ੍ਰਿਪਤੀ।
ਸਭਿ ਨੇ ਜਾਨੇ ਗਹਿਰ ਗੰਭੀਰ।
ਇਨ ਕੋ ਥਾਹ ਨ ਦੀਰਘ ਧੀਰ।
ਕਰਿ ਕਰਿ ਨਮੋ ਬਿਦਾ ਹੁਇ ਗਏ।
ਕਰਤਿ ਸਤੁਤਿ ਮਗ ਗਮਨਤਿ ਭਏ[1] ॥੪੦॥ [1]ਚਲਦੇ ਹੋਏ।
ਪੁਨ ਸ਼੍ਰੀ ਗੁਰ ਸੁਰਸਰਿ ਆਰਾਧੀ।
'ਹੇ ਦੇਵੀ ਬਡਿ ਜਤਨਨਿ ਲਾਧੀ[1]। [1]ਯਤਨ ਕਰਕੇ ਪ੍ਰਾਪਤ ਹੋਈ।
ਕੇਤਿਕ ਨ੍ਰਿਪ ਤਪ ਕਰਿ ਕਰਿ ਮਰੇ।
ਬਹੁਰਿ ਭਗੀਰਥ ਲ੍ਯਾਵਨਿ ਕਰੇ ॥੪੧॥
ਸ਼ਿਵ ਨੇ ਧਾਰ ਸੀਸ ਪਰ ਧਾਰੀ।
ਅਘ ਹਰਿਬੇ ਕੋ ਧਰ ਪਰ ਬਾਰੀ।
ਤੀਨ ਲੋਕ ਮਾਨੀ ਅਘ ਹਾਨੀ।
ਪ੍ਰਥਮ ਸੇਵ ਤੁਮਰੀ ਹਮ ਠਾਨੀ ॥੪੨॥
ਤਿਹ ਕੋ ਫਲ ਸ਼ੁਭ ਪ੍ਰਾਪਤ ਹੋਵਾ।
ਸਰਬ ਪ੍ਰਪੰਚ ਆਪ ਕਰਿ ਜੋਵਾ[1]। [1]ਸਾਰਾ ਸੰਸਾਰ ਅਪਣਾ ਰੂਪ ਕਰਕੇ ਦੇਖਿਆ।
ਦਿਹੁ ਦਰਸ਼ਨ ਬਿਦਤਹੁ ਨਿਜ ਦੇਹ[1]। [1]ਪ੍ਰਗਟੋ ਦੇਹ ਵਿਚ।
ਨੇਹ ਅਛੇਹ ਮੋਹਿ[1] ਲਖਿ ਲੇਹ[†]' ॥੪੩॥

[1]ਇਕ ਰਸ ਪ੍ਰੀਤ ਮੇਰੀ ਦੇਖ ਲੈ। †ਇਥੇ ਗੁਰੂ ਜੀ ਗੰਗਾ ਦੀ ਉਸਤਤ ਕਰਦੇ ਦੱਸੇ ਹਨ, ਪਰ ਜਦ ਗੰਗਾ ਪ੍ਰਗਟ ਹੁੰਦੀ ਹੈ ਤਾਂ (ਅੰਕ ੪੪, ੪੫ ਵਿੱਚ) ਉਹ ਗੁਰੂ ਜੀ ਨੂੰ ਵਾਹਿਗੁਰੂ ਜੀ ਦੀ ਜੋਤ ਕਰਕੇ ਅਰਾਧਦੀ ਹੈ ਤੇ ਯਾਚਨਾ ਕਰਦੀ ਹੈ ਕਿ ਮੇਰੇ ਵਿਚ ਪ੍ਰਵੇਸ਼ ਕਰਕੇ ਮੇਰੇ ਵਿਚ ਪਏ ਪਾਪ ਦੂਰ ਕਰੋ।
ਅੰਕ ੪੬ ਵਿਚ ਦਸਦੇ ਹਨ ਕਿ ਇਹ ਸੁਣਕੇ ਗੁਰੂ ਜੀ ਪ੍ਰਸੰਨ ਹੋਏ ਜਿਸ ਤੋਂ ਸਪੱਸ਼ਟ ਹੈ ਕਿ ਗੰਗਾ ਨੇ ਦਾਸ ਵਾਂਞੂ ਸਤਿਗੁਰ ਦੀ ਕੀਰਤੀ ਕਹੀ ਹੈ ਤੇ ਉਨ੍ਹਾਂ ਨੇ ਮਾਲਕ ਦੀ ਹੈਸੀਅਤ ਵਿਚ ਸੁਣੀ ਹੈ। ਤੇ ਚੌਥੇ ਸਤਿਗੁਰਾਂ ਨੇ ਸੰਸੇ ਰਹਤ ਕਰਨੇ ਲਈ ਜੋ ਵਾਕ ਗੁਰਬਾਣੀ ਵਿਚ ਕਿਹਾ ਹੈ ਸੋ ਇਹ ਹੈ ਕਿ ਤੀਰਥਾਂ ਨੂੰ ਪਵਿੱਤ੍ਰ ਕਰਨ ਲਈ ਗੁਰੂ ਜੀ ਤੀਰਥਾਂ ਤੇ ਗਏ ਸਨ।

ਇੱਤਜਾਦਿਕ ਨਿਜ ਸਿਫਤਿ ਸੁਨੀ ਜਬਿ।
ਸ਼੍ਰੀ ਗੰਗਾ ਪ੍ਰਗਟੀ ਜਲ ਤੇ ਤਬਿ।
ਸ਼੍ਰੀ ਗੁਰ ਅਮਰ ਬੰਦਨਾ ਠਾਨੀ[1]।
'ਧੰਨ ਧੰਨ' ਅਵਲੋਕਿ ਬਖਾਨੀ[1] ॥ ੪੪ ॥

[1]ਗੰਗਾ ਨੇ ਗੁਰੂ ਅਮਰਦਾਸ ਜੀ ਨੂੰ ਬੰਦਨਾ ਕੀਤੀ।
[1](ਗੁਰੂ ਜੀ ਨੂੰ) ਵੇਖਕੇ ਗੰਗਾ ਕਹਿਣ ਲਗੀ ਕਿ 'ਧੰਨ ਹੋ ਧੰਨ ਹੋ।'

'ਜਗਤੇਸ਼੍ਵਰ ਕੀ ਜੋਤਿ ਬਿਸਾਲਾ।
ਤੁਮ ਕੋ ਪ੍ਰਾਪਤਿ ਭਈ ਉਜਾਲਾ।
ਤੁਮ ਪਾਵਨਿ ਪਾਵਨਿ ਕਰ ਪਾਵਨ[1]।
ਕਲ ਨਰ ਪਾਪਨਿ ਭਾਰ ਨਸਾਵਨਿ[1]' ॥ ੪੫ ॥

[1]ਪਵਿੱਤ੍ਰ ਚਰਨ ਪਾਵਣਾ ਕਰੋ (ਮੇਰੇ ਵਿਚ)।
[1]ਦੂਰ ਕਰਨ ਲਈ, ਭਾਵ-ਹੇ ਗੁਰੂ ਜੀ ਮੇਰੇ ਵਿਚ ਪਏ ਕਲਜੁਗੀ ਜੀਵਾਂ ਦੇ ਭਾਰ ਦੂਰ ਕਰਨ ਲਈ ਅਪਣੇ ਪਵਿੱਤ੍ਰ ਚਰਣ ਮੇਰੇ ਵਿਚ ਪਾਕੇ ਮੈਨੂੰ ਪਵਿੱਤ੍ਰ ਕਰੋ।

ਸੁਨਿ ਪ੍ਰਸੰਨ ਸ਼੍ਰੀ ਗੁਰ ਤਬਿ ਹੋਏ।
ਅੰਤਰ ਧਜਾਨ ਭਈ ਜਲ ਮੋਏ[1]।
ਕੇਤਿਕ ਦਿਨ ਬਸਿ ਕੀਨਿ ਸ਼ਨਾਨਾ।
ਮਨ ਭਾਵਤਿ ਦੇ ਕਰਿ ਤਹਿਂ ਦਾਨਾ ॥ ੪੬ ॥

[1]ਜਲ ਵਿਖੇ।

ਸਨੈ ਸਨੈ ਪੁਨਿ ਡੇਰਾ ਪਾਵਤਿ।
ਗੋਇੰਦਵਾਲ ਦਿਸ਼ਾ ਕੋ ਆਵਤਿ।
ਜੈ ਜੈ ਕਾਰ ਕਰਤਿ ਨਰ ਸੰਗ।
ਅਧਿਕ ਅਨੰਦਤਿ ਪਿਖਿ ਗੁਰ ਅੰਗ[1] ॥ ੪੭ ॥

[1]ਅੰਗ (ਅ) ਸਰੂਪ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਤੀਰਥ' ਪ੍ਰਸੰਗ ਬਰਨਨੰ ਨਾਮ ਊਨ ਪੰਚਾਸਤਿ ਅੰਸੂ ॥ ੪੯ ॥

## ੫੦. [ਪਦਮ ਪਛਾਣਨ ਵਾਲੇ ਦਿਜ ਨੂੰ ਬਖਸ਼ੀਸ਼ ਤੇ ਗੋਇੰਦਵਾਲ ਪੁੱਜਣਾ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

ਕ੍ਰਮ ਕ੍ਰਮ ਪੰਥ ਉਲੰਘ ਕਰਿ,
ਤਿਸੀ ਗ੍ਰਾਮ ਕੋ ਆਇ।
ਪਦਮ[1] ਪਛਾਨਜੋ ਬਿਪ੍ਰ ਜਿਹ,
ਗੁਰਤਾ ਜਬਿ ਨਹਿਂ ਪਾਇ[1] ॥੧॥

[1]ਚਰਨਾਂ ਵਿਚ ਕਵਲ ਦਾ ਚਿੰਨ੍ਹ।
[1]ਜਦੋਂ ਅਜੇ ਗੁਰਿਆਈ ਨਹੀਂ ਪਾਈ ਸੀ।

ਚੌਪਈ:

ਡੇਰਾ ਵਹਿਰ ਕੀਨ ਗੁਰ ਤਹਾਂ।
ਸੰਗਤਿ ਸੰਗ ਭੀਰ ਨਰ ਮਹਾਂ।
ਜੈਜੈਕਾਰ ਕਰਤਿ ਦਰਸੰਤੇ।
ਜਹਿਂ ਕਹਿਂ ਕੀਰਤਿ ਮਹਿਤ ਕਰੰਤੇ ॥੨॥
ਦੁਰਗਾ ਬਿੱਪ੍ਰ ਹੇਰਿ ਨਰ ਭੀਰ।
ਬੂਝਤਿ ਭਯੋ ਏਕ ਕੇ ਤੀਰ।
'ਕਿਸਕੇ ਸਾਥ ਅਹੈਂ ਸਮੁਦਾਇ?
ਉਤਰਜੋ ਕੌਨ ਆਇ ਇਸ ਥਾਇਂ?' ॥੩॥
ਤਿਸ ਨੇ ਸਕਲ ਬਤਾਵਨਿ ਕੀਨਾ।
'ਅਮਰਦਾਸ ਸ਼੍ਰੀ ਗੁਰੂ ਪ੍ਰਬੀਨਾ।
ਸ਼੍ਰੀ ਨਾਨਕ ਗਾਦੀ ਪਰ ਬੈਸਾ।
ਹੋਤਿ ਸਫਲ ਮੁਖ ਤੇ ਕਹਿ ਜੈਸਾ ॥੪॥
ਛੱਤ੍ਰੀ ਜਾਤਿ ਬ੍ਰਿੱਧ ਬਯ ਮਹਾਂ।
ਤਿਨ ਕੇ ਸੰਗ ਲੋਕ ਬਹੁ ਇਹਾਂ।
ਇਕ ਤੌਂ ਦਰਸ਼ਨ ਕੋ ਸੁਖ ਪਾਵਹਿਂ।
ਤੁਰਕ ਜੇਜਵਾ[1] ਬਹੁਰਿ ਹਟਾਵਹਿਂ ॥੫॥
ਇਤਜਾਦਿਕ ਸੁਖਿ ਲਖਿ ਸਭਿ[†] ਭਾਂਤੀ।
ਰਹੈਂ ਸੰਗ ਜਾਤ੍ਰੀ ਦਿਨ ਰਾਤੀ।'
ਸੁਨਿ ਦੁਰਗੇ ਦਿਜਬਰ ਬੀਚਾਰਾ।
-ਪਿਖਜੋ ਹੁਤੋ ਪਦ ਪਦਮ ਅਕਾਰਾ[†] ॥੬॥
ਤਿਨ ਕੇ ਨਾਮ ਰੁ ਜਾਤਿ ਬਤਾਈ।

[1]ਮਸੂਲ।
[†]ਪਾ:-ਬਹੁ।
[†]ਪਾ:-ਅਗਾਰਾ।

ਸੋਈ ਹੁਇ ਪਾਈ ਬਡਿਆਈ।
ਕਿਧੌਂ ਆਨ ਹ੍ਵੈ- ਕਰਤਿ ਸੰਦੇਹੂ[1]। — [1]ਅਥਵਾ (ਕੋਈ) ਹੋਰ ਹੋਵੇ (ਇਸ ਤਰ੍ਹਾਂ) ਕਰਕੇ ਸੰਸਾ ਕਰੇ।
ਕੀਨਿ ਗਮਨ ਨਿਜ ਤਜਿ ਕੈ ਗ੍ਰੇਹੂ ॥੭॥
ਸਨੈ ਸਨੈ ਤਿਹ ਸੰਗ ਮਝਾਰਾ[1]। — [1]ਤਿਸ ਮੇਲ ਵਿਚ।
ਸ਼੍ਰੀ ਗੁਰ ਕੇ ਤਬਿ ਨਿਕਟ ਸਿਧਾਰਾ।
ਖਰੋ ਦੂਰ ਤੇ ਕਰਤਿ ਚਿਨਾਰੀ।
-ਹੈ ਤੋ ਸਹੀ ਸੁ ਲਘੁ ਆਕਾਰੀ[1]- ॥੮॥ — [1]ਮਧਰੇ, ਛੋਟੇ ਕੱਦ ਵਾਲੇ।
ਪਰਮ ਪ੍ਰਸੰਨ ਭਯੋ ਦਿਜ ਹੇਰੇ।
ਕਹੀ ਅਸ਼ੀਰਬਾਦ ਹੁਇ ਨੇਰੇ।
ਬੈਠਿ ਨਿਕਟ ਲਖਿ ਨੀਕੀ ਰੀਤਿ।
ਨਿਸ਼ਚੈ ਧਰਤਿ ਭਯੋ ਤਬਿ ਚੀਤ ॥੯॥
'ਹੇ ਪ੍ਰਭੁ ! ਮੈਂ ਦਿਜ ਜਾਨਹੁ ਸੋਈ।
ਪੂਰਬ ਮਿਲਯੋ ਬਰਖ ਬਹੁ ਹੋਈ।
ਪਿਖਯੋ ਪਦਮ ਪਦ ਪਦਮ ਮਝਾਰੀ[1]। — [1]ਕਵਲ ਦੇ ਚਿੰਨ੍ਹ ਚਰਨ ਕਵਲਾਂ ਵਿਚ।
ਤਬ ਨ ਜਾਚਨਾ ਕੀਨਿ ਤੁਮਾਰੀ ॥੧੦॥
ਜਬਿ ਇਸ ਕੋ ਫਲ ਪ੍ਰਾਪਤਿ ਹੋਇ।
ਤਬਿ ਲੇਵੌਂ ਚਿਤ ਬਾਂਛਤਿ ਜੋਇ।
ਕਰਯੋ ਹੁਤੋ ਤਕਰਾਰ[1]† ਸੁ ਜੋਵਾ[2]। — [1]ਇਕਰਾਰ। [2]ਦੇਖਿਆ, ਜਾਣਿਆ। †ਪਾ:-ਕਰਾਰ।
ਪ੍ਰਾਪਤਿ ਸਮੈਂ ਆਇ ਸੋ ਹੋਵਾ[1] ॥੧੧॥ — [1]ਸੋ ਉਸ ਦੇ ਪ੍ਰਾਪਤ ਹੋਣ ਦਾ ਸਮਾਂ ਆ ਗਿਆ ਹੈ।
ਮਨ ਬਾਂਛਤਿ ਮੁਝ ਕੋ ਅਬਿ ਦੀਜੈ।
ਪ੍ਰਥਮ ਕਹਯੋ ਸਿਮਰਨਿ ਸੋ ਕੀਜੈ[1]'। — [1]ਯਾਦ ਕਰ ਲਓ।
ਸ਼੍ਰੀ ਸਤਿਗੁਰ ਸੁਨਿ ਭਏ ਪ੍ਰਸੰਨ।
'ਕਹਿਬੋ ਦਿਜਬਰ ਤੇਰੋ ਧੰਨ[1] ॥੧੨॥ — [1]ਤੇਰਾ ਕਹਿਣਾ ਧੰਨ ਹੈਸੀ।
ਜਯੋਂ ਤੈਂ ਕਹਯੋ ਸੁ ਨੀਕੇ ਭਯੋ।
ਚੱਕ੍ਰਵਰਤਿ ਕੋ ਛੱਤ੍ਰ ਸੁ ਦਯੋ।
ਚਹੁਂ ਚੱਕਨ ਪਰ ਹੁਕਮ ਹਮਾਰਾ।
ਜਹਿਂ ਕਹਿਂ ਪਠੈਂ ਨ ਹ੍ਵੈ ਹਟਕਾਰਾ ॥੧੩॥
ਅਬਿ ਮਨ ਬਾਂਛਤਿ ਜੋ ਕੁਛ ਤੇਰੇ।
ਸੋ ਲੀਜੈ ਸੁਖ, ਅਹੈ ਨ ਦੇਰੇ†। — †ਮੁਰਾਦ ਹੈ ਵਰ ਦੇਣ ਤੋਂ।
ਲੋਕ ਬਿਖੈ ਸੁਖ ਅਨਿਕ ਪ੍ਰਕਾਰਾ।

ਸੁਤ ਬਿਤ ਆਦਿਕ ਸੁੰਦਰ ਦਾਰਾ ॥੧੪॥
ਜੋ ਚਾਹਹੁ ਸੋ ਜਾਚਨਿ ਕੀਜਹਿ।
ਅਬਿ ਤੇ ਪਰਮ ਸੁਖੀ ਹੁਇ ਜੀਜਹਿ[1]। [1]ਜੀਵਹੁ।
ਜੇਕਰਿ ਜਗ ਕੇ ਸੁਖ ਨਹਿਂ ਚਾਹੈਂ।
ਨਾਸ਼ਵੰਤ ਲਖਿ ਨਹਿਂ ਥਿਰਤਾ ਹੈ[1] ॥੧੫॥ [1]ਲਖਕੇ ਕਿ ਇਹ (ਪਦਾਰਥ) ਥਿਰ ਨਹੀਂ ਨਾਸ਼ਵੰਤ ਹਨ। (ਅ) ਨਾ (ਮਨ ਦਾ) ਟਿਕਾਉ ਹੈ (ਇਨ੍ਹਾਂ ਵਿਚ)।
ਤੌਂ ਪਰਲੋਕ ਅਚਲ ਸੁਖ ਭਾਰੀ।
ਜਨਮ ਮਰਨ ਨਹਿਂ ਸੰਕਟ ਭਾਰੀ।
ਰੁਚਹਿ ਜਿ[1] ਮਨ ਮਹਿਂ ਜਾਚਹੁ ਸੋਇ। [1]ਚੰਗਾ ਲਗੇ ਜੋ।
ਨੀਕੇ ਲਿਹੁ ਬਿਚਾਰ ਕਰਿ ਜੋਇ ॥੧੬॥
ਲੋਕ ਪ੍ਰਲੋਕ ਮਹਾਂ ਸੁਖ ਦੋਈ।
ਲੀਜਹਿ ਏਕ, ਜਾਚਿ ਕਰਿ ਸੋਈ।'
ਸੁਨਿ ਦਿਜਬਰ ਕੋ ਸੰਸਾ ਪਰਜੋ।
ਨਿਰਨੈ ਨਾਂਹਿਨ ਏਕੈ ਕਰਜੋ ॥੧੭॥
-ਜੇ ਕਰਿ ਸੁਖ ਪ੍ਰਲੋਕ ਕੋ ਜਾਚੌਂ।
ਇਹਾਂ ਰੰਕ ਬਨਿ ਦਾਰਿਦ ਰਾਚੌਂ[1]। [1]ਗਰੀਬ ਬਣਕੇ ਕੰਗਾਲਤਾ ਵਿਚ ਰਹਾਂਗਾ।
ਮਾਂਗਤਿ ਰਹੌਂ, ਨ ਸੁਖ ਹ੍ਵੈ ਕੋਈ।
ਅਬ ਪ੍ਰਾਪਤਿ ਕੈਸੇ ਦਿਉਂ ਖੋਈਂ[1] ॥੧੮॥ [1]ਹੁਣ ਮਿਲਦਾ ਹੈ (ਸੁਖ ਇਸ ਲੋਕ ਦਾ) ਕਿਵੇਂ ਗੁਆ ਦੇਵਾਂ।
ਜੇ ਕਰਿ ਲੋਕ ਬਿਖੈ ਸੁਖ ਭਾਰਾ।
ਧਨ ਆਦਿਕ ਤੇ ਹੋਤਿ ਸੁਖਾਰਾ।
ਜਾਚਿ ਲੇਉਂ ਮੈ ਪ੍ਰਾਪਤਿ ਹੋਵੈ।
ਸਗਰੀ ਦਾਰਿਦਤਾ[1] ਕੋ ਖੋਵੈ ॥੧੯॥ [1]ਗਰੀਬੀ।
ਮਨ ਭਾਵਤਿ ਸੁਖ ਕਰੌਂ ਬਿਲਾਸਾ।
ਜਾਚਨਿ ਕੀ ਮਿਟਿਹੈ ਸਭਿ ਆਸਾ।
ਜਮ ਕੇ ਬਸਿ ਜਬਿ ਪਰਿਹੌਂ ਜਾਈ।
ਦੇਹਿ ਸਾਸਨਾ[1] ਨਰਕ ਗਿਰਾਈ ॥੨੦॥ [1]ਤਾੜਨਾ।
ਕਿਤ ਕੋ ਸੁਖ ਅਬਿ ਜਾਚਨਿ ਕਰੌਂ।
ਸੰਸੈ ਹੋਤਿ, ਨ ਨਿਰਨੋ ਧਰੌਂ-।
ਤੂਸ਼ਨਿ ਏਕ ਘਟੀ ਲਗਿ ਹੋਵਾ।
ਤਬਿ ਸ਼੍ਰੀ ਸਤਿਗੁਰ ਤਿਸ ਦਿਸ਼ਿ ਜੋਵਾ ॥੨੧॥

'ਭੋ ਦਿਜਬਰ ! ਕਜੋਂ ਤੂਸ਼ਨਿ ਠਾਨੀ।
ਜਾਚਨ ਕੀਜੈ ਚਾਹਿ ਮਹਾਂਨੀ।
ਸੋ ਹਮ ਤੇ ਲਿਹੁ ਜੋ ਮਨ ਭਾਵਾ।
ਸਾਚ ਕਰਹਿਂ ਬਚ ਹਮ ਜੁ ਅਲਾਵਾ[1]' ॥੨੨॥

[1]ਜੋ ਕਿਹਾ ਹੈ।

ਸੁਨਿ ਕੈ ਤਬਿ ਹੋਯਹੁ ਦਿਜ ਦੀਨ।
ਦ੍ਵੈ ਲੋਕਨਿ ਸੁਖ ਲਾਲਸ ਕੀਨਿ।
ਬਿਨੈ ਸਹਤ ਬਚ ਕਹੈ ਬਨਾਇ।
ਗੁਰੁ ਪ੍ਰਤਾਪ ਲਖਿ ਸੀਸ ਨਿਵਾਇ ॥੨੩॥

ਦਿਜਉ ਵਾਚ:

'ਨਾਮ ਦੇਹਿਂ, ਧਨ ਦੇਹਿਂ ਨ ਜਨ ਕੋ,
ਧਨ ਬਿਹੀਨ ਜਨ[†] ਜਗ ਨ ਸੁਹਾਇ।
ਜੇ ਧਨ ਦੇਹਿਂ ਨਾਮ ਨਹਿਂ ਦੇਵੈਂ,
ਨਾਮ ਬਿਨਾ ਜਨ ਜਮਪੁਰਿ ਜਾਇ।
ਤੁਮ ਪਹਿ ਕਹੀ ਨਹੀਂ ਬਨਿ ਆਵਹਿ[1]
ਜਜੋਂ ਭਾਵੈਂ ਤਜੋਂ ਬਨਤਿ ਬਨਾਇ[1]।
ਗੁਰ ਅਮਰਦਾਸ ਤੇਜੋ ਕੇ ਨੰਦਨ
ਦੋਨਹੁ ਨਿਰਮਲ ਪੱਖ[†] ਚਲਾਇ[1] ॥੨੪॥

[†]ਪਾ:-ਨਰ।

[1]ਫਬਦੀ ਨਹੀਂ।

[1]ਕੋਈ ਬਣਤ ਬਣਾ ਦਿਓ।

[1]ਦੋਹਾਂ ਪਖਾਂ (ਪਾਸਿਆਂ) ਵਿਚ ਨਿਰਮਲਤਾਈ ਵਿਚ ਤੋਰੋ। ਭਾਵ ਲੋਕ ਵਿਚ ਬੀ ਦਰਿੱਦ੍ਰਤਾਈ ਦੀ ਮੈਲ ਨਾ ਦੇਹੋ ਤੇ ਪ੍ਰਲੋਕ ਵਿਚ ਪਾਪ ਸਾਸਨਾ ਦੀ ਮੈਲ ਨਾਂ ਦਿਓ। ਅਗੇ ਅੰਕ ੨੭, ੨੮, ੨੯, ਵਿਚ ਅਰਥ ਸਪੱਸ਼ਟ ਹੋ ਜਾਂਦਾ ਹੈ। (ਅ) ਦੋਵੇਂ ਰਸਤੇ ਤੁਸਾਂ ਨਿਰਮਲ ਟੋਰੇ ਹਨ। ਗ੍ਰਿਹਸਤੀ ਤੇ ਅਤੀਤ ਤਾਰੇ ਹਨ। (ੲ) ਕਈ ਦੋਹਾਂ ਪਖਾਂ ਦਾ ਅਰਥ ਨਾਦੀ ਬਿੰਦੀ ਬੀ ਕਰਦੇ ਹਨ। [†]ਪਾ:-ਪੰਥ।

ਚੌਪਈ:

ਸੱਤਜਨਾਮ ਜੇ ਦੇਵੈਂ ਜਨ ਕੋ।
ਰਹੈ ਦਾਰਿਦੀ ਪਾਇ ਨ ਧਨ ਕੋ।
ਇਹਾਂ ਲੋਕ ਪ੍ਰਤਾਪ ਨ ਜਾਨਹਿ।
-ਅਹੈ ਰੰਕ, ਹੀਨੋ- ਪਹਿਚਾਨਹਿਂ ॥੨੫॥
ਤੁਮਰੀ ਦਾਤ ਨ ਜਾਨੈ ਕੋਈ।
ਸੁਖ ਪ੍ਰਲੋਕ ਨਹਿਂ ਪਾਵਹਿ ਸੋਈ।
ਜੇ ਕਰਿ ਧਨ ਦੇਵਹੁ ਨਿਜ ਜਨ ਕੋ।

ਭੋਗਹਿ ਅਨਿਕ ਰੀਤ ਬਿਸ਼ਿਯਨ ਕੋ ॥੨੬॥
ਬਿਨਾ ਨਾਮ ਜਮ ਕੇ ਬਸਿ ਪਰੈ।
ਨਾਨਾ ਨਰਕ ਬਿਖੈ ਦੁਖ ਭਰੈ।
ਨਹੀਂ ਆਪ ਕੀ ਦਾਤ ਪਛਾਨਹਿ।
ਸਭਿ ਸੰਕਟ ਪ੍ਰਾਪਤਿ ਜਿਸ ਜਾਨਹਿਂ ॥੨੭॥
ਦੋਨਹੁ ਲੋਕ[1] ਆਪ ਕੋ ਦਾਨ।
ਬਿਦਤੈ ਜਨ ਪਾਵਹਿ ਕੱਲਜਾਨ[1]।
ਕਹਨਿ ਬਨਹਿ ਨਹਿਂ ਰਾਵਰਿ ਪਾਸ।
ਜਿਮ ਜਾਨਹੁ ਤਿਮ ਪੂਰਹੁ ਆਸ ॥੨੮॥
ਲੋਕ ਪ੍ਰਲੋਕ ਮਲੀਨ ਬਿਹੀਨ।
ਤੁਮਰੋ ਜਨ ਹੋਵੈ ਸੁਖ ਲੀਨ[1]।'

[1]ਦੋਵੇਂ ਲੋਕਾਂ ਦਾ।
[1]ਮੁਕਤੀ।
[1]ਲੋਕ ਪ੍ਰਲੋਕ ਵਿਚ ਆਪ ਦਾ ਜਨ ਮਲੀਨਤਾ ਬਿਨਾਂ ਹੋਕੇ ਸੁਖ ਵਿਚ ਲੀਨ ਹੋਵੇ, (ਅ) ਤੁਹਾਡਾ ਦਾਸ ਲੋਕ ਵਿਚ ਮਲੀਨ (ਦਰਿੱਦ੍ਰੀ) ਹੈ ਤੇ ਪ੍ਰਲੋਕ ਵਿਚ (ਪੁੰਨਾਂ ਤੋਂ) ਬਿਹੀਨ ਹੈ, (ਐਸੀ ਕਿਰਪਾ ਕਰੋ ਕਿ ਇਹ ਦੋਹੀਂ ਥਾਈਂ) ਸੁਖ ਵਿਚ ਲੀਨ ਹੋਵੇ।

ਇਮ ਕਹਿ ਬੰਦਨ ਦਿਜ ਨੇ ਕਰੀ।
ਦ੍ਵੈ ਲੋਕਨ ਸੁਖ ਕਾਂਖਾ ਧਰੀ ॥੨੯॥
ਪਿਖਿ ਸਤਿਗੁਰ ਦਿਜ ਕੀ ਚਤੁਰਾਈ।
ਭਏ ਪ੍ਰਸੰਨ ਤਨਕ[1] ਮੁਸਕਾਈ।
ਕਹ੍ਯੋ ਬਾਕ 'ਦੋਨਹੁ ਤੁਮ ਲੇਹੁ।
ਪ੍ਰਾਪਤਿ ਹ੍ਵੈ ਸੁਖ ਅਬਹਿ ਅਛੇਹੁ ॥੩੦॥
ਜਬਿ ਲੌ ਜੀਵਹੁ ਧਨ ਬਹੁ ਪਾਵਹੁ।
ਸਿਮਰਹੁ ਸੱਤਿਨਾਮ ਲਿਵ ਲਾਵਹੁ।
ਅੰਤ ਸਮੈ ਜਮ ਨਹਿਂ ਦਰਸੈਹੋ।
ਪੁੰਨਵਾਕ ਕੇ ਲੋਕ[1] ਸਿਧੈ ਹੋ' ॥੩੧॥
ਬਰ ਲੇ ਕਰਿ ਦਿਜਬਰ ਹਰਖਾਇਵ।
ਜਨਮ ਮਰਨ ਸੰਦੇਹ ਮਿਟਾਇਵ।
ਨਮਸਕਾਰ ਕਰਿ ਸਦਨ ਸਿਧਾਰਾ।
ਤਬਿ ਤੇ ਪ੍ਰਾਪਤਿ ਦਰਬ ਉਦਾਰਾ ॥੩੨॥
ਸਗਰੀ ਚਿੰਤਾ ਰਿਦੇ ਬਿਨਾਸੀ।
ਅਨਿਕ ਭਾਂਤਿ ਕੇ ਲਹਿ ਸੁਖ ਰਾਸੀ।

[1]ਜ਼ਰਾ ਕੁ।
[1]ਭਾਵ ਬੈਕੁੰਠ ਵਿਚ।

ਅੰਤ ਸਮਾ ਜਬਿ ਪ੍ਰਾਪਤਿ ਹੋਵਾ।
ਨਹੀਂ ਨਰਕ ਕੋ ਸੰਕਟ ਜੋਵਾ ॥੩੩॥
ਪੁੰਨਵਾਨ ਪੁਰਖਨਿ[1] ਗਤਿ ਪਾਈ।
ਸ਼੍ਰੀ ਸਤਿਗੁਰ ਕੀ ਦਾਤ ਸੁਹਾਈ।
ਤਹਾਂ ਰਾਤ੍ਰਿ ਬਸਿ ਕਰਿ ਗੋਸਾਈਂ।
ਭਾਈ ਪ੍ਰਾਤਿ ਜਾਗੇ ਸਮੁਦਾਈ ॥੩੪॥
ਨਿਤ ਕੀ ਕ੍ਰਿਯਾ ਕੀਨ ਇਸ਼ਨਾਨੇ।
ਸੰਗਤਿ ਭੀਰ ਸੰਗ ਪ੍ਰਸਥਾਨੇ।
ਸਨੇ ਸਨੇ ਮਗ ਇਸੀ ਪ੍ਰਕਾਰ।
ਨਿਤ ਉਠਿ ਚਲਹਿਂ ਗੁਰੂ ਸੁਖਕਾਰਿ ॥੩੫॥

[1]ਪੁੰਨਵਾਨ ਪੁਰਖਾਂ ਵਾਲੀ।

ਪ੍ਰਾਪਤਿ ਭਏ ਬਿਲੋਕਤਿ ਦੇਸ਼[1]।
ਬੋਲਤਿ ਜੈ ਜੈ ਕਾਰ ਅਸ਼ੇਸ਼।
ਜਮਨਾ ਉਲੰਘੇ ਦੇਸ਼ ਅਗਾਰੇ।
ਪੁਨ ਆਏ ਸਤੁੱਦ੍ਰਵ[1] ਕਿਨਾਰੇ ॥੩੬॥
ਚਢੇ ਤਰੀ ਪਰ ਹੋਏ ਪਾਰ।
ਦੇਸ਼ ਦੁਆਬੇ ਕੇਰ ਮਝਾਰ।
ਸਨੈ ਸਨੈ ਉਲੰਘ੍ਯੋ ਜਬਿ ਸਾਰੋ।
ਤੀਰ ਬਿਪਾਸਾ[1] ਆਨਿ ਨਿਹਾਰੋ ॥੩੭॥
ਗੋਇੰਦਵਾਲ ਜਬਹਿ ਸੁਧਿ ਆਈ।
ਰਾਮਦਾਸ ਲੇ ਨਰ ਸਮੁਦਾਈ।
ਜੁਤ ਉਤਸਾਹ ਅਗਾਰੀ ਚਾਲੇ।
ਪਠਹਿਂ ਸ਼ਬਦ ਕਰਿ ਪ੍ਰੇਮ ਬਿਸਾਲੇ ॥੩੮॥

[1]ਦੇਸ਼ਾਂ ਨੂੰ ਵੇਖਕੇ।

[1]ਸਤਲੁਜ ਦੇ

[1]ਕੰਢਾ ਬਿਆਸਾ ਦਾ।

ਦਰਸ਼ਨ ਕਰੇ ਜਾਇ ਸੁਖਰਾਸੀ[1]।
ਧਰਹਿਂ ਅਕੋਰ ਚਰਨ ਕੇ ਪਾਸੀ।
ਸਭਿ ਕੀ ਕੁਸ਼ਲ ਬੂਝਿ ਸਤਿਕਾਰੇ।
ਰਾਮਦਾਸ ਸੋਂ ਬਾਕ ਉਚਾਰੇ ॥੩੯॥
'ਤੁਮ ਕੋ ਗਏ ਸੌਂਪ ਸਭਿ ਕਾਰੀ।
ਕੁਸ਼ਲ ਸੰਗ ਸੋ ਭਲੇ ਸੰਭਾਰੀ?
ਅਨਦ ਸਮੇਤ ਅਪਰ ਸਭਿ ਅਹੈਂ?
ਗੋਇੰਦਵਾਲ ਵਿਖੈ ਜੇ ਰਹੈਂ ॥੪੦॥

[1]ਸੁਖਾਂ ਦੀ ਖਾਣ ਸ਼੍ਰੀ ਗੁਰੂ ਜੀ ਦੇ।

ਹਾਥ ਜੋਰਿ ਕਰਿ ਸਕਲ ਬਤਾਈ।
'ਪ੍ਰਭੁ ਤੁਮ ਨੇ ਸਭਿ ਸੁਖ ਬਰਤਾਈ।
ਜੇਤਿਕ ਜਿਸ ਤੇ ਕਾਰ ਕਰਾਈ।
ਤੇਤਿਕ ਭਈ ਕੁਸ਼ਲ ਸਮੁਦਾਈ' ॥੪੧॥
ਇਮ ਮਿਲਿ ਸਕਲ ਨਰਨ ਕੇ ਸਾਥ।
ਉਤਰੇ ਪਾਰ ਬਿਪਾਸਾ ਨਾਥ।
ਪੁਰਿ ਮਹਿਂ ਪ੍ਰਵਿਸ਼ੇ ਮੰਗਲ ਕਰਿਤੇ।
ਦਰਸਹਿਂ ਤ੍ਰਿਯ ਨਰ ਹਰਖ ਸੁ ਧਰਿਤੇ ॥੪੨॥
ਆਇ ਬਿਰਾਜੇ ਅਪਨਿ ਸਥਾਨ।
ਮੰਗਲ ਹੋਤਿ ਅਨੇਕ ਬਿਧਾਨ।
ਜੋ ਗ੍ਰਾਮਨਿ ਕੇ ਸੰਗੀ ਹੁਤੇ।
ਕਰਿ ਬੰਦਨ ਘਰ ਗਮਨੇ ਤਿਤੇ ॥੪੩॥
ਸੁਜਸੁ ਕਰਤਿ ਬਹੁ ਸਤਿਗੁਰ ਕੇਰਾ।
ਫੈਲ੍ਯੋ ਦੇਸ਼ ਬਿਦੇਸ਼ ਬਡੇਰਾ।
ਕਰਤਿ ਅਨਿਕ ਜੀਵਨਿ ਕੱਲ੍ਯਾਨ।
ਦ੍ਯੋਸ ਬਿਤਾਵਹਿ ਗੁਰੁ ਭਗਵਾਨ ॥੪੪॥

ਦੋਹਰਾ:
ਪ੍ਰਥਮ ਰੀਤਿ ਨਿਤ ਚਲਤਿ ਤਿਮ, ਦੇਗ਼ ਕਰਨਿ ਤੇ ਆਦਿ।
ਸਿੱਖ੍ਯ ਸੈਂਕਰੇ ਹੋਤਿ ਹੈਂ ਪ੍ਰਾਪਤਿ ਪਰਮ ਪ੍ਰਸਾਦਿ[1] ॥੪੫॥

[1] ਭਾਵ ਨਾਮ ਦਾਨ ਨੂੰ, ਯਥਾ ਗੁਰਵਾਕ- 'ਨਾਮੁ ਨ ਵਿਸਰੈ ਸੰਤ ਪ੍ਰਸਾਦਿ'॥ (ਅ) ਪਰਮ ਦਿਆਲਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸ੍ਰੀ ਗੰਗਾ ਤੇ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥੫੦॥

## ੫੧. [ਬਾਵਲੀ ਰਚਣੀ। ਸ੍ਰੀ ਰਾਮਦਾਸ ਜੀ ਦੇ ਸੰਬੰਧੀਆਂ ਦਾ ਮੇਲ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

ਧਰਮ ਧੁਰੰਧਰ[1] ਅਮਰ ਗੁਰੁ, ਸਦਾ ਚਹਿਤਿ ਉਪਕਾਰ।
ਰਚਿਬੇ ਤੀਰਥ ਬਾਵਲੀ, ਸਿੱਖਜਨਿ ਹੇਤੁ ਉਧਾਰ ॥੧॥

[1]ਧਰਮ ਦੇ ਆਚਾਰਯ, ਧਰਮ ਵਿਚ ਸਭ ਤੋਂ ਮੂਹਰੇ।

ਚੌਪਈ:

ਇਕ ਦਿਨ ਸਭਾ ਮਝਾਰ ਉਚਾਰਾ।
'ਇਹਾਂ ਬਾਵਲੀ ਲਗਹਿ ਉਦਾਰਾ।
ਸਿਖ ਸੰਗਤਿ ਦਰਸ਼ਨ ਕੋ ਆਵਹਿਂ।
ਸਭਿ ਮਿਲਿ ਗੁਰ ਤੀਰਥ ਜਲ ਨਾਵਹਿਂ' ॥੨॥
ਇਮ ਕਹਿ ਸਤਿਗੁਰ ਆਇਸੁ ਦੀਨਸਿ[†]।
'ਲਿਖਹੁ ਹੁਕਮਨਾਮੇ ਹਿਤ ਚੀਨਸਿ[1][†]।
ਤੀਰਥ ਕੀ ਤਯਾਰੀ ਗੁਰੁ ਕਰੈਂ।
ਹੁਇ ਨਿਹਾਲ ਸੇਵਾ ਹਿਤਧਰੈਂ' ॥੩॥
ਪਾਰੋ[1] ਨੇ ਲਿਖਿ ਸਕਲ ਪਠਾਏ।
ਪੁਰਿ ਗ੍ਰਾਮਨ ਤੇ ਸੁਨਿ ਸਿਖ ਆਏ।
ਭਯੋ ਮੇਲ ਸੰਗਤਿ ਕੋ ਭਾਰੋ।
ਜਥਾ ਸ਼ਕਤਿ ਲੈ ਆਵਹਿਂ ਕਾਰੋ ॥੪॥
ਦਰਸ਼ਨ ਹੇਤੁ ਚੌਂਪ ਚਿਤ ਧਾਰੇ।
ਸੇਵਾ ਠਾਨਹਿਂ ਗੁਰੂ ਅਗਾਰੇ।
ਮਿਲਿ ਗੁਰ ਪਗ ਕੋ ਬੰਦਨ ਠਾਨਹਿਂ।
ਧਰਹਿਂ ਭਾਉ ਅਪਨੋ ਹਿਤ ਜਾਨਹਿਂ ॥੫॥
ਸ਼੍ਰੀ ਗੁਰੁ ਨੇ ਸ਼ੁਭ ਦਿਵਸਿ ਨਿਹਾਰਾ।
ਨਿਕਸੇ ਵਹਿਰ ਅਨੰਦ ਉਦਾਰਾ।
ਸਭਿ ਸੰਗਤਿ ਕੋ ਸੰਗਿ ਸੁ ਲੀਨਿ।
ਬਹੁ ਮਿਸ਼ਟਾਨ ਮੰਗਾਵਨਿ ਕੀਨਿ ॥੬॥
ਥਲ ਸੁੰਦਰ ਪਿਖਿ ਪਾਸ ਬਿਪਾਸਾ।
ਢਿਗ ਪੁਰਿ ਗੋਇੰਦਵਾਲ ਪ੍ਰਕਾਸ਼ਾ।

[†]ਪਾ:-ਦੀਨੀ।

[1]ਭਲਾ ਜਾਣਕੇ। [†]ਪਾ:-ਚੀਨੀ।

[1]ਭਾਈ ਪਾਰੋ ਜੁਲਕਾ।

ਮੰਦ ਮੰਦ ਪਦ ਸੁੰਦਰ ਧਰਿਹੀਂ।
ਸੰਗ ਸੰਗਤਾਂ ਭੀਰ ਨਿਹਰਿਹੀਂ ॥੭॥
ਸੁਥਲ ਜਾਨਿ ਗੁਰੁ ਇਸਥਿਤ ਭਏ।
ਟਕ ਲਾਵਨਿ ਕੀ ਆਇਸੁ ਦਏ।
ਬੁੱਢੇ ਪ੍ਰਥਮ ਕਹੀ ਕਰ ਗਹੀ[1]।
ਜਹਿਂ ਗੁਰ ਕਹੀ ਤਿਰਥ ਕਰਿ ਸਹੀ[1] ॥੮॥
ਤਹਿਂ ਤੇ ਮਾਟੀ ਲੀਨਿ ਉਪਾਟੀ[1]।
ਭਰੀ ਟੋਕਰੀ ਸਿਰ ਧਰਿ ਸਾਟੀ[1]।
ਬਹੁਰੋ ਸਕਲ ਸਿੱਖਯ ਲਗਿ ਪਰੇ।
ਧਰੇ ਚੌਂਪ ਸੇਵਾ ਹਿਤ ਕਰੇ ॥੯॥
ਸਤਿਗੁਰ ਖਰੇ ਕਰਾਵਤਿ ਕਾਰ।
ਸੰਗਤਿ ਕਰਤਿ ਚੌਂਪ ਚਿਤ ਧਾਰਿ।
ਜਹਿਂ ਕਹਿਂ ਪਸਰਿ ਗਯੋ ਬਿਰਤੰਤੂ।
'ਤੀਰਥ ਰਚਯੋ ਗੁਰੂ ਭਗਵੰਤੂ' ॥੧੦॥
ਨਿਜ ਘਰ ਤੇ ਕਹੀਆਂ ਬਹੁ ਲਯਾਵਹਿਂ।
ਸਿਰ ਪਰ ਧਰੇ ਟੋਕਰੇ ਆਵਹਿਂ।
ਜਯੋਂ ਜਯੋਂ ਸੇਵ ਕਰਹਿਂ ਧਰਿ ਭਾਊ।
ਤਯੋਂ ਤਯੋਂ ਸਤਿਗੁਰ ਹੋਤਿ ਪਸਾਊ[1] ॥੧੧॥
ਨਿਤਪ੍ਰਤਿ ਕਰਤਿ ਕਾਰ ਨਰ ਬ੍ਰਿੰਦ।
ਕਾਢਹਿਂ ਮਾਟੀ ਖੋਦਿ ਬਿਲੰਦ।
ਸੰਗਤਿ ਕਾਰ ਕਰਤਿ ਤਹਿਂ ਜੇਤੀ।
ਅਚਹਿ ਦੇਗ ਤੇ ਭੋਜਨ ਤੇਤੀ ॥੧੨॥
ਲਗਹਿਂ ਮਿਹਨਤੀ ਗਨ ਜੇ ਆਇ।
ਸੋ ਦੁਇ ਟਕੇ[1] ਦਿਹਾਰੀ ਪਾਇਂ।
ਲੰਗਰ ਤੇ ਅਹਾਰ ਮਨ ਭਾਵਤਿ।
ਲੇ ਕਰਿ ਸੋ ਭੀ ਤਹਿਂ ਤੇ ਖਾਵਤਿ ॥੧੩॥
ਦੇਗ ਬਿਸਾਲ ਹੋਨਿ ਤਬਿ ਲਾਗੀ।
ਆਨਹਿਂ ਅੰਨ ਸਿੱਖਯ ਬਡਿਭਾਗੀ।
ਕੇਤਿਕ ਦਾਸ ਦਰਬ ਲੇ ਆਇਂ।
ਬੈਠਿ ਮਿਹਨਤੀ ਦੇਤਿ ਲਗਾਇ ॥੧੪॥

[1]ਕਹੀ ਹੱਥ ਫੜੀ।
[1]ਜਿੱਥੇ ਗੁਰੂ ਜੀ ਨੇ ਤੀਰਥ ਨਿਰਨਾ ਕਰਕੇ ਆਖਿਆ (ਕਿ ਟੱਕ ਲਾਓ)।
[1]ਪੁੱਟ ਲਈ।
[1]ਸੱਟੀ।
[1]ਪ੍ਰਸੰਨ।
[1]ਦੋ ਆਨੇ (ਦੇਖੋ ਅੰਕ ੨੦)।

ਰਹੈ ਬਾਵਲੀ ਥਲ ਬਡ ਭੀਰ।
ਕਬਿ ਕਬਿ ਸਤਿਗੁਰੂ ਬੈਠਹਿਂ ਤੀਰ।
ਧਨ ਤੇ ਤਨ ਤੇ ਸੇਵਹਿਂ ਗੁਰੁ ਕੋ।
ਪ੍ਰੇਮ ਕਰਹਿਂ ਦੀਰਘ ਨਰ ਉਰ ਕੋ ॥੧੫॥
ਘਾਲਹਿਂ ਘਾਲ ਲੇਹਿਂ ਫਲ ਚਾਹਾ।
ਹਲਤ ਪਲਤ ਕੋ ਦੀਰਘ ਲਾਹਾ।
ਸੁਨਿ ਸੁਨਿ ਸੁਧਿ ਕੋ ਸਿਖ ਉਤਲਾਵਤਿ।
ਕਰਤਿ ਚੌਂਪ ਚਿਤ ਤਿਸ ਥਲ ਆਵਤਿ ॥੧੬॥
ਲਵਪੁਰਿ ਆਦਿ ਨਗਰ ਗਨ ਜੋਈ।
ਗ੍ਰਾਮ ਬ੍ਰਿੰਦ ਮਹਿਂ ਇਹ ਸੁਧਿ ਹੋਈ।
'ਸਤਿਗੁਰੁ ਤੀਰਥ ਰਚਹਿਂ ਸੁ ਬਾਪੀ[1]।
ਫਲਦਾਯਕ, ਜਹਿਂ ਉਧਰਹਿਂ ਪਾਪੀ ॥੧੭॥
ਗਏ ਭਾਵਨੀ ਕਰਿ ਹੁਇ ਪੂਰਨ[1]'।
ਇਮ ਸੁਨਿ ਨਰ ਗਨ ਪਹੁਂਚਹਿਂ ਤੂਰਨ।
ਧਨ ਤੇ ਲਾਇ ਮਿਹਨਤੀ ਦੇਤਿ।
ਪੁਨ ਉਠਿ ਖਨਹਿਂ ਕਹੀ ਕਰ ਲੇਤਿ ॥੧੮॥
ਇਕ ਜਾਵਹਿਂ ਇਕ ਆਵਹਿਂ ਪਾਸ।
ਸਿੱਖ ਸੰਗਤਿ ਮਹਿਂ ਅਧਿਕ ਹੁਲਾਸ।
ਕਾਰ ਬਾਪਿਕਾ ਮਹਿਂ ਅਨੁਰਾਗੇ।
ਸਤਿਗੁਰ ਕੀ ਸੇਵਾ ਮੋਂ ਲਾਗੇ ॥੧੯॥
ਲਵਪੁਰਿ ਤੇ ਮਜੂਰ ਚਲਿ ਆਏ।
ਕਰਹਿਂ ਕਾਰ ਚਿਤ ਚੌਂਪ ਬਢਾਏ।
ਦਿਨ ਮਹਿਂ ਲੰਗਰ ਭੋਜਨ ਖਾਵਤਿ।
ਸੰਝ ਦੁ ਆਨਿ[1] ਦਿਹਾੜੀ ਪਾਵਤਿ ॥੨੦॥
ਇਕ ਸਿਖ ਪ੍ਰੇਮੀ ਤਹਿਂ ਚਲਿ ਆਵੈਂ।
ਇਕ ਮਿਹਨਤੀ ਦਿਹਾੜੀ ਪਾਵੈਂ।

[1]ਬਾਵਲੀ।

[1]ਭਾਵਨਾ ਧਾਰਕੇ ਗਇਆਂ (ਜਿੱਥੇ ਆਸਾਂ) ਪੂਰਨ ਹੋਣਗੀਆਂ। (ਅ) ਜੋ ਭਾਵਨੀ ਧਾਰਕੇ ਗਏ ਹਨ, (ਉਨ੍ਹਾਂ ਦੀਆਂ) (ਭਾਵਨੀਆਂ) ਪੂਰਨ ਹੋ ਗਈਆਂ ਹੈਨ।

[1]ਸੰਝਾਂ ਨੂੰ ਦੋ ਆਨੇ।

'ਦਿਨ ਪ੍ਰਤਿ ਬਾਪੀ ਕਾਰ ਮਹਾਨਾ।
ਹੋਵਤਿ ਹੈ' ਭੀ ਬਿਦਤ ਮਹਾਨਾ ॥੨੧॥
ਸਭਿ ਮਹਿਂ ਰਾਮਦਾਸ ਮਿਲਿ ਕਰਿ ਕੈ।
ਸਤਿਗੁਰ ਚਰਨ ਪ੍ਰੇਮ ਕੋ ਧਰਿ ਕੈ।
ਕਰਹਿਂ ਬਾਪਿਕਾ[1] ਸੇਵ ਬਿਸਾਲਾ।
ਸਰਬ ਗਰਬ ਤੇ ਹੋਹਿ ਨਿਰਾਲਾ ॥੨੨॥
ਅਤਿ ਹਿਤ ਕਰਿ ਕੈ ਕਾਰ ਕਮਾਵਹਿਂ।
ਧਰਹਿਂ ਟੋਕਰੀ ਸਿਰ, ਨਿਕਸਾਵਹਿਂ[1]।
ਨਿਜ ਕੁਲ ਕੀ ਲੱਜਾ ਕੋ ਪਰਹਰਿ।
ਸਨਬੰਧਿਨਿ ਕੀ ਆਨ ਨਹੀਂ ਧਰਿ[1] ॥੨੩॥
ਸਭਿ ਜਗ ਕੀ ਰਾਖੀ ਨਹਿਂ ਕਾਨ[1]।
ਸੇਵਾ ਕੇ ਤਤਪਰ ਸਵਧਾਨ।
ਖੇਦ ਸਰੀਰ ਸੁ ਨਹੀਂ ਵਿਚਾਰਤਿ।
ਪ੍ਰੇਮਾ ਭਗਤਿ ਰਾਤਿ ਦਿਨ ਧਾਰਤਿ ॥੨੪॥
ਅਪਰ ਸੰਗ ਨਹਿਂ ਇਰਖਾ ਠਾਨਹਿਂ।
ਕਰਹਿਂ ਟਹਿਲ ਸੁਖ ਮਹਿਲ ਪ੍ਰਮਾਨਹਿਂ[1]।
ਖਨਹਿਂ ਮ੍ਰਿੱਤਕਾ ਸੀਸ ਉਠਾਵੈਂ।
ਨਿਕਸਿ ਵਹਿਰ ਕੋ ਦੂਰਿ ਗਿਰਾਵੈਂ ॥੨੫॥
ਧੂਲ ਸਰੀਰ ਬਸਤ੍ਰ ਕੋ ਲਾਗਹਿ।
ਹ੍ਵੈ ਮਨ ਭੰਗ ਨ, ਪ੍ਰੇਮ ਸੁ ਜਾਗਹਿ।
ਮਨ, ਬਚ, ਕ੍ਰਮ ਸੇਵਾ ਕੇ ਤਤਪਰ।
ਅਪਰ ਮਨੋਰਥ ਕੋ ਨਹਿਂ ਉਰ ਧਰਿ ॥੨੬॥
ਸ੍ਰੀ ਗੁਰੁ ਪੂਰਨ ਅੰਤਰਜਾਮੀ।
ਤਿਸ ਕੀ ਲਖਹਿਂ ਸੇਵ ਸਭਿ ਸ੍ਵਾਮੀ।
ਉਰ ਪਰਪੱਕਜ ਪ੍ਰੇਮ ਕਰਿ ਰੂਰਾ।
ਸ਼ਰਧਾ ਸੁਮਤਿ ਸੰਗਿ ਪਰਿਪੂਰਾ ॥੨੭॥
ਪਰਮ ਲਾਭ ਸੇਵਾ ਕਹੁ ਜਾਨਹਿ।

[1]ਬਾਵਲੀ ਦੀ।

[1]ਕੱਢਦੇ ਹਨ (ਮਿੱਟੀ)।

[1]ਸ਼ਰੀਕਾਂ ਦੀ ਸ਼ਰਮ (ਜੀ ਵਿਚ) ਨਾ ਧਾਰਣ ਕਰਕੇ।

[1]ਪਰਵਾਹ, ਕਣੌਂਡ।

[1]ਟਹਿਲ ਤੋਂ ਸੁਖ ਦਾ ਮਰਾਤਬਾ ਮਿਲਦਾ ਹੈ ਇਹ ਜਾਣਦੇ ਹਨ।

ਸ਼੍ਰੀ ਸਤਿਗੁਰੂ ਸਭਿ ਭੇਵ ਪਛਾਨਹਿਂ।
ਕਿਤਿਕ ਕਾਲ ਬੀਤਾ ਲਗਿ ਸੇਵਾ।
ਲੇਸ਼ ਮਾਤ੍ਰ ਜਿਸ ਨਹਿਂ ਅਹੰਮੇਵਾ[1] ॥੨੮॥ — [1]ਹੰਕਾਰ।
ਲਵਪੁਰਿ ਸੰਗ ਜਾਤਿ ਗਨ ਗੰਗਾ[1]। — [1]ਲਾਹੌਰ ਦਾ ਸੰਗ (ਜੋ) ਸਾਰਾ ਜਾਂਦਾ ਸੀ ਗੰਗਾ ਨੂੰ।
ਆਇ ਕਿਯੋ ਡੇਰਾ ਥਲ ਚੰਗਾ।
ਬਹੁ ਸਨਬੰਧੀ ਹੈਂ ਤਿਨ ਮਾਂਹਿ।
ਰਾਮਦਾਸ ਕੇ ਮੇਲੀ ਆਹਿਂ ॥੨੯॥
ਕੋ ਗਜਾਤੀ[1], ਭ੍ਰਾਤਾ ਹੈ ਕੋਈ। — [1]ਸ਼ਰੀਕ।
ਸੋਢ ਬੰਸ ਕੇ ਨਰ ਬਰ ਸੇਈ।
ਕੇਤਿਕ ਤਿਨ ਮਹਿਂ ਸਖਾ ਸਬੈਸ[1]। — [1]ਇਕੋ ਜਿਹੀ ਉਮਰ ਦੇ ਮਿੱਤ੍ਰ।
ਕੇਤਿਕ ਪ੍ਰਿਥਮ ਪਰੋਸੀ ਹੈਸ[1] ॥੩੦॥ — [1]ਗਵਾਂਢੀ ਸਨਗੇ।
ਕੇਤਿਕ ਬ੍ਰਿੱਧ ਅਹੈਂ ਹਿਤਕਾਰੀ[1]। — [1]ਬੁਢੇ ਪਿਆਰ ਵਾਲੇ ਹਨ।
ਪਿਖਨ ਮਾਤ੍ਰ ਹੀ ਕਿਤਿਕ ਚਿਨਾਰੀ[1]। — [1]ਕਈਆਂ ਦੀ ਦੇਖਣ ਮਾਤ੍ਰ ਦੀ ਹੀ ਪਛਾਣ ਸੀ।
ਤਾਊ, ਚਚੇ ਕਿਤਿਕ ਕੁਲ ਮਹਿਂ ਕੇ।
ਸਭਿ ਮਿਲਿਬੇ ਹਿਤ ਆਇ ਸੁ ਚਹਿ ਕੇ ॥੩੧॥
ਦਿਜ ਕੇਤਿਕ ਪ੍ਰੋਹਤ ਤੇ ਆਦਿ।
ਛੱਤ੍ਰੀ ਕਿਤਿਕ ਪਿਖਿਨਿ ਅਹਿਲਾਦਿ।
ਵੈਸ਼ ਸ਼ੂਦ੍ਰ ਜੇ ਨਿਕਟ ਬਸੰਤੇ।
ਜਿਨ ਸੋਂ ਬੋਲਤਿ ਬਸ ਬਰਤੰਤੇ[1] ॥੩੨॥ — [1]ਜਿਨ੍ਹਾਂ ਨਾਲ (ਕੋਲ ਦਾ) ਵੱਸਣ ਤੇ ਵਰਤੋਂ (ਕਰਕੇ) ਬੋਲ ਚਾਲ ਸੀ।
ਕਹਤਿ ਪਰਸਪਰ ਮਿਲਿ ਕੈ ਬ੍ਰਿੰਦ।
'ਇਹਾਂ ਬਸਹਿ ਹਰਿਦਾਸ ਸੁ ਨੰਦ[1]। — [1]ਭਾਈ ਹਰਦਾਸ ਜੀ ਦੇ ਸਪੁੱਤ੍ਰ (ਸ਼੍ਰੀ ਰਾਮਦਾਸ ਜੀ)।
ਸ਼੍ਰੀ ਗੁਰੁ ਅਮਰ ਲੀਨਿ ਗੁਰਿਆਈ।
ਨਗਰੀ ਗੋਇੰਦਵਾਲ ਬਸਾਈ ॥੩੩॥
ਗੁਰ ਕੇ ਹ੍ਵੈ ਅਲੰਬ ਸੁਖ ਲਹਜੋ।
ਘਰ ਸਸੁਰਾਰ ਆਨ ਸੋ ਰਹਜੋ।
ਬਡੋ ਭ੍ਰਾਤ ਇਨ ਕੋ ਸੰਹਾਰੀ[1]। — [1]ਸ੍ਰੀ ਗੁਰੂ ਰਾਮਦਾਸ ਜੀ ਦੇ ਬੜੇ ਭਾਈ ਦਾ ਨਾਮ।
ਪਿਤ ਸਥਾਨ ਲਵਪੁਰੀ ਮਝਾਰੀ ॥੩੪॥
ਅਪਨੇ ਸਗਰੇ ਸਦਨ ਸੰਭਾਰੇ।
ਰਹਜੋ ਸੁ ਦ੍ਰਿੜ ਗਜਾਤੀਨ ਮਝਾਰੇ[1]। — [1]ਸ਼ਰੀਕਾਂ ਵਿਚ (ਭਾਈ ਸੰਹਾਰੀ)।

ਆਨਿ ਬਸ੍ਯੋ ਇਹ ਤਜਿ ਪੁਰਿ ਭਲੋ[1]।

[1]ਭਾਵ ਸ੍ਰੀ ਰਾਮਦਾਸ ਜੀ ਛੱਡਕੇ ਸ਼ਹਿਰ (ਲਾਹੌਰ) ਭਲੀ ਪ੍ਰਕਾਰ।

ਦੇਖਹਿਂ ਕਹਾਂ ਹਾਲ, ਅਬ ਚਲੋ[1] ॥੩੫॥

[1]ਚਲੋ ਦੇਖੀਏ ਕੀ ਹਾਲ ਹੈਸੁ ਹੁਣ।

ਵਾਧ ਕਿ ਘਾਟ ਸਮ੍ਰਿੱਧੀ ਤਹਿਂ ਤੇ।
ਕਿਸ ਬਿਧਿ ਭਯੋ ਆਇ ਇਤਿ ਰਹਿਤੇ।
ਕਿਰਤਿ ਕੌਨ ਸੀ ਕਰਤਿ ਬਸੰਤਾ।
ਜਿਸ ਤੇ ਗ੍ਰਿਹਸਥ ਕਾਰ ਨਿਬਹੰਤਾ' ॥੩੬॥
ਇੱਤ੍ਯਾਦਿਕ ਕਹਿ ਆਪਸ ਮਹੀਆ।
ਸਨੈ ਸਨੈ ਆਵਤਿ ਭੇ ਤਹੀਆ।
ਜਹਾਂ ਕਾਰ ਬਾਪੀ ਸੁ ਕਮਾਵਹਿਂ।
ਧਰੇ ਟੋਕਰੀ ਸਿਰ ਪਰ ਆਵਹਿਂ ॥੩੭॥
ਸਭਿਨਿ ਬਿਲੋਕ੍ਯੋ ਸਨਮੁਖ ਆਵਤਿ।
ਸਿਰ ਤੇ ਮ੍ਰਿਤਕਾ ਤਹਾਂ ਗਿਰਾਵਤਿ।
ਪਿਖਿ ਸਭਿ ਕੋ ਸਨਮੁਖ ਹੁਇ ਕਰਿ ਕੈ।
'ਰਾਮ ਰਾਮ' ਤਿਨਿ ਸਾਥ ਉਚਰਿ ਕੈ ॥੩੮॥
'ਪੈਰੀ ਪਵਣਾ' ਕਹਿ ਕਹਿ ਸੰਗ।
ਗਹੇ ਟੋਕਰੀ ਖਰੋਨਿ ਸੰਗ।
ਹੁਤੇ ਜੁ ਬ੍ਰਿੱਧ ਬਿਲੋਕਿ ਰਿਸਾਨੇ।
ਕੇਤਿਕ ਦੇਖਿ ਦਸ਼ਾ ਮੁਸਕਾਨੇ ॥੩੯॥
ਧੂਲ ਸੰਗ ਛਾਦਤਿ ਸਰਬੰਗਾ।
ਬਸਤ੍ਰ ਮਲੀਨ ਕੁਢੰਗ[1] ਕੁਰੰਗਾ[2]।

[1]ਨ ਚੰਗੀ ਤਰ੍ਹਾਂ ਦੇ। [2]ਮੈਲੇ ਰੰਗ ਦੇ।

ਕਹ੍ਯੋ ਸਭਿਨਿ 'ਕੁਲ ਲੱਜ੍ਯਾ ਖੋਈ।
ਘਰ ਸਸੁਰਾਰਿ ਮਿੱਤ੍ਰਕਾ ਢੋਈ ॥੪੦॥
ਜਨਮ੍ਯੋ ਭਲੋ ਸੋਢੀਅਨਿ ਬੰਸ।
ਰਾਖੀ ਨਹੀਂ ਲਾਜ ਕੀ ਅੰਸ[1]।

[1]ਸ਼ਰਮ ਰਤੀ ਭਰ।

ਇਸ ਤੇ ਪਰੈ ਕਰੈ ਕ੍ਯਾ ਹੀਨੀ।
ਛੱਤ੍ਰੀ ਕੌਨ ਕਰੈ ਜਿਮ ਕੀਨੀ ॥੪੧॥
ਹੇਤੁ ਜੀਵਕਾ ਅਨਿਕ ਉਪਾਇ।
ਸ਼ੁਭ ਮਤਿਵੰਤ[1] ਕਰਤਿ ਸਮੁਦਾਇ।

[1]ਚੰਗੀ ਬੁਧਿ ਵਾਲਾ।

ਕਰਤਿ ਜਿ ਇਹੀ ਸਮਾਨ ਹਮਾਰੀ[1]।

[1]ਜੇ ਇਹ ਭੀ ਸਾਡੇ ਵਾਂਙੂੰ ਕਿਰਤ ਕਰਦਾ।

ਚਲਤਿ ਜੀਵਕਾ ਅਨਿਕ ਪ੍ਰਕਾਰੀ
॥੪੨॥
ਮ੍ਰਿਤਕਾ ਖਨਿਨਿ ਸੀਸ ਪਰ ਧਰਨੋ।
ਕੋ ਬਾਹਜ ਅਸ ਕਰਿ ਹੈ ਕਰਨੋ[1]? — [1]ਕੰਮ।
ਹਮ ਸਭਿ ਕੀ ਪਤ ਦਈ ਗਵਾਇ।
ਭਲੋ ਨਿਕਾਸਜੋ ਨਾਮ ਸੁ ਆਇ ॥੪੩॥
ਸਭਿ ਸਨਬੰਧਨਿ ਮਹਿਂ ਲਘੁਤਾਈ।
ਕਰੀ ਬਿਦਤਿ ਜਾਨੀ ਨ ਜਿਠਾਈ[1]'। — [1]ਜਾਣੀ ਨ (ਆਪਣੀ ਕੁਲ ਦੀ) ਵਡਿਆਈ।
ਇੱਤਜਾਦਿਕ ਤਿਨ ਬਾਕ ਬਖਾਨੇ।
ਸੁਨਿ ਸ਼੍ਰੀ ਰਾਮਦਾਸ ਮੁਸਕਾਨੇ ॥੪੪॥
ਕਹਜੋ ਸਭਿਨਿ ਸੋਂ 'ਜਾਨਤਿ ਨਾਹਨ[1]। — [1]ਤੁਸੀਂ ਨਹੀਂ ਜਾਣਦੇ।
ਸ਼੍ਰੀ ਸਤਿਗੁਰ ਮਹਿਮਾ ਦੁਖ ਦਾਹਨਿ[1]। — [1]ਦੁਖਾਂ ਦਾ ਦਾਹ ਕਰਨ ਵਾਲੀ ਹੈ।
ਏਕ ਬੇਰ ਹੇਰੈਂ ਕਰਿ ਕਰੁਨਾ।
ਕਟਹਿਂ ਕੋਟਿ ਸੰਕਟ ਭਵ ਮਰਨਾ
॥੪੫॥
ਪਰਮੇਸ਼ੁਰ ਕੀ ਪ੍ਰਾਪਤਿ ਦੇਤਿ।
ਜਿਸਹਿ ਅਰਾਧੇ ਜੋਗ ਸਮੇਤਿ[1]। — [1]ਭਾਵ ਜੋਗੀ।
ਕਿਸੂ ਕ੍ਰਿੱਤਿ ਤੇ ਜੋ[1] ਨਹਿਂ ਪਯਤਿ। — [1]ਜੋ (ਪਰਮੇਸ਼੍ਵਰ)।
ਸੋ ਸਤਿਗੁਰ ਢਿਗ ਸੁਗਮ ਲਭੱਯਤਿ
॥੪੬॥
ਜਿਨਿ ਕੀ ਸੇਵ ਨ ਬਿਰਥੀ ਜਾਇ।
ਮਨ ਬਾਂਛਤਿ ਸ਼ਰਧਾ ਤੇ ਪਾਇ।
ਇਨ ਕੀ ਸੇਵ ਕਰਹਿਂ ਨਹਿਂ ਜੋਇ।
ਤਿਨ ਸਮ ਕੌਣ ਮੰਦ ਮਤਿ ਹੋਇ ॥੪੭॥
ਜਿਸ ਕੇ ਬਡੇ ਭਾਗ ਸ਼ੁਭ ਅਹੈਂ।
ਸੋ ਸਤਿਗੁਰ ਕੀ ਸੇਵਾ ਲਹੈ।
ਇਸਤੇ ਪਰੈ ਲਾਭ ਨਹਿਂ ਔਰ।
ਹੁਇ ਗੁਰ ਦਾਸ ਸਭਿਨਿ ਸਿਰ ਮੌਰ[1]' — [1]ਗੁਰੂ ਜੀ ਦਾ ਦਾਸ ਸਭ ਦਾ ਸ਼ਿਰੋਮਣੀ ਹੁੰਦਾ ਹੈ।
॥੪੮॥
ਹਿਤ ਕੀ ਬਾਤ ਤਿਨਹੁ ਸੰਗ ਕਹੀ।
ਕਰਤਿ ਕੁਤਰਕਨਿ[1], ਮਾਨਹਿਂ ਨਹੀਂ। — [1]ਹੁੱਜਤਾਂ।
ਮੁਸਕਾਵਤਿ ਨਿਜ ਡੇਰੇ ਗਏ।

ਮਹਾਂ ਦੀਨ ਤਾ ਸਮ ਲਖਿ ਲਏ[1] ॥੪੯॥ | [1]ਮਹਾਂਨ ਗਰੀਬ ਵਰਗਾ ਜਾਣਕੇ (ਸ਼੍ਰੀ ਰਾਮਦਾਸ ਜੀ ਨੂੰ)।
ਦਿਵਸ ਰਹਜੋ ਜਬਿ ਘਟਿਕਾ ਚਾਰਿ।
ਗੁਰ ਦਰਸ਼ਨ ਕੋ ਭੇ ਸਭਿ ਤਯਾਰਿ।
ਪ੍ਰਥਮ ਦੇਗ਼ ਤੇ ਭੋਜਨ ਕਰਿ ਕੈ।
ਬਹੁਰੋ ਪ੍ਰਵਿਸ਼ੇ ਅੰਤਰਿ ਘਰ ਕੈ ॥੫੦॥
ਅਹੰਕਾਰ ਕੇ ਸਹਤ ਬਿਸਾਲੇ।
ਪਦਪੰਕਜ ਪਰ ਧਰਜੋ ਨ ਭਾਲੇ।
ਲਖੇ -ਸਾਕ ਇਹੁ ਕੁੜਮ ਹਮਾਰੇ।
ਲਘੁ ਥਾਨ- ਇਮ ਰਿਦੈ ਬਿਚਾਰੇ ॥੫੧॥
ਨਹਿਂ ਮੰਦਨਿ ਮਹਿਮਾ ਕੁਛ ਜਾਨੀ।
ਬੈਠੇ 'ਰਾਮ ਰਾਮ' ਕਹਿ ਬਾਨੀ।
ਮਿਰਜਾਦਿਕ[1] ਸ਼੍ਰੀ ਅਮਰ ਮਹਾਨੇ। | [1]ਮਿਰਯਾਦਾ ਵਾਲੇ।
ਹਿਤ ਮਿਰਯਾਦ ਕੀਨਿ ਸਨਮਾਨੇ ॥੫੨॥
ਜਥਾ ਸਥਾਨ ਭਏ ਥਿਤਿ ਸਾਰੇ।
ਤਿਨਿ ਮਹੁਂ ਬਡਿਅਨਿ ਬਾਕ ਉਚਾਰੇ।
'ਅਬ ਤੁਮ ਜਗ ਮਹਿਂ ਲਹੀ ਬਡਾਈ।
ਬਯ ਮਹਿਂ ਬਡੇ ਬ੍ਰਿੱਧਤਾ ਪਾਈ ॥੫੩॥
ਸਭਿ ਬਿਵਹਾਰ ਅਲਪ ਅਰੁ ਮਹਤ।
ਤੁਮ ਜਾਨਤਿ ਹੋ ਮਤਿ ਕੇ ਸਹਤ।
ਕੁਲ ਕੀ ਲਾਜ ਸਕਲ ਕੇ ਅਹੈ।
ਭ੍ਰਾਤਨਿ ਬਿਖੈ ਅਧਿਕਤਾ ਚਹੈ[1] ॥੫੪॥ | [1]ਵਡਿਆਈ (ਸਭ ਕੋਈ) ਚਾਹੁੰਦਾ ਹੈ।
ਤੁਮ ਹੋਏ ਗੁਰ ਰੂਪ ਉਦਾਰਾ।
ਕਛੂ ਨ ਤੁਮਰੇ ਏਹੁ ਬਿਚਾਰਾ।
ਖ਼ੱਤ੍ਰੀ ਬੰਸ ਬਿਸਾਲ[1] ਹਮਾਰੋ। | [1]ਵੱਡਾ (ਹੈ)।
ਸਹਤ ਬਡਾਈ ਕਰਨਿ ਅਚਾਰੋ[1] ॥੫੫॥ | [1]ਵਡਿਆਈ ਵਾਲੇ ਕੰਮ ਕਰਨ ਤਾਂ।
ਤਉ ਰਹਿ ਆਵਹਿ ਜਾਤਿ ਮਝਾਰਾ।
ਹੀਨ ਕਹਾਵਹਿਂ ਨਹਿਂ ਕਿਸ ਬਾਰਾ।
ਭ੍ਰਾਤਨਿ ਬਿਖੈ ਨ ਤਰਕ ਸਹਾਰੈਂ।
ਯਾਂ ਤੇ ਠਾਨਤਿ ਕਰਮ ਉਦਾਰੈਂ' ॥੫੬॥
ਨਾਮ[1] ਮੰਗਲਾ ਏਵ ਅਲਾਏ[2]। | [1]ਇਕ ਦਾ ਨਾਮ ਸੀ। [2]ਕਿਹਾ।
ਤਬਿ ਹੂੰ ਰਾਮਦਾਸ ਚਲਿ ਆਏ।
ਗੁਰ ਸੂਰਜ ਕੋ ਜਬਹੁ ਨਿਹਾਰਾ।

ਬਦਨ ਕਮਲ ਪਰਫੁੱਲਜ[1] ਉਦਾਰਾ ॥੫੭॥

[1]ਖਿੜ ਗਿਆ (ਸ੍ਰੀ ਰਾਮਦਾਸ ਜੀ ਦਾ)।

ਪਦ ਅਰਬਿੰਦ ਸੁਗੰਧਿ ਅਨੰਦ[1]।

[1]ਚਰਨਾਂ ਕਵਲਾਂ ਦੀ ਅਨੰਦ ਦਾਇਕ ਸੁਗੰਧੀ ਦੇ।

ਲੋਚਨ ਭ੍ਰਮਰ ਕਰੇ ਕਰ ਬੰਦਿ[1]।

[1]ਨੇਤ੍ਰ ਭੌਰੇ ਕਰ ਦਿੱਤੇ ਹਥ ਜੋੜਕੇ।

ਇਸ ਕੋ ਦੇਖਤਿ ਲਵਪੁਰਿ ਕੇ ਨਰ।
ਕਹ੍ਯੋ ਬਹੁਰ ਤਰਕਨਿ[1] ਕੋ ਉਰ ਧਰ ॥੫੮॥

[1]ਭਾਵ ਤਰਕਾਂ ਕੀਤੀਆਂ।

'ਇਹ ਭੀ ਜਨਮ੍ਯੋ ਬੰਸ ਹਮਾਰੇ।
ਲਾਜ ਗਵਾਈ ਸਰਬ ਪ੍ਰਕਾਰੇ।
ਪਿਤ ਕੇ ਮਰੇ ਸਦਨ ਕੋ ਤ੍ਯਾਗਾ।
ਘਰ ਸਸੁਰਾਰਿ ਬਸ੍ਯੋ ਨਿਰਭਾਗਾ ॥੫੯॥
ਮਿਲ੍ਯੋ ਮਿਹਨਤੀ ਬ੍ਰਿੰਦ ਮਝਾਰੇ।
ਖਨਿ ਮ੍ਰਿਤਕਾ ਕਹੀਅਨਿ ਕਰਧਾਰੇ[1]।

[1]ਪੱਟਦਾ ਹੈ ਮਿੱਟੀ ਕਹੀਆਂ ਹੱਥ ਫੜਕੇ।

ਭਰੇ ਟੋਕਰੀ ਸੀਸ ਉਠਾਵੈ।
ਰਜ ਤਨ ਲਗੇ ਵਹਿਰ ਨਿਕਸਾਵੈ ॥੬੦॥
ਇਸ ਨੇ ਤੌ ਸਿਰ ਮਾਟੀ ਪਾਈ।
ਕਰਹੁ ਬਿਚਾਰ ਨ ਤੁਮ ਉਚਤਾਈ[1]।

[1]ਹੇ ਗੁਰੂ ਅਮਰਦਾਸ ਜੀ!) ਆਪ ਭੀ ਵਿਚਾਰ ਨਹੀਂ ਕਰਦੇ ਉਚਤਾਈ ਦੀ। (ਅ) ਆਪ ਹੀ ਯੋਗਤਾਈ ਵਿਚਾਰਦੇ।

ਕਾਰ ਅਨੁਚਿਤ ਆਪ ਨੇ ਦੀਨਿ।
ਲਾਜ ਕੁਟੰਬ ਨ ਤੁਮ ਨੇ ਚੀਨ ॥੬੧॥
ਅਪਰ ਕਿਰਤਿ ਕੋ ਅਬ ਇਸ ਦੀਜੈ।
ਉਚਿਤ ਅਨੁਚਿਤ ਬਿਚਾਰਿ ਸੁਨੀਜੈ।'
ਗੁਰੁ ਸੁਨਿ ਰਾਮਦਾਸ ਦਿਸ਼ਿ ਦੇਖਾ।
ਮੁਖ ਪ੍ਰਸੰਨ ਉਰ ਪ੍ਰੇਮ ਵਿਸ਼ੇਖ਼ਾ ॥੬੨॥
ਦੇਖਿ ਦਸ਼ਾ ਸਤਿਗੁਰ ਛਕਿ[1] ਰਹੇ।

[1]ਗਦਗਦ।

-ਨਦੀ ਪ੍ਰੇਮ ਮਮ, ਮਨ ਇਸ ਬਹੇ[1]।

[1]ਮੇਰੇ ਪ੍ਰੇਮ ਦੀ ਨਦੀ ਇਸ ਦੇ ਮਨ ਵਿਚ ਵਹਿ ਰਹੀ ਹੈ।

ਬੈਦਿਕ ਲੌਕਿਕ ਰੀਤਿ ਤ੍ਰਿਣਨਿ ਸਮ।
ਪ੍ਰੇਮ ਧਾਰਿ ਜਲ ਤੇ[1] ਠਹਿਰਹਿ ਕਿਮਿ ॥੬੩॥

[1]ਪ੍ਰੇਮ ਰੂਪੀ ਜਲ ਦੀ ਧਾਰ (ਕਰਕੇ)।

ਪ੍ਰੇਮ ਭਗਤਿ ਮੇਰੀ ਰੰਗ ਰਾਤੋ।
ਤਜੇ, ਨ ਜਾਨਹਿ ਜਾਤਿ ਸੁ ਪਾਤੋ[1]-।

[1]ਪ੍ਰੇਮ ਨੂੰ) ਨਹੀਂ ਤਿਆਗਦਾ, ਤੇ ਨਹੀਂ ਜਾਣਦਾ ਜਾਤ

ਪਾਤ (ਦਾ ਮਾਨ)। (ਅ) ਛੱਡ ਦਿੱਤੀਆਂ ਸੁ (ਵੈਦਿਕ ਲੌਕਿਕ ਰੀਤਾਂ ਤੇ) ਨਹੀਂ ਜਾਣਦਾ ਜਾਤ ਪਾਤ ਨੂੰ।

ਲਵਪੁਰਿ ਕੇ ਪੰਚਨਿ[1] ਦਿਸ਼ਿ ਹੇਰਿ।
ਸਹਜ ਸੁਭਾਇਕ ਗੁਰ ਤਿਸ ਬੇਰਿ ॥੬੪॥

[1]ਮੁਖੀਆਂ ਤਰਫ (ਸਨਮੁਖ ਹੋ ਕੇ ਕਹਿਆ)।

ਉਰ ਪ੍ਰਸੰਨ ਹ੍ਵੈ ਭਨਤਿ ਬਚਨ ਕੋ।
'ਸਭਿ ਜਗ ਛਤ੍ਰ ਦੀਨਿ ਮੈਂ ਇਨ ਕੋ।
ਮਾਟੀ ਪਰਿ ਹੈ ਸੀਸ ਤੁਮਾਰੇ।
ਗੁਰ ਅਭਗਤਿ, ਤੁਮ ਪ੍ਰੇਮ ਨ ਧਾਰੇ[1] ॥੬੫॥

[1]ਗੁਰੂ ਦੇ ਭਗਤ ਨਹੀਂ ਹੋ ਤੇ ਤੁਸੀਂ ਪ੍ਰੇਮ ਨਹੀਂ ਧਾਰਿਆ।

ਜੇ ਇਹ ਬੰਸ ਜਨਮ ਨਹਿਂ ਧਾਰੇ।
ਗਿਰਤਿ ਨਰਕ ਮਹਿਂ ਪਿਤਰ ਤੁਮਾਰੇ।'
ਰਾਮ ਦਾਸ ਕਰ ਜੋਰਿ ਉਚਾਰਾ।
'ਪਤਿਤ ਉਧਾਰਨ ਬਿਰਦ ਤੁਮਾਰਾ ॥੬੬॥
ਗੁਰ ਮਹਿਮਾ ਕੀ ਗਜਾਤ ਨ ਪਾਈ।
ਕਜਾ ਇਨ ਕੇ ਬਸਿ, ਜਗ ਉਰਝਾਈ[1]'।

[1]ਜਗਤ ਵਿਚ ਫਸ ਰਹੇ ਹਨ।

ਸੁਨਿ ਕਰਿ ਸਤਿਗੁਰ ਭਏ ਪ੍ਰਸੰਨ।
'ਰਾਮਦਾਸ! ਤੁਝ ਕੋ ਧੰਨ ਧੰਨ ॥੬੭॥
ਕਰਿ ਸੇਵਾ ਮੁਝ ਕੋ ਬਸਿ ਕੀਨਾ।
ਮੈਂ ਜਾਨੋਂ ਤੁਝ, ਤੈਂ ਮੁਝ ਚੀਨਾ।
'ਪੁਨ ਲਵਪੁਰਿ ਕੇ ਨਰ ਸਮੁਦਾਈ।
ਕਰੇ ਬਿਦਾ ਗਮਨੇ ਅਗੁਵਾਈ[1] ॥੬੮॥

[1]ਅਗਾਹਾਂ ਨੂੰ।

ਪਦ ਅਰਬਿੰਦ ਬੰਦਨਾ ਠਾਨੀ।
ਸੇਵਹਿਂ[1] ਬਹੁਰਿ ਕਰਮ ਮਨ ਬਾਨੀ।

[1]ਭਾਵ, ਸ਼੍ਰੀ ਰਾਮਦਾਸ ਜੀ ਸੇਵਾ ਕਰਦੇ ਹਨ।

ਕਰਹਿਂ ਕਾਰ ਧਰਿ ਚੌਂਪ ਚਗੁਨੇ।
ਲੋਕ ਲਾਜ ਤੇ ਹੋਇ ਬਿਹੂਨੇ ॥੬੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਲਵਪੁਰਿ ਨਰਨਿ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥੫੧॥

## ੫੨. [ਮਾਈਦਾਸ ਵੈਸ਼ਨੋ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੩

ਦੋਹਰਾ:

ਅਤਿ ਆਚਾਰੀ[1] ਵੈਸ਼ਨੋ, ਮਾਈ ਦਾਸ ਸੁ ਨਾਮ।
ਭਗਤਿ ਕਰਤਿ ਸ਼੍ਰੀ ਕ੍ਰਿਸ਼ਨ ਕੀ, ਪ੍ਰੇਮ ਸਹਤ ਨਿਸ਼ਕਾਮ ॥੧॥

[1]ਕਰਮਕਾਂਡੀ।

ਚੌਪਈ:

ਸੰਤਨਿ ਕੀ ਸੰਗਤਿ ਨਿਤ ਕਰੇ।
'ਕ੍ਰਿਸ਼ਨ ਕ੍ਰਿਸ਼ਨ' ਮੁਖਿ ਮਹਿਂ ਜਪੁ ਧਰੇ।
ਮੋਰ ਮੁਕਟ ਪੀਤਾਂਬਰ ਧਾਰੀ[1]।
ਇਸੀ ਧ੍ਯਾਨ ਕੇ ਮਨ ਆਧਾਰੀ ॥੨॥

[1]ਸਿਰ ਤੇ ਮੁਕਟ ਤੇ ਪੀਲੇ ਬਸਤ੍ਰ ਧਾਰਨ ਵਾਲਾ।

ਨਿਸ ਦਿਨ ਸਿਮਰਹਿ ਅਪਰ ਨ ਕਾਮ।
ਮਨ ਕੀ ਲਿਵ ਚਿਤਵਤਿ ਘਨ ਸ਼੍ਯਾਮ।
-ਕਮਲ ਪੱਤ੍ਰ ਬਿਸਤਰਤਿ ਬਿਲੋਚਨ।
ਕੁੰਡਲ ਗੰਡਸਥਲ[1] ਦੁਖ ਮੋਚਨ ॥੩॥

[1]ਵਾਲੇ ਗੱਲ੍ਹਾਂ (ਤੇ ਲਟਕ ਰਹੇ)।

ਮੰਦ ਮੰਦ ਸੁੰਦਰ ਮੁਸਕਾਵਨਿ।
ਭਗਤਨਿ ਕੇ ਚਿਤ ਚੌਂਪ ਬਧਾਵਨਿ-।
ਐਸੋ ਧ੍ਯਾਨ ਬਿਖੈ ਮਨ ਲਾਗਾ।
ਸਿਮਰਹਿ ਨਾਮ ਸਦਾ ਅਨੁਰਾਗਾ ॥੪॥
ਤਿਨ ਸ਼੍ਰੀ ਅਮਰ ਮਹਾਤਮ ਸੁਨ੍ਯੋ।
ਬਹੁ ਗੁਰ ਸਿੱਖਜਨ ਤਿਹ ਸੋਂ ਭਨ੍ਯੋ।
ਚਾਹਤਿ ਦਰਸ਼ਨ ਕੋ ਦਿਨ ਬੀਤੇ।
ਕਬਿ ਕਬਿ ਚਲਨਿ ਠਟਹਿ[1] ਨਿਜ ਚੀਤੇ ॥੫॥

[1]ਸੰਕਲਪ ਕਰੇ।

ਸਮੋ ਪਾਇ ਗੁਰ ਕੇ ਪੁਰਿ ਆਯੋ।
ਥਿਰ੍ਯੋ ਪੌਰ ਪਰ ਪੂਛਿ ਪਠਾਯੋ[1]।
ਸੁਨਿ ਸ੍ਰੀ ਅਮਰ ਨੇਮ ਨਿਜ ਭਾਖ੍ਯੋ।
'ਜੇ ਮਨ ਤੁਵ ਦਰਸ਼ਨ ਅਭਿਲਾਖ੍ਯੋ ॥੬॥

[1]ਖੜਾ ਹੋ ਕੇ ਦਰਵਾਜੇ ਅਗੇ ਪੁਛ ਭੇਜਿਆ।

ਕਰਹੁ ਦੇਗ ਤੇ ਭੋਜਨ ਜਾਇ।
ਹੋਹਿ ਤ੍ਰਿਪਤ ਪੁਨ ਹਮ ਢਿਗ ਆਇ।'
ਮਾਈ ਦਾਸ ਸੁਨਤਿ, ਸੰਦੇਹ[1]।

[1]ਸੰਸੇ ਵਿਚ ਹੋ ਗਿਆ।

-ਬਿਨ ਸੰਜਮ ਤੇ ਇਨ ਕੇ ਗੇਹ[1] ॥੭॥
ਹੋਤਿ ਅਹਾਰ, ਅਚੋਂ ਨਹਿਂ ਐਸੇ।
ਮੇਰੀ ਕ੍ਰਿਆ ਰਹਹਿ ਸੁਚਿ ਜੈਸੇ।
ਸੋ ਬਿਧਿ ਕਰਨੀ ਅਬਿ ਬਨਿ ਆਵੈ।
ਸੁਚਿ ਬਿਨ ਦਰਸ਼ਨ ਕਜਾ ਫਲ ਪਾਵੈ- ॥੮॥

[1]ਛੂਤ ਛਾਤ ਦੇ) ਨੇਮ ਤੋਂ ਬਿਨਾਂ ਇਨ੍ਹਾਂ ਦੇ ਘਰ।

ਚਿਤਵਤਿ ਰਹ੍ਯੋ ਚਿੰਤ ਚਿਤ ਖਰ੍ਯੋ[†]।
ਬਹੁਤਿ ਦੇਰਿ ਮਹਿਂ ਨਿਸ਼ਚੈ ਕਰ੍ਯੋ।
-ਬਿਨਾ ਅਚੇ ਨਹਿਂ ਦਰਸ਼ਨ ਦੇਤਿ।
ਜੇ ਅਚਿ ਲੇਉਂ ਧਰਮ ਬਿਗਰੇਤਿ[1] ॥੯॥

[†]ਪਾ:-ਪਰ੍ਯੋ।

[1]ਵਿਗੜਦਾ ਹੈ।

ਯਾਂ ਤੇ ਨਾਂਹਿਨ ਦਰਸ਼ਨ ਕਰਿਹੌਂ।
ਸੰਜਮ ਸਹਤ ਅਚੋਂ ਪ੍ਰਣ ਧਰਿ ਹੌਂ-।
ਬਿਨ ਦਰਸ਼ਨ ਤਬਿ ਫਿਰ ਕਰਿ ਗਯੋ[1]।
ਨਿਸ ਦਿਨ ਮਨ ਮਹੁਂ ਸੰਸੈ ਭਯੋ ॥੧੦॥

[1]ਮੁੜ ਗਿਆ।

-ਨਰ ਮਹਾਤਮਾ ਅਜ਼ਮਤਿ[1] ਭਰੇ।
ਤਿਨਿ ਕੋ ਦਰਸ਼ਨ ਮੈ ਨਹਿਂ ਕਰੇ।
ਲੋਕ ਸੈਂਕਰੇ ਕਰੇ ਨਿਹਾਲ।
ਭਏ ਸਿੱਧ[1] ਮਿਲਿ ਕੈ ਤਿਨ ਨਾਲ[2] ॥੧੧॥

[1]ਬਜ਼ੁਰਗੀ, ਕਰਾਮਾਤ। [ਅ: ਅਜ਼ਮਤ]।

[1]ਪੂਰਨ, ਮੁਕਤ। [2]ਤਿਨ੍ਹਾਂ ਦੀ ਸੰਗਤ ਕਰਕੇ।

ਕਿਸ ਕੁਕਰਮ ਨੇ ਮੁਝ ਕੋ ਪ੍ਰੇਰਾ।
ਜਿਸ ਤੇ ਮਹਾਂ ਪੁਰਖ ਨਹਿਂ ਹੇਰਾ-।
ਭਯੋ ਉਦਾਸ ਨ ਠਹਿਰ੍ਯੋ ਥਾਨ।
-ਚਲੌਂ ਦੂਾਰਕਾ- ਮਨ ਅਸ ਠਾਨਿ ॥੧੨॥

-ਪ੍ਰਾਸਚਿੱਤ[1] ਤਬ ਉਤਰਹਿ ਮੇਰਾ।
ਚਲਿ ਦੁਆਰਕਾ ਹਰਿ ਲਯੋਂ ਹੇਰਾ[1]-।
ਅਤਿ ਚਿਤ ਪ੍ਰੇਮ ਭਯੋ ਚਲ ਪਰ੍ਯੋ।
ਥਿਰ੍ਯੋ ਨ[1], 'ਹਰਿ ਹਰਿ' ਨਾਮ ਸੁ ਰਰ੍ਯੋ[2] ॥੧੩॥

[1]ਦੂਸ਼ਨਾਂ [ਸੰ: ਪ੍ਰਾਯਸ਼੍ਰਿਤ੍ਤ = ਪਾਪ ਦੂਰ ਕਰਨੇ ਦਾ ਕਰਮ, ਪਛੁਤਾਵਾ]।

[1]ਕ੍ਰਿਸ਼ਨ ਜੀ ਦਾ ਦਰਸ਼ਨ ਕਰਾਂ।

[1]ਠਹਿਰਿਆ ਨਹੀਂ। [2]ਉਚਾਰਿਆ।

ਇੱਛਾ ਅਪਰ ਨਹੀਂ ਮਨ ਲ੍ਯਾਵੈ।
ਕਰਤਿ ਭਗਤਿ -ਦਰਸ਼ਨ ਦਿਖਰਾਵੈ[1]।

[1]ਕ੍ਰਿਸ਼ਨ) ਦਰਸ਼ਨ ਦੇਵੇ।

ਜਾਇ ਕ੍ਰਿਸ਼ਨ ਕੋ ਹੇਰਨਿ ਕਰੌਂ।
ਪੁਰਿ ਦੁਆਰਕਾ ਮਹਿਂ ਹਿਤ ਧਰੌਂ- ॥੧੪॥
ਭਯੋ ਪ੍ਰੇਮ ਕਰਿ ਅਤਿ ਮਸਤਾਨਾ।
ਦਿਨ ਪ੍ਰਤਿ ਕਰਤੋ ਜਾਤਿ ਪਯਾਨਾ।
ਦਿਸ਼ਾ ਦ੍ਵਾਰਕਾ ਹੋਤਿ ਅਨੰਦਾ[1]।
-ਕਰੌਂ ਦਰਸ ਮੈਂ ਗਮਨਿ ਬਿਲੰਦਾ- ॥੧੫॥
ਨਿਕਟ ਦ੍ਵਾਰਕਾ ਪਹੁੰਚਯੋ ਜਾਈ।
ਤਿਥਿ ਇਕਾਦਸ਼ੀ ਮਗ ਮਹਿਂ ਆਈ।
ਬਨ ਦੀਰਘ ਦਾਰੁਨ ਤਿਸ ਥਾਨਾ।
ਜਹਿਂ ਸਮੀਪ ਨਰ ਦਿਖਹਿ ਨ ਆਨਾ ॥੧੬॥
ਘਟਾ ਬਡੀ ਤਿਸ ਦਿਨ ਉਮਡਾਈ।
ਬਾਯੂ ਬਹੀ ਬਹੁਤਿ ਬਲ ਪਾਈ।
ਦਾਮਨਿ ਦਮਕਤਿ ਕਰਕਤਿ[1] ਭਾਰੀ।
ਕਾਰੀ ਘਟਾ[1] ਬਰਖਤੀ ਬਾਰੀ ॥੧੭॥
ਤਿਸ ਬਨ ਮਹਿਂ ਬ੍ਰਤ ਰਾਖਨਿ ਕਰੇ।
ਚਲਯੋ ਜਾਤਿ ਬਯਾਕੁਲਤਾ ਧਰੇ।
ਨਹਿਂ ਫਲੁਹਾਰ[1] ਹਾਥ ਕਿਤਿ ਆਵਾ।
ਨਿਰਜਲ ਹੀ ਹਠ ਕੀਨਿ ਰਹਾਵਾ ॥੧੮॥
ਭਯੋ ਸੀਤ ਬਰਖਾ ਤੇ ਕੰਪਤਿ।
ਨਿਕਟਿ ਨ ਮਾਨਵ ਕੋ ਬਚ ਜੰਪਤਿ[1]।
ਇਤਿ ਉਤਿ ਖੋਜਤਿ ਹਾਰ ਪਰਯੋ ਹੈ।
ਥਾਨ ਨ ਪਾਯੋ ਨਹੀਂ ਥਿਰਯੋ ਹੈ ॥੧੯॥
ਪੁਨ ਬਯਾਕੁਲ ਬਰਖਾ ਤੇ ਭਯੋ।
ਛੁਧਾ ਬਹੁਤਿ ਫਲੁਹਾਰ ਨ ਪਯੋ।
ਸਘਨ ਤਿਮ ਹੋਈ ਜਬਿ ਜਾਮਨਿ[1]।
ਠੌਰ ਨ ਪ੍ਰਾਪਤਿ ਭਾ ਬਿਸਰਾਮ ਨ ॥੨੦॥
ਚਲਿਬੇ ਤੇ ਇਕ ਥਲ ਥਿਰ ਹੋਵਾ।
ਖੋਖਰ ਸਹਤ ਬ੍ਰਿੱਛ ਇਕ ਜੋਵਾ।

[1]ਦੁਆਰਕਾ ਦੀ ਵਲ ਜਾਂਦਿਆਂ ਅਨੰਦ ਹੁੰਦਾ ਹੈ।
[1]ਕੜਕਦੀ ਹੈ।
[1]ਕਾਲੀ ਘਟਾ।
[1]ਬ੍ਰਤ ਵਾਲੇ ਦਿਨ ਦਾ ਫਲ ਆਦਿ ਭੋਜਨ।
[1]ਨੇੜੇ ਕੋਈ ਮਨੁਖ ਭੀ ਨਹੀਂ ਬਚਨ ਬੋਲਣ ਵਾਲਾ।
[1]ਰਾਤ ਹੋਈ ਤੇ ਜਦੋਂ ਬਹੁਤਾ ਅੰਧੇਰਾ ਹੋ ਗਿਆ।

ਖਰੇ ਹੋਨ ਕੋ ਤਿਸ ਮਹਿਂ ਥਾਨ।
ਬੈਠਨਿ ਪੌਢਨਿ ਕੋ ਨਹਿਂ ਜਾਨਿ ॥੨੧॥
ਤਿਸ ਮਹਿਂ ਪ੍ਰਵਿਸ਼੍ਯੋ ਠਾਂਢਾ ਭਯੋ।
ਸਿਮਰਨਿ 'ਕ੍ਰਿਸ਼ਨ ਕ੍ਰਿਸ਼ਨ' ਮੁਖ ਲਯੋ।
ਸਗਰੀ ਜਾਮ ਨਿਖਰੇ ਬਿਤਾਈ।
ਬਹੁਰੋ ਤਹਿਂ ਪ੍ਰਭਾਤਿ ਹੁਇ ਆਈ ॥੨੨॥
ਕ੍ਰਿਸ਼ਨ ਪ੍ਰੀਤ ਇਕ, ਆਸ ਨ ਔਰੀ।
ਦੁਤਿਯਨ ਦੀਖਤਿ ਕੋ ਤਿਸ ਠੌਰੀ।
ਦਿਵਸਿ ਦ੍ਵਾਦਸ਼ੀ ਕੇ ਚਿਤਵੰਤਾ।
ਬਰਤ ਉਪਾਰਨ[1] ਬਿਧਿ ਨ ਲਹੰਤਾ ॥੨੩॥
[1]ਬਰਤ ਖੋਲਣ ਦੀ।

'ਕ੍ਰਿਸ਼ਨ ਕ੍ਰਿਸ਼ਨ' ਆਰਾਧਿਤ ਖਰ੍ਯੋ।
ਏਕ ਪ੍ਰੇਮ ਮਹਿਂ ਮਨ ਰਹਿ ਥਿਰ੍ਯੋ।
ਭਗਤ ਵਛਲ ਪ੍ਰਭੁ ਦੀਨ ਕ੍ਰਿਪਾਲਾ।
ਜਾਨ੍ਯੋ -ਜਾਗ੍ਯੋ ਪ੍ਰੇਮ ਬਿਸਾਲਾ ॥੨੪॥
ਮੋ ਬਿਨ ਇਸ ਕੇ ਆਸ ਨ ਔਰ।
ਕਾਨਨ ਘੋਰ ਬਿਖੈ ਅਸ ਠੌਰ-।
ਅਪਨੋ ਜਨ ਜਾਨ੍ਯੋ ਯੁਤਿ ਪ੍ਰੇਮ[1]।
[1]ਪ੍ਰੇਮ ਸਹਿਤ।
ਚਾਹਿਤ ਭਏ ਕਰਨਿ ਕੋ ਛੇਮ[1] ॥੨੫॥
[1]ਸੁਖੀ।

ਆਨ ਰੂਪ ਕਰਿ[1] ਲ੍ਯਾਇ ਅਹਾਰਾ।
[1]ਹੋਰ ਰੂਪ (ਧਾਰ) ਕਰਕੇ।
ਤਿਹ ਆਗੇ ਧਰਿ ਅਨਤ[1] ਸਿਧਾਰਾ।
[1]ਹੋਰ ਪਾਸੇ।
ਮਾਈ ਦਾਸ ਸੁ ਭੋਜਨ ਦੇਖਾ।
ਸਹਤ ਪਹਿਤ ਕੇ ਭਾਤ[1] ਵਿਸ਼ੇਖਾ ॥੨੬॥
[1]ਪਹਿਤ ਭਾਤ = ਦਾਲ ਤੇ ਚੌਲ।

-ਮੈਂ ਆਚਾਰੀ[1]- ਸ਼ੰਕਾ ਠਾਨੀ।
[1]ਕਰਮ ਕਾਂਡੀ ਹਾਂ।
-ਬਿਨ ਸੰਜਮ ਕਿਨਿ ਆਨ੍ਯੋ ਥਾਨੀ।
ਸੁਚ ਸੋਂ ਚੌਕੇ ਅੰਤਰਿ ਖਾਵੌਂ।
ਬਿਗਰਹਿ ਨੇਮ ਜਿ ਇਸ ਮੁਖੁ ਪਾਵੌਂ ॥੨੭॥
ਜੇ ਹੋਵਤਿ ਪਕਵਾਨ ਬਨਾਯਸਿ[1]।
[1]ਜੇ ਪਕਵਾਨ ਹੁੰਦਾ, ਭਾਵ ਪੂਰੀ ਆਦਿ ਤਲਿਆ ਪੱਕਾ ਭੋਜਨ। ਦਾਲ ਭਾਤ ਨੂੰ ਕੱਚਾ ਭੋਜਨ ਸਮਝਦੇ ਹਨ।
ਅਚਿਤਿ ਬ੍ਰਤੀ ਮੈਂ[1] ਛੁਧਾ ਮਿਟਾਯਸਿ-।
[1]ਖਾ ਲੈਂਦਾ ਮੈਂ ਬਰਤ ਵਾਲਾ।

ਇਸ ਬਿਧਿ ਤਰਕਤਿ ਬਹੁ ਚਿਤ ਮਾਂਹੀ।
ਹੁਤੋ ਛੁਧਤਿ ਪਰ ਖਾਯਸਿ ਨਾਂਹੀ ॥੨੮॥
ਉਰ ਅੰਤਰ ਕੀ ਲਖਿ ਭਗਵਾਨੂ।
ਲਜਾਏ ਅਨਿਕ ਭਾਂਤਿ ਪਕਵਾਨੂ[1]।
ਤਿਸਿ ਢਿਗ ਧਰਿ ਕਰਿ ਅਨਤ ਸਿਧਾਰੇ।
ਮਾਈ ਦਾਸ ਨਿਹਾਰਿ ਬਿਚਾਰੇ ॥੨੯॥
-ਇਸਿ ਭੀਖਨ ਕਾਨਨ ਕੇ ਮਾਂਹੀ।
ਮਾਨਵ ਕਿਸੀ ਥਾਨ ਦਿਖਿ ਨਾਹੀ।
ਏਕਿ ਬਾਰ ਦਈ ਕਾਚ ਰਸੋਈ।
ਮਮ ਮਨ ਕੀ ਲਖਿ ਕਰਿ ਪੁਨ ਸੋਈ ॥੩੦॥
ਲਜਾਯਸਿ[†] ਕੌਨ ਨ ਜਾਨਜੋ ਜਾਈ।
ਮਨ ਕੀ ਗਤਿ ਨਹਿਂ ਅਪਰ ਲਖਾਈ[1]।
ਪ੍ਰਭੁ ਬਿਨ ਔਰ ਨਹੀਂ ਇਹ ਕੋਈ।
ਉਰ ਕੀ ਲਖਿ ਲਜਾਵਤਿ ਭਾ ਸੋਈ ॥੩੧॥
ਨਹਿਂ ਮੁਝ ਕੋ ਦਰਸ਼ਨ ਦਿਖਰਾਯਸਿ।
ਦੋਇ ਬਾਰ ਦੇ ਅੰਨ ਸਿਧਾਯਸਿ-।
ਇਮ ਬਿਚਾਰਿ ਕਰਿ ਹੇਰਨਿ ਲਾਗਾ।
ਚਹੁਂ ਦਿਸ਼ਿ ਫਿਰਤਿ ਵਧਜੋ ਅਨੁਰਾਗਾ ॥੩੨॥
ਪਰਜੋ ਰਹਜੋ ਤਿਹ ਠਾਂ ਪਕਵਾਨ।
ਇਤਿ ਉਤਿ ਖੋਜਤਿ ਭਯੋ ਹਿਰਾਨ।
ਪ੍ਰੇਮ ਸਮੁੰਦ੍ਰ ਬਿਖੈ ਬਹਿ ਗਯੋ।
ਮਾਈ ਦਾਸ ਥਾਹੁ ਨਹਿਂ ਲਹਜੋ ॥੩੩॥
ਰੁਦਨਿ ਕਰਤਿ ਅਰੁ ਊਚ ਪੁਕਾਰੈ।
ਨਹਿਂ ਤਨ ਕੀ ਸੁਧਿ ਕੁਛ ਸੰਭਾਰੈ।
ਗੁਨ ਗਾਵਤਿ 'ਹੇ ਪਤਿਤ ਉਧਾਰਨ!
ਹੇ ਘਨਸ਼ਜਾਮ ਜਗਤ ਕੇ ਕਾਰਨ! ॥੩੪॥
ਹੇ ਅਨਾਥ ਕੇ ਨਾਥ ਕ੍ਰਿਪਾਲਾ!
ਨਾਮ ਗਰੀਬ ਨਿਵਾਜ ਬਿਸਾਲਾ।

[1]ਪੱਕਾ ਭੋਜਨ (ਪੂਰੀ ਆਦਿ)।

[†]ਪਾ:-ਲਿਆਇਓ।

[1]ਮੇਰੇ ਮਨ ਦੀ ਗਤੀ (ਭਗਵਾਨ ਤੋਂ ਬਿਨਾ) ਹੋਰ ਕੋਈ ਨਹੀਂ ਜਾਣ ਸਕਦਾ।

ਹੇ ਮਨਮੋਹਨਿ ਸੁੰਦਰ ਸਾਂਵਰਿ!
ਮੈ ਮਲੀਨ ਪਾਂਮਰ ਤੇ ਪਾਂਵਰਿ[1] ॥੩੫॥

[1]ਨੀਚ ਤੇ ਤੁੱਛ [ਸੰਸ: ਪਾਮਰ = ਨੀਚ, ਪਜਾਬੀ, ਪਾਵਲਾ = ਜੁਲਾਹਾ ਭਾਵ ਤੁੱਛ] (ਅ) ਤੇ+ਪਾ+ਵਰ = ਤਰੀ ਸ੍ਰੇਸ਼ਟ ਸ਼ਰਣ। (ੲ) ਨੀਚ ਤੋਂ ਨੀਚ।

ਅਪਨੋ ਬਿਰਦ ਸੰਭਾਰਨਿ ਕਰੀਯਹਿ।
ਮਮ ਅਵਗੁਨ ਕੋ ਨਹੀਂ ਨਿਹਰੀਯਹਿ।
ਹ੍ਵੈ ਕ੍ਰਿਪਾਲ ਦਿਹੁ ਦਰਸ ਗੁਸਾਈਂ।
ਪ੍ਰਿਥਮ ਜਥਾ ਭੋਜਨ ਦਿਯ ਆਈ' ॥੩੬॥
ਇੱਤਜਾਦਿਕ ਪ੍ਰਭੁ ਕੋ ਜਸੁ ਕਹੈ।
ਬਿਨਤੀ ਕਰਤਿ† ਨੀਚ ਨਿਜ ਲਹੈ।

†ਪਾ:-ਕਰੈ।

ਕਰਜੋ ਪ੍ਰੇਮ ਨੇ ਬਜਾਕੁਲ ਭਾਰਾ।
ਤਬਹਿ ਸ਼ਜਾਮਘਨ ਬਿਰਦ ਸੰਭਾਰਾ ॥੩੭॥
ਅੱਦ੍ਰਿਸ਼ ਹ੍ਵੈ ਕਰਿ[1] ਸ਼੍ਰੀ ਭਗਵਾਨ।

[1]ਲੁਕਕੇ।

ਹਿਤ ਕੱਲਜਾਨ ਸੁ ਕਰਜੋ ਬਖਾਨ।
'ਮਾਈਦਾਸ' ਭਗਤ ਤੂੰ ਮੇਰਾ।
ਸਹਤ ਪ੍ਰੇਮ ਬੈਰਾਗ ਬਡੇਰਾ ॥੩੮॥
ਇਕ ਅਪਰਾਧ ਆਪਨੋ ਸੁਨੋ।
ਜਹਾਂ ਪ੍ਰੇਮ ਤਹਿਂ ਨੇਮ ਨ ਗੁਨੋ।
ਜਹਾਂ ਨੇਮ ਤਹਿਂ ਪ੍ਰੇਮ ਨ ਪੂਰਾ।
ਯਾਂ ਤੇ ਰਹਜੋ ਰਿਦੇ ਮਹਿਂ ਊਰਾ ॥੩੯॥
ਜਹਿਂ ਸ਼੍ਰੀ ਸਤਿਗੁਰ ਗੋਇੰਦਵਾਲ।
ਦਰਸ਼ਨ ਹਿਤ ਗਮਨਜੋ ਜਿਸ ਕਾਲ।
ਤਹਿਂ ਸ਼ੰਕਾ ਕਰਿ ਰਾਖਜੋ ਨੇਮ।
ਦਰਸ਼ਨ ਕਰਜੋ ਨ, ਛੋਰਜੋ ਪ੍ਰੇਮ ॥੪੦॥
ਲਖਿ ਇਹ ਸਮੈ ਸਰੂਪ ਸੁ ਮੇਰਾ।
ਕਰੌਂ ਅਨੇਕਨਿ ਸ਼੍ਰੇਯ ਅਛੇਰਾ।
ਤੂੰ ਮਹਿਮਾ ਜਾਨਤਿ ਸਭਿ ਰੀਤਿ।
ਰਾਖਜੋ ਨੇਮ ਪ੍ਰੇਮ ਤਜਿ ਚੀਤਿ ॥੪੧॥
ਇਹਾਂ ਬਿਅਰਥ† ਬ੍ਰਿਲਾਪ ਨ ਕਰੀਅਹਿ।

†ਪਾ:-ਬ੍ਰਿਥਾ।

ਹੋਹਿ ਨ ਦਰਸ਼ਨ, ਆਸ ਨਿਵਰੀਅਹਿ।
ਹਟਿ ਅਬਿ ਗਮਨਹੁ ਗੋਇੰਦਵਾਲ।

ਤਹਿਂ ਮਮ ਦਰਸ਼ਨ ਕਰਹੁ ਕ੍ਰਿਪਾਲ[1] ॥੪੨॥

[1]ਭਾਵ ਸ਼੍ਰੀ ਗੁਰੂ ਅਮਰਦਾਸ ਜੀ ਦਾ।

ਸ਼੍ਰੀ ਗੁਰ ਅਮਰ ਮੋਹਿ ਮਹਿਂ[1] ਕੋਊ।
ਭੇਦ ਨ ਜਾਨਹੁ, ਇਕ ਲਖਿ ਸੋਊ।
ਜਿਸ ਬਿਧਿ ਕੋ ਸਰੂਪ ਉਰ ਬਾਂਛੇ।
ਤਹਾਂ ਜਾਇ ਦਰਸ਼ਹੁ ਸੋ ਆਛੇ ॥੪੩॥

[1]ਤੇ ਮੇਰੇ ਵਿੱਚ।

ਜਗ ਕਾਰਨ ਤਾਰਨ ਤਨ ਮੇਰਾ।
ਭਗਤ ਰੂਪ ਧਰਿ ਸੋ ਲਿਹੁ ਹੇਰਾ।
ਸ਼ੰਕਾ ਮਨ ਮਹਿਂ ਕਰਹੁ ਨ ਕੋਈ।
ਸ਼ਰਧਾ ਧਾਰਿ ਦਰਸੀਅਹਿ ਸੋਈ' ॥੪੪॥
ਸੁਨਿ ਕੈ ਮਾਈਦਾਸ ਅਦੰਭਾ[1]।
ਪਛੁਤਾਵਤਿ ਮਨ ਮਾਨਿ ਅਚੰਭਾ।
-ਨਿਸ਼ਚੈ ਭਯੋ ਮੋਰ ਅਪਰਾਧੂ।
ਇਹਾਂ ਦਰਸ ਕੈਸੇ ਅਬਿ ਲਾਧੂ ॥੪੫॥

[1]ਨਿਰਛਲ।

ਪਾਰਬ੍ਰਹਮ ਸ਼੍ਰੀ ਸਤਿਗੁਰ ਰੂਪ।
ਜਗ ਮਹਿਂ ਕੀਰਤਿ ਬਿਮਲ ਅਨੂਪ।
ਸੰਜਮ ਸੋਂ ਭੋਜਨ ਕਹੁ ਖਾਨਾ।
ਇਸ ਨੇ ਮੋਕਹੁ ਕੀਨਿ ਹਿਰਾਨਾ[1] ॥੪੬॥

[1]ਖੁਆਰ, ਦੁਖੀ [ਫਾ: ਹੈਰਾਨ]।

ਉਰ ਕਰਿ ਸਰਲ ਮਿਲੌਂ ਅਬਿ ਜਾਈ।
ਤਹਿਂ ਸ਼੍ਰੀ ਕ੍ਰਿਸ਼ਨ ਰੂਪ ਦਰਸਾਈ-।
ਇਮ ਨਿਸ਼ਚੈ ਕਰਿ ਭੋਜਨ ਖਾਯੋ।
ਹਟਜੋ ਤਹਾਂ ਤੇ ਪ੍ਰੇਮ ਬਢਾਯੋ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਮਾਈਦਾਸ ਬੈਸ਼ਨੋ' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਤੀ ਅੰਸੂ ॥੫੨॥

## ੫੩. [ਮਾਈ ਦਾਸ ਵੈਸ਼ਨੋ। ਮਾਣਕਚੰਦ।]

੫੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੪

ਦੋਹਰਾ:
ਅਤਿ ਆਤੁਰ ਹੋਇ ਦਰਸ ਕੋ,
ਮਾਈ ਦਾਸ ਪਯਾਨ।
ਪੰਥ ਚਲਤਿ ਬਰੁ ਸ਼ੀਘ੍ਰ ਤੇ,
ਹੋਵਤਿ ਸ਼੍ਰਮਤਿ ਮਹਾਨ ॥੧॥
ਚੌਪਈ:
ਨਿਸ ਬਿਸਰਾਮਤਿ ਦਿਵਸ ਪਯਾਨਹਿ।
ਕ੍ਰਿਸ਼ਨ ਸਤਿਗੁਰੂ† ਨਾਮ ਬਖਾਨਹਿ। †ਪਾ:-ਸੁ ਸਤਿਗੁਰ।
ਚਿਤ ਮਹਿਂ ਚਿਤਵਤਿ ਆਵਤਿ ਸੋਈ।
-ਪਾਰਬ੍ਰਹਮ ਗੁਰ ਅਮਰ ਜਿ ਹੋਈ ॥੨॥
ਮੋ ਕਹੁ ਰੂਪ ਸ਼ਜਾਮ ਦਿਖਰਾਵਹਿਂ।
ਚਤੁਰ ਭੁਜਾ[1] ਬਨਮਾਲ[2] ਸੁਹਾਵਹਿ। [1]ਚਾਰ ਬਾਹਾਂ। [2]ਵੈਜਯੰਤੀ ਮਾਲਾ।
ਮੁਰ ਉਰ ਕੀ ਸ਼ਰਧਾ ਕਰਿ ਪੂਰੀ।
ਦਰਸੌਂ ਸਭਿ ਤੇ ਮੂਰਤਿ ਰੂਰੀ- ॥੩॥
ਕੇਤਿਕ ਦਿਨ ਮਹਿਂ ਪਹੁੰਚਜੋ ਆਇ।
ਜਿਹ ਠਾਂ ਗੋਇੰਦਵਾਲ ਸੁਹਾਇ।
ਪ੍ਰਥਮਹਿ ਗਯੋ ਦੇਗ ਕੇ ਥਾਨਾ।
ਕਰਜੋ ਜਾਚਿ ਕੈ ਭੋਜਨ ਖਾਨਾ ॥੪॥
ਤ੍ਰਿਪਤ ਹੋਇ ਪੁਨ ਅੰਤਰ ਗਯੋ।
ਮਨ ਬਾਂਛਤਿ ਤਸ[1] ਦਰਸ਼ਨ ਭਯੋ। [1]ਤਿਸ ਨੂੰ।
ਜਿਹ ਸਰੂਪ ਕੀ ਉਸਤਤਿ ਬੇਦ।
ਕਰਤਿ ਰਹਤਿ ਨਹਿਂ ਪਾਵਤਿ ਭੇਦ ॥੫॥
ਕਬਿੱਤ: [1]ਕਰੋੜਾਂ ਸੂਰਜਾਂ ਵਾਂਗ ਸ਼ੋਭਾ ਬੜੀ ਹੈ ਜਿਨ੍ਹਾਂ ਦੇ ਤਨ ਦੀ।
ਸੂਰਜ ਸਮਾਨ ਕੋਟ ਪ੍ਰਭਾ ਹੈ ਮਹਾਨ ਤਨ[1],
ਸ਼ੋਭਨ† ਹੈ ਸੀਸ, ਦੁਤਿ ਬਾਹੁਨ ਅਜਾਨ ਕੀ[1]। [1]ਲੰਮੀਆਂ ਗੋਡਿਆਂ ਤਕ ਬਾਹਾਂ। †ਪਾ:-ਸੋਭਤਿ।
ਕੰਬੁ ਗ੍ਰੀਵ[1], ਲੋਚਨ ਤਿਰੀਛੇ ਤੀਛੇ[2] ਬਾਨ ਮਾਨੋ, [1]ਸੰਖ ਵਰਗੀ ਗਿੱਚੀ। [2]ਅੱਖੀਆਂ ਦੇ ਕੋਨੇ ਟੇਢੇ ਤਿੱਖੇ।
ਤੀਖਨ ਹੈ ਨਾਸਕਾ ਮਹਾਨ ਸੁਖਦਾਨ ਕੀ।
ਅਧਰ ਪ੍ਰਵਾਲ ਲਾਲ[1], ਸੁੰਦਰ ਬਿਸਾਲ [1]ਹੋਠ ਮੂੰਗੇ ਵਤ ਲਾਲ।

ਭਾਲ,
ਕੁੰਡਲ ਕਪੋਲ ਪਰ ਡੋਲ ਚੰਚਲਾਨ ਕੀ[1]।

[1]ਵਾਲੇ ਗੱਲ੍ਹਾਂ ਪਰ ਚੰਚਲ ਹੋ ਕਰਕੇ ਲਟਕ ਰਹੇ ਹਨ। (ਅ) ਡੋਲ+ਚੰਚਲਾ+ਆਯਨ = ਚੰਚਲਤਾ ਦਾ ਘਰ, ਭਾਵ ਮੱਛੀਆਂ ਵਰਗੀ ਡੋਲ।

ਕੁੰਤਲ ਸੁਨੀਲੇ ਢੀਲੇ[1] ਛੂਟੇ ਹੈਂ ਛਬੀਲੇ,

[1]ਵਲਾਂ ਵਾਲੇ ਕੇਸ਼ ਕਾਲੇ ਲਟਕ ਰਹੇ ਹਨ।

ਚਟਕੀਲੇ[1], ਪਟ ਪੀਲੇ ਫਹਿਰੀਲੇ ਬੇਗਵਾਨ ਕੀ[2] ॥੬॥

[1]ਛਬ ਵਾਲੇ ਚੀਕਣੇ (ਕੇਸ)। [2]ਬਸਤ੍ਰ ਪੀਲੇ ਲਹਿਰਾ ਰਹੇ ਹਨ ਪੌਣ ਦੇ ਵੇਗ ਨਾਲ।

ਕਬਿੱਤ:
ਪਦ ਅਰਬਿੰਦ ਛਬਿ ਬ੍ਰਿੰਦ ਹੈ ਬਿਲੰਦ ਮ੍ਰਿਦੁ,
ਆਨੰਦ ਕੇ ਕੰਦ ਹੈਂ ਮੁਕੰਦ ਨਿਜ ਦਾਸ ਕੇ।
ਆਂਗਰੀ ਸੁ ਮਿਲੇ ਨਖ ਜਾਲ ਹੈਂ ਬਿਮਲ ਕਲਿ[1],

[1]ਉਂਗਲੀਆਂ ਨਾਲ ਮਿਲੇ ਹੋਏ ਨੌਂਹ ਜੋ ਸਾਰੇ ਉੱਜਲ ਤੇ ਸੋਹਣੇ ਹਨ।

ਨੂਪਰ[1] ਜਰਾਊ ਜੇ ਜਵਾਹਰ ਪ੍ਰਕਾਸ਼ ਕੇ[2]।

[1]ਝਾਂਜਰਾਂ। [2]ਪ੍ਰਕਾਸ਼ ਰਹੇ ਹਨ।

ਕੇਹਰਿ ਸੀ ਕਟ[1], ਸੁ ਲਪੇਟੀ ਛੁੱਦ੍ਰਘੰਟਕਾ[2] ਸੁ,

[1]ਸ਼ੇਰ ਵਰਗੀ ਕਮਰ। [2]ਤੜਾਗੀ।

ਤ੍ਰਿਵਲੀ ਉਦਰ[1], ਉਰ ਆਯੁਤ ਬਿਲਾਸ ਕੈ[2]।

[1]ਤਿੰਨ ਵਲ ਪੇਟ ਤੇ। [2]ਛਾਤੀ ਚੌੜੀ ਅਨੰਦ ਦਾਯਕ।

ਚੰਦ੍ਰਮਾ ਉਜਾਸ ਕੇ ਸਮਾਨ ਰਹਿ ਭਾਸ ਕੇ
ਬਦਨ ਸੁਖ ਰਾਸ ਕੇ ਸੁਹਾਯੋ ਤ੍ਰਾਸ ਨਾਸ ਕੇ[1] ॥੭॥

[1]ਚੰਦ ਦੇ ਪ੍ਰਕਾਸ਼ ਸਮਾਨ ਪ੍ਰਕਾਸ਼ ਰਿਹਾ ਹੈ ਮੂੰਹ ਸੁੱਖਾਂ ਦੀ ਖਾਣ ਦਾ, ਸ਼ੋਭ ਰਿਹਾ ਹੈ ਡਰ ਨੂੰ ਨਾਸ਼ ਕਰਨ ਵਾਲਾ।

ਕਬਿੱਤ:
ਦਿਜ ਪਦ ਚਿੰਨ੍ਹਿ, ਬਨਮਾਲ ਹੈ ਬਿਸਾਲ ਗਰ,
ਚਤੁਰ ਭੁਜਾਨਿ ਗਹਜੋ ਗਦਾ ਅਰਬਿੰਦ ਹੈ[1]।

[1](ਦਿਜ =) ਭ੍ਰਿਗੁ ਦੇ ਚਰਨ ਦਾ ਨਿਸ਼ਾਨ, ਵੈਜਯੰਤੀ ਮਾਲਾ ਸ੍ਰੇਸ਼੍ਟ ਗੱਲ ਵਿੱਚ, ਚਾਰ ਬਾਹਾਂ ਵਿੱਚੋਂ (ਦੋਹੁਂ ਵਿੱਚ) ਫੜਿਆ ਤ੍ਰਿਸ਼ੂਲ ਤੇ ਕਵਲ ਹੈ।

ਸੰਖ ਚੱਕ੍ਰ ਬੱਕ੍ਰ[1] ਧਰੇ, ਚੰਦਨ ਚਰਚ ਕਰੇ

[1]ਤੇ ਬਾਕੀ ਦੋਹੁਂ ਵਿਚ) ਸੰਖ ਤੇ ਟੇਢਾ ਚੱਕਰ।

ਅੰਗਦ ਸਮੇਤ ਭੁਜਦੰਡ[1] ਸੋ ਬਿਲੰਦ ਹੈਂ।

[1]ਭੁਜਾਂ ਤੇ ਬਹੁੱਟੇ ਹਨ ਤੇ ਚੰਦਨ ਛਿੜਕਿਆ ਹੈ।

ਕੰਧ ਹੈਂ ਉਤੰਗ ਅੰਗ ਅੰਗ ਬਿਖੈ ਸੰਧਿ[1] ਜੇਈ,

[1]ਜੋੜ।

ਮਾਸਲ[1] ਕਠੋਰ ਸਭਿ ਬੱਜ੍ਰ ਕੇ ਮਨਿੰਦ ਹੈਂ।

[1]ਮਸਲੀਆਂ (ਮਾਸ ਦੀਆਂ ਮਛਲੀਆਂ)।

ਹਸੈਂ ਮੰਦਮੰਦ ਹੈਂ, ਉਪਾਵਤਿ ਅਨੰਦ ਹੈਂ,

ਅਨਿੰਦ ਜਗਬੰਦ[1] ਹੈਂ, ਮੁਕੰਦ ਸ਼੍ਰੀ ਗੁਬਿੰਦ ਹੈਂ ॥੮॥

[1]ਜਗਤ ਦੇ ਬੰਦਨਾ ਯੋਗ।

ਦੋਹਰਾ:

ਅਪਰ ਸੁੰਦ੍ਰਤਾ ਪ੍ਰਭੁ ਕੀ,
ਬਰਨ ਸਕੈ ਅਸ ਕੌਨ।
ਕੋਟ ਕਾਮ ਸਸਿ ਸੂਰ[1] ਕੀ,
ਸਮਤਾ ਨਾਂਹਿਨ ਤੌਨ[1] ॥੯॥

[1]ਕ੍ਰੋੜ ਚੰਦ੍ਰਮੇ ਤੇ ਸੂਰਜ।
[1]ਤਿਸ ਸਤਿਗੁਰੂ ਨਾਲ।

ਚੌਪਈ:

ਮਾਈਦਾਸ ਬੈਸ਼ਨੋ ਦੇਖਿ।
ਤਨ ਮਨ ਕੀ ਸੁਧਿ ਰਹੀ ਨ ਸ਼ੇਖ਼[1]।
ਹੇਰਿ ਸਰੂਪ ਮਸਤ ਹੁਇ ਰਹ੍ਯੋ।
ਕੋ ਬਿਧਿ ਮੁਖ ਤੇ ਜਾਤਿ ਨ ਕਹ੍ਯੋ ॥੧੦॥

[1]ਬਾਕੀ।

ਮੁੰਦ੍ਰਿਤ ਕਰੇ[1] ਬਿਲੋਚਨ ਜਬੈ।
ਅੰਤਰ ਪਿਖ੍ਯੋ ਰੂਪ ਸੋ ਤਬੈ।
ਕਿਤਿਕ ਬਾਰ[1] ਨਹਿਂ ਨੈਨ ਉਘਾਰੇ।
ਉਰ ਮਹਿਂ ਮੂਰਤਿ ਥਿਰ੍ਯੋ ਨਿਹਾਰੇ ॥੧੧॥

[1]ਬੰਦ ਕੀਤੇ।
[1]ਕਿੰਨੀ ਦੇਰ।

ਬਹੁਰ ਬਿਲੋਚਨ ਖੋਲੇ ਜਬੈ।
ਪਿਖਿ ਸ਼੍ਰੀ ਅਮਰ ਰੂਪ ਨਰ[1] ਤਬੈ।
ਸਤਿਗੁਰ ਨੇ ਨਿਜ ਰੂਪ ਬਨਾਯੋ।
ਬਾਂਛਤਿ ਚਿਤ ਸੋ ਤਿਸੈ ਦਿਖਾਯੋ ॥੧੨॥

[1]ਦੇਖੇ ਸ਼੍ਰੀ ਗੁਰੂ ਅਮਰਦਾਸ ਜੀ ਮਨੁਖ ਰੂਪ ਵਿਚ।

ਨਿਕਟ ਹਕਾਰ੍ਯੋ ਮਾਈਦਾਸ।
'ਆਵੋ ਭਗਤ ! ਬੈਠਿਯੇ ਪਾਸ।'
ਸੁਨਤਿ ਬੈਨ ਚਰਨਨਿ ਪਰ ਪਰ੍ਯੋ।
ਸ਼੍ਰੀ ਗੁਰ ਨਿਜ ਕਰ ਮਸਤਕ ਧਰ੍ਯੋ ॥੧੩॥

ਰੁਚਿਰ ਪ੍ਰਸੰਸਾ ਕਰਿਬੇ ਲਾਗ੍ਯੋ।
ਗੁਰੁ ਕ੍ਰਿਪਾਲ ਕੇ ਪਗ ਅਨੁਰਾਗ੍ਯੋ[1]।
'ਧੰਨ ਧੰਨ ਸਤਿਗੁਰ ਗਤਿਦਾਨੀ।
ਕਲਿ ਮਹਿਂ ਕਰਹੁ ਉਧਾਰਨ ਪ੍ਰਾਨੀ ॥੧੪॥

[1]ਪ੍ਰੇਮ ਕਰਨ ਲਗਾ।

ਭੁਜੰਗ ਛੰਦ:

ਨਮੋ ਦੀਨ ਦਜਾਲੰ, ਨ ਆਦੰ ਨ ਅੰਤੰ।
ਅਗਾਧੰ[1], ਅਬਾਧੰ[2], ਰਚੇ ਸਰਬ ਜੰਤੰ[3]। — [1]ਸਮੁੰਦਰ ਰੂਪ ਹੋ। [2]ਦੁਖਾਂ ਤੋਂ ਰਹਿਤ ਹੋ। [3]ਜੀਵ ਮੌਤ।
ਤੁਹੀ ਲੋਕ ਚੌਦਾ ਰਚੇ ਧਾਰਿ ਲੀਲਾ।
ਪ੍ਰਵੇਸ਼ਜੋ ਸਬੈ ਮੈਂ, ਅਲੇਪੰ ਸੁ ਮੀਲਾ[1] ॥੧੫॥ — [1]ਮਿਲਿਆ (ਸਭਨਾਂ ਵਿਚ ਫਿਰ) ਅਲੇਪ ਹੈ।

ਮਹਾਂ ਬੀਜ ਬੀਜੰ ਬਿਥਾਰੈ ਬਿਥਾਰਾ[1]। — [1]ਕਾਰਨ ਦਾ ਕਾਰਣ ਤੇ ਬਿਸਥਾਰਾਂ ਦਾ ਬਿਸਥਾਰ।
ਤੂਹੀ ਏਕ ਮੂਲੰ ਜਗੰ ਸਾਖ ਸਾਰਾ[1]। — [1]ਤੂੰ ਹੀ ਇਕ ਮੁੱਢ ਹੈਂ ਅਤੇ ਸਾਰਾ ਜਗ ਟਾਹਣੀਆਂ ਹਨ।
ਉਪਾਵੈਂ ਤੁਹੀ, ਫੇਰ ਪਾਲੈਂ, ਸੰਘਾਰੈਂ।
ਸੰਕੋਚੈਂ ਸਬੈ ਦ੍ਰਿੱਸ਼ਜਮਾਨੰ ਪਸਾਰੈ[1] ॥੧੬॥ — [1]ਨਿਗਾਹ ਆਂਵਦੇ ਸਾਰੇ ਪਸਾਰੇ ਨੂੰ ਸੰਕੋਚਦੇ ਹੋ (ਲੈ ਕਰਦੇ ਹੋ)।

ਲਖੈ ਨਾਂਹਿ ਕੋਈ ਅਕਾਰੰ[1] ਕਿਤੋ ਹੈ। — [1]ਆਕਾਰ।
ਤੁਹੀ ਆਪ ਜਾਨੈ ਗਤੀ ਮੇਂ ਜਿਤੋ ਹੈਂ[1]। — [1]ਆਪਣੀ ਗਤੀ ਵਿਚ ਜਿੰਨਾ ਕੁ ਤੂੰ ਹੈਂ ਤੂੰ ਆਪ ਹੀ ਜਾਣਦਾ ਹੈਂ।
ਰਚੇ ਪੰਚ ਭੂਤੰ ਰਿਖੀਕੀ[1] ਜਿ ਸਾਰੀ। — [1]ਇੰਦ੍ਰੀਆਂ।
ਕਰੀ ਖਾਨ ਚਾਰੀ[1] ਅਨੇਕੈ ਪ੍ਰਕਾਰੀ ॥੧੭॥ — [1]ਚਾਰੇ ਖਾਣੀਆਂ।

ਕ੍ਰਿਪਾ ਧਾਰਿ ਜਾਂ ਕੋ ਕਰੋ ਦਾਨ ਨਾਮੰ[1]। — [1]ਨਾਮ ਦਾ ਦਾਨ।
ਰਟੈ ਨੀਤਿ ਸੋਈ ਪਰੈ ਤੋਹਿ ਸਾਮੰ[1]। — [1]ਤੇਰੀ ਸ਼ਰਨਿ।
ਤਜੈ ਦੇਹਿ ਹੰਤਾ[1] ਲਖੈ ਸੋ ਨਿਰਾਲਾ। — [1]ਦੇਹ ਅਭਿਮਾਨ।
ਲਗੈ ਮੀਠ ਭਾਣਾ, ਰਹੰਤੋ[†] ਸੁਖਾਲਾ ॥੧੮॥ — [†]ਪਾ:-ਰਹੀ ਤੇ-ਚਹੰਤੋ।

ਲਖੈ ਮੀਤ ਤੋਹੀ, ਸਰੈਂ ਕਾਜ ਸਾਰੇ।
ਅਨੇਕਾਨਿ[1] ਮੈਂ ਏਕ ਤੋਹੀ ਨਿਹਾਰੇ। — [1]ਅਨੇਕਾਂ ਵਿਚ।
ਤੁਹੀ ਦੀਨ ਬੰਧੁ, ਦਯਾ ਸਿੰਧੁ ਸ੍ਵਾਮੀ।
ਉਧਾਰੈਂ ਲਖੈਂ ਦਾਸੁ ਪ੍ਰੇਮੀ ਅਕਾਮੀ[1] ॥੧੯॥ — [1]ਨਿਸ਼ਕਾਮ।

ਮਹਾਂਰਾਜ ਰਾਜਾ ਪ੍ਰਤਾਪੰ ਬਿਰਾਜੈ।
ਤੁਹੀ ਸਰਬ ਕੇ ਸੀਸ ਪੈ ਏਕ ਛਾਜੈਂ[1]। — [1]ਫਬ ਰਿਹਾ ਹੈਂ।
ਘਨਾਨੰਦ[1] ਗਜਾਨੰ ਮਨਿੰਦੈ[2] ਨ ਕੋਈ। — [1]ਇਕਰਸ। [2]ਵਰਗਾ।
ਕਲੀ ਦੇਹ ਧਾਰਜੋ[1] ਕਲਾ ਸਰਬ ਗੋਈ[2] ॥੨੦॥ — [1]ਕਲਯੁਗ ਵਿਚ ਦੇਹ ਧਾਰੀ ਹੈ ਤੇ। [2]ਛਪਾਈ ਹੈ।

ਗੁਰੂ ਰੂਪ ਹੋਏ ਤ੍ਰਿਤੀ ਥਾਨ ਸੋਹੈਂ।

ਅਸੰਖੈ ਉਧਾਰੇ ਬਨੇ ਦਾਸ ਜੋ ਹੈਂ।
ਨਈ ਰੀਤਿ ਸਿੱਖੀ ਬਿਥਾਰੀ ਉਦਾਰੀ।
ਲਈ ਧਾਰਿ ਜਾਂਹੀ ਭਏ ਦੁੱਖਜ ਪਾਰੀ[1] ॥੨੧॥ [1]ਦੁਖਾਂ ਤੋਂ ਪਾਰ।
ਸਦਾ ਜੈ, ਸਦਾ ਜੈ, ਸਦਾ ਜੈ ਗੁਸਾਈਂ।
ਮਯਾ ਕੀਨਿ ਮੋ ਪੈ ਸੁ ਲੀਨੋ ਬਚਾਈ।
ਗੁਬਿੰਦੇ, ਮੁਕੰਦੇ ਅਨੰਦੇ, ਅਨੂਪੇ।
ਨਮਸਤੰ ਨਮਸਤੰ ਸਮਸਤੰ[†] ਸਰੂਪੇ' ॥੨੨॥ [†]ਪਾ:-ਨਮਸਤੰ।

ਦੋਹਰਾ:
ਇਸ ਪ੍ਰਕਾਰ ਉਸਤਤਿ ਕਰੀ,
ਹਰਖਤਿ ਮਾਈਦਾਸ।
ਭਯੋ ਨਿਹਾਲ ਬਿਸਾਲ ਹੀ,
ਪੂਰਨ ਪ੍ਰੇਮ ਪ੍ਰਕਾਸੁ[1] ॥੨੩॥ [1]ਪ੍ਰਗਟਿਆ।

ਚੌਪਈ:
'ਹੇ ਪ੍ਰਭੁ ! ਜੇ ਪ੍ਰਸੰਨ ਮੁਝ ਪਰ ਹੋ।
ਰਾਖੋ ਚਰਨ ਕਮਲ ਰਜ ਕਰਿ ਹੋ[1]। [1]ਚਰਨਾਂ ਕਮਲਾਂ ਦੀ ਧੂੜੀ ਬਨਾਕੇ ਰਖੋ।
ਨਿਤ ਦਰਸ਼ਨ ਮੈਂ ਤੁਮਰੋ ਪਾਊਂ।
ਜਨਮ ਜਨਮ ਕੋ ਭਰਮ ਮਿਟਾਊਂ' ॥੨੪॥
ਸੁਨਿ ਸ਼੍ਰੀ ਅਮਰ ਪ੍ਰਸੀਦਨਿ[1] ਭਏ। [1]ਪ੍ਰਸੰਨ।
ਮੁਸਕਾਵਤਿ ਮੁਖ ਸੁਖ ਕੋ ਦਏ[1]। [1]ਮੁਖ ਤੋਂ ਹਸੇ ਸੁਖ ਨੂੰ ਦੇਣ ਵਾਲੇ (ਸ਼੍ਰੀ ਗੁਰੂ ਜੀ)।
ਬਚਨ ਕਹ੍ਯੋ 'ਸੁਨ ਮਾਈਦਾਸ !
ਅਬ ਤੂ[†] ਰਹੋ ਹਮਾਰੇ ਪਾਸ ॥੨੫॥ [†]ਪਾ:-ਤੇ।
ਪ੍ਰਭੁ ਕੋ ਦਰਸ਼ਨ ਇਹ ਠਾਂ ਪਾਯਸਿ।
ਸਰਬ ਕਾਮਨਾ ਤੇ ਤ੍ਰਿਪਤਾਯਸਿ[1]। [1]ਤ੍ਰਿਪਤ ਹੋ ਜਾਏਂਗਾ।
ਅਸ਼ਟ[1] ਦਿਵਸ ਜਬਿ ਅਬਹਿ ਬਿਤਾਵੈ। [1]ਅੱਠ।
ਬਹੁਰੋ ਤੋਹਿ ਗੁਰੂ ਬਿਦਤਾਵੈਂ[1] ॥੨੬॥ [1]ਤੇਰਾ ਗੁਰੂ ਪ੍ਰਗਟ ਕਰਾਂਗੇ ਭਾਵ ਗੁਰਮੁਖ ਤੋਂ ਹੈ।
ਰਹੁ ਅਨੰਦ ਹੁਇ ਗੋਇੰਦਵਾਲ।
ਮਿਲ ਸਤਿਸੰਗਤਿ ਸਿੱਖਜਨ ਨਾਲ।'
ਹਾਥ ਜੋਰਿ ਤਿਨਿ[†] ਤੈਸੇ ਮਾਨੀ। [†]ਪਾ:-ਤਬ।
ਰਹ੍ਯੋ ਸਮੀਪ ਸੰਦੇਹਨ ਹਾਨੀ ॥੨੭॥
ਕਾਰ ਬਾਪਿਕਾ ਕੀ ਬਡ ਹੋਵੈ।

ਸਭਿ ਸੰਗਤਿ ਸਿਰ ਕਰਿ ਨਿਤ ਢੋਵੈ[1]।
[1]ਸਿਰ ਤੇ ਨਿਤ ਢੋਣਾ ਕਰੇ।
ਖੋਦਤਿ ਖੋਦਤਿ ਜਲ ਲਗਿ ਗਏ।
ਕਰ ਰੋਰਨ ਕੋ[1] ਦੇਖਤਿ ਭਏ ॥੨੮॥
[1]ਰੋੜਾਂ ਦਾ ਕੜ।
ਨਹਿਂ ਟੂਟਹਿ ਬਹੁ ਜਤਨ ਕਰਤਿ ਹੈਂ।
ਬੁਧਿ ਬਲਿ ਅਪਨੋ ਸਕਲ ਧਰਤਿ ਹੈਂ।
ਤਬਿ ਸ੍ਰੀ ਅਮਰ ਨਿਕਟ ਚਲਿ ਕਹ੍ਯੋ।
ਸਤਿਗੁਰ ਨੇ ਬ੍ਰਿਤਾਂਤ ਸਭਿ ਲਹ੍ਯੋ ॥੨੯॥
ਮਾਣਕ ਚੰਦ ਪਥਰੀਆ ਜਾਤਿ।
[1]ਖੱਤ੍ਰੀ ਕੁਲ ਸੁੰਦਰ ਦ੍ਰਿੜ ਗਾਤ[2]।
[1]ਪਥਰੀਆ ਜਾਤ ਵਾਲਾ। [2]ਤਕੜਾ ਸੁੰਦਰ ਸਰੀਰ।
ਤਿਹਸੰਗ ਸਤਿਗੁਰ ਕੀਨਿ ਬਖਾਨ।
'ਹੇ ਮਾਣਕਚੰਦ ਲੇਹੁ ਵਿਦਾਨ[1] ॥੩੦॥
[1]ਵਡਾ ਹਥੌੜਾ, ਘਨ, ਵਦਾਨ।
ਕਰਹੁ ਜੋਰ ਤਿਹ ਹਤਹੁ ਬਨਾਇ।'
ਸੁਨਿ ਕਰਿ ਚਰਨ ਪਰ੍ਯੋ ਸਹਿਸਾਇ[1]।
[1]ਸ਼ੀਘਰ ਹੀ।
ਗੁਰ ਨਿਜ ਕਰ ਤਿਹ ਪੀਠ ਧਰ੍ਯੋ ਹੈ।
ਲੇ ਵਿਦਾਨ ਕੋ ਬੀਚ ਬਰ੍ਯੋ ਹੈ ॥੩੧॥
ਕਰ ਕੋ ਕਰਿ ਬਲ[1] ਮਾਰਤਿ ਭਯੋ।
[1]ਹਥਾਂ ਦਾ ਬਲ ਕਰਿਕੇ।
ਟੁਟ੍ਯੋ ਜਲ ਸੋ ਥਲ ਭਰਿ ਗਯੋ।
ਬੂਡ੍ਯੋ ਮਾਣਕ ਹਾਨੇ[1] ਪ੍ਰਾਨ।
[1]ਨਾਸ਼ ਹੋਏ।
ਸਤਿਗੁਰ ਸੁਨਿ ਬ੍ਰਿਤੰਤ ਇਹ ਕਾਨ ॥੩੨॥
'ਮਾਣਕ ਹੋਇ[1] ਸੁ ਮਰਤੋ ਨਾਂਹੀ।
[1]ਜੋ ਮਾਣਕ ਹੈ।
ਲੇ ਆਵਹੁ ਤਿਸ ਕੋ ਹਮ ਪਾਹੀ।'
ਸੁਣਿ ਮਾਣਕ ਕੋ ਲਯਾਇ ਨਿਕਾਸ।
ਧਰ੍ਯੋ ਆਨਿ ਕਰਿ ਸਤਿਗੁਰ ਪਾਸ ॥੩੩॥
ਦਾਹਨ[1] ਚਰਨ ਸੀਸ ਕੋ ਛ੍ਵਾਯੋ।
[1]ਸੱਜਾ।
ਉਠਿ ਬੈਠ੍ਯੋ ਜਨੁ ਸੁਪਤਿ ਜਗਾਯੋ।
ਸਿਰ ਪਰ ਸਤਿਗੁਰ ਨੈ ਕਰ ਫੇਰਾ।
ਭਯੋ ਪ੍ਰਕਾਸ਼ ਬਿਨਾਸ਼ਿ[1] ਅੰਧੇਰਾ ॥੩੪॥
[1]ਨਾਸ਼ ਕਰਕੇ।
ਸਭਿ ਰਿਧਿ ਸਿਧਿ ਬਖਸ਼ਨ ਕੋ ਕਰ੍ਯੋ।
ਨਾਮੁ 'ਜੀਵੜਾ' ਤਿਸ ਕੋ ਧਰ੍ਯੋ।

ਮਾਈਦਾਸ ਹਕਾਰਜੋ ਪਾਸ।
ਸਤਿਗੁਰ ਕੀਨਸਿ ਬਾਕ ਪ੍ਰਕਾਸ਼ ॥੩੫॥
'ਤੋਹਿ ਗੁਰੂ[1] ਇਹੁ ਮਾਣਕ ਚੰਦ।
ਰਾਖਹੁ ਇਨ ਸੋਂ ਪ੍ਰੇਮ ਬਿਲੰਦ।
ਮੰਤ੍ਰ[1] ਆਪਨੋ ਤੋਹਿ ਬਤਾਇ।
ਤਿਲਕ ਗੁਰਮੁਖੀ ਮਸਤਕ ਲਾਇ ॥੩੬॥
ਸੇਲੀ[1] ਦਈ ਕਰਹੁ ਸਿਖ ਸੰਗਤਿ।
ਸੱਤਜਨਾਮ ਜਪੀਐ ਮਿਲਿ ਪੰਗਤਿ।
ਸੰਗਜਾ[1] ਭਗਤਨਿ ਕੀ ਤੁਮ ਹੋਈ।
ਜਗ ਸੰਤਾਪ ਬਿਨਾਸੋ ਜੋਈ[1] ॥੩੭॥
ਤੁਮ ਅਬਿ ਅਪਨੇ ਗ੍ਰਿਹ ਕਉ ਜਾਵਹੁ।
ਸੱਤਜ ਨਾਮ ਕੋ ਜਾਪ ਜਪਾਵਹੁ।
ਗੁਰਮੁਖ ਮਾਰਗ ਕਰਹੁ ਪ੍ਰਕਾਸ਼।
ਜਹਿਂ ਕਹਿਂ ਹੋਵਹਿ ਭਗਤਿ ਨਿਵਾਸ' ॥੩੮॥
ਸੁਨਿ ਮੁਦ[1] ਮਾਈਦਾਸ ਬਿਸਾਲ।
ਮਾਣਕ ਕੇ ਪਾਇਨ[1] ਤਤਕਾਲ।
ਨਮਸਕਾਲ ਕਰਿ ਹੋਯਹੁ ਸੰਗਿ।
ਦੋਨਹੁ ਪ੍ਰਾਪਤ ਅਨੰਦ ਅਭੰਗ[1] ॥੩੯॥
ਭੁਗਤਿ ਮੁਕਤਿ ਪ੍ਰਾਪਤਿ ਕਰ ਮਾਂਹੀ।
ਗੁਰ ਕੇ ਕੁਛ ਅਚਰਜ ਇਹੁ ਨਾਂਹੀ।
ਗੁਰ ਚੇਲਾ ਦੋਨਹੁ ਤਬਿ ਹੋਇ।
ਪਦ[1] ਸ਼੍ਰੀ ਅਮਰ ਪਰਤ ਭੇ ਸੋਇ ॥੪੦॥
ਕਰਿ ਬਹੁ ਪ੍ਰੇਮ ਬਿਨੈ ਬਹੁ ਠਾਨੀ।
'ਹੇ ਸਤਿਗੁਰ ਅਪਦਾ ਸਭਿ ਹਾਨੀ।'
ਦੋਨਹੁ ਗਮਨ ਕੀਨਿ ਤਤਕਾਲੇ।
ਸਦਨ ਆਪਨੇ ਬਸੇ ਸੁਖਾਲੇ ॥੪੧॥
ਸੱਤਜਾਨਾਮ ਬਹੁ ਨਰ ਉਪਦੇਸ਼ਾ।
ਸਿੱਖੀ ਕੋ ਵਿਸਤਾਰ ਵਿਸ਼ੇਖ਼ਾ[1]।
ਬਚਨ ਕਹਜੋ ਤਤਛਿਨ ਫੁਰ ਜਾਵੈ।

[1]ਭਾਵ ਗੁਰਮੁਖ। ਮੁਰਸ਼ਿਦ।
[1]ਗੁਰਮੰਤ੍ਰ।
[1]ਕਾਲੀ ਉੱਨ ਯਾ ਰੇਸ਼ਮ ਆਦਿ ਦੀ ਬਣੀ ਗਲੇ ਪਾਉਣ ਯਾ ਸਿਰ ਲਪੇਟਨ ਦੀ ਸ਼ੈ।
[1]ਨਾਮ।
[1]ਸੰਸਾਰ ਦੇ ਦੁਖ ਨਾਸ਼ ਹੋਏ।
[1]ਪ੍ਰਸੰਨ ਹੋਇਆ।
[1]ਚਰਨੀਂ।
[1]ਇਕ ਰਸ ਆਨੰਦ।
[1]ਚਰਨੀਂ।
[1]ਭਾਵ ਪ੍ਰਚਾਰ ਬਹੁਤ ਕੀਤਾ।

ਲੋਕ ਅਨੇਕ ਪੂਜਿਬੇ ਆਵੈਂ ॥੪੨॥
ਜੋ ਜਾਚਹਿ ਇਨ ਕੇ ਢਿਗ ਆਇ।
ਰਿਦੇ ਮਨੋਰਥ ਤਤਛਿਨ ਪਾਇ।
ਹੋਹਿ ਬਸੋਏ ਕੋ ਦਿਨ ਜਬੈ।
ਚਲਿ ਆਵਹਿਂ ਸਤਿਗੁਰ ਢਿਗ ਤਬੈ
॥੪੩॥
ਦਰਸ਼ਨ ਕਰਿ ਨਿਜ ਬਿਨਯ ਸੁਨਾਵਹਿਂ।
ਬਹੁਰ ਆਪਨੇ ਗ੍ਰਿਹ ਕੋ ਜਾਵਹਿਂ।
ਭਈ ਜਗਤ ਮੈਂ ਬਡਿ ਬਡਿਆਈ।
ਅੰਤ ਸਮੈਂ ਸੁਖ ਸੋਂ ਗਤਿ ਪਾਈ[†] ॥੪੪॥

[†]ਮਾਈਦਾਸ ਸ੍ਰੀ ਕ੍ਰਿਸ਼ਨ ਜੀ ਦਾ ਅਨੰਨਜ ਸੇਵਕ ਸੀ, ਕ੍ਰਿਸ਼ਨ ਜੀ ਦੇ ਦਰਸ਼ਨਾਂ ਲਈ ਦੁਆਰਕਾ ਵਲ ਗਿਆ। ਇਹਦੀ ਅਗਾਧ ਭਗਤੀ ਤੇ ਕ੍ਰਿਸ਼ਨ ਜੀ ਰੀਝੇ ਤੇ ਅਕਾਸ਼ ਬਾਣੀ ਦ੍ਵਾਰੇ ਪ੍ਰਗਟ ਕੀਤਾ ਕਿ ਐਸ ਵੇਲੇ ਮੁਕਤ ਭੁਗਤ ਦੇ ਦਾਤਾ ਗੁਰੂ ਅਮਰਦਾਸ ਜੀ ਹਨ। ਮਾਈ ਦਾਸ ਆਪਣੇ ਇਸ਼ਟ ਦੇ ਇਹ ਵਾਕ ਸੁਣ ਜੱਗਜਾਸਾ ਭਾਵ ਨੂੰ ਲੈ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਹਾਜ਼ਰ ਹੋਇਆ ਤੇ ਚਰਨੀਂ ਡਿੱਗਾ ਤੇ ਸਤਿਗੁਰੂ ਜੀ ਦੇ ਇੱਕ ਸਿੱਖ ਤੋਂ ਕਲਜ਼ਾਨ ਪ੍ਰਾਪਤ ਕੀਤੀ। ਗੁਰੂ ਘਰ ਦੀ ਉੱਚਤਾ ਤੇ ਮਹਾਨਤਾ ਹੈ ਕਿ ਇਕ ਕ੍ਰਿਸ਼ਨ ਉਪਾਸਕ ਜਿਸਨੂੰ ਅਪਣਾ ਇਸ਼ਟ ਉਪਦੇਸ਼ ਦਿੰਦਾ ਹੈ, ਤੇ ਗੁਰੂ ਜੀ ਦੀ ਮਹਿਮਾ ਦੱਸਦਾ ਹੈ, ਉਹ ਗੁਰੂ ਘਰ ਵਿਚ ਆਕੇ ਇਕ ਸਿੱਖ ਤੋਂ ਪਰਮਗਤੀ ਪ੍ਰਾਪਤ ਕਰਦਾ ਹੈ। ਜੋ ਸ਼ੈ ਉਸਨੂੰ ਉਥੇ ਇਸ਼ਟ ਤੋਂ ਨਾਂ ਮਿਲੀ ਸੋ ਏਥੇ ਗੁਰਸਿੱਖ ਤੋਂ ਲੱਭ ਪਈ। ਬਾਕੀ ਕ੍ਰਿਸ਼ਨ ਜੀ ਦਾ ਰੂਪਕ ਕਵਿ ਜੀ ਨੇ ਵਿਸ਼ਨੂੰ ਰੂਪਤਾ ਕਾਵਯ ਰੀਤੀ ਨਾਲ ਜੋ ਬਧਾ ਹੈ ਸੋ ਮਾਈਦਾਸ ਦੇ ਤਦੋਂ ਦੇ ਧਿਆਨ ਹੋਏ ਨਿਸ਼ਚੇ ਦਾ ਸਰੂਪ ਹੈ।

ਸੋਰਠਾ:
ਬਖਸ਼ਿਸ਼ ਕਰਹਿਂ ਕ੍ਰਿਪਾਲ,
ਸਿੱਖੀ ਪੰਥ ਪ੍ਰਸਿੱਧ[1] ਹਿਤ।
ਸੇਵਕ ਹੋਤਿ ਨਿਹਾਲ,
ਪਾਰਬ੍ਰਹਮ ਗੁਰ ਪ੍ਰੇਮ ਚਿਤਿ ॥੪੫॥

[1]ਪ੍ਰਗਟਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਮਾਣਕ ਪ੍ਰਸੰਗ' ਬਰਨਨੰ ਨਾਮ ਤੀਨ ਪੰਚਾਸਤੀ ਅੰਸੂ ॥੫੩॥

## ੫੪. [ਅਕਬਰ ਦੀ ਗੁਰ ਦਰਸ਼ਨ ਹਿਤ ਲਾਲਸਾ। ਗੰਗੋਸ਼ਾਹ ਬੱਸੀ ਖੱਤ੍ਰੀ]

੫੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਅਕਬਰ ਦੁਰਗ[1] ਚਿਤੌੜ ਕੋ, ਟੁਟ੍ਯੋ ਨ[2] ਕਰਤੇ ਜੰਗ।
ਸ਼੍ਰੀ ਸਤਿਗੁਰ ਢਿਗ ਨਰ ਪਠ੍ਯੋ, ਬਹੁਤ ਬੇਨਤੀ ਸੰਗ ॥੧॥

[1]ਕਿਲ੍ਹਾ। [2]ਫਤੇ ਨਾ ਹੋਇਆ।

ਚੌਪਈ:

'ਪੀਰ ਫਕੀਰ ਪ੍ਰਥਮ ਬਹੁ ਸੇਵੇ।
ਹੁਇ ਪ੍ਰਸੰਨ ਸਭਿਹਿਨਿ ਬਰ ਦੇਵੇ।
ਨਹੀਂ ਫਤੇ ਭਾ ਦੁਰਗ ਚਿਤੌਰ।
ਅਬਿ ਮੈਂ ਸ਼ਰਨ ਹਾਥ ਕੋ ਜੋਰਿ' ॥੨॥
ਸੁਨਿ ਗੁਰ ਕਹ੍ਯੋ 'ਤਬਹਿ ਗੜ ਛੂਟੇ।
ਇਹਾਂ ਬਾਪਿਕਾ† ਕੋ ਕਰ ਟੂਟੇ।'

†ਪਾ:-ਬਾਵਲੀ।

ਤਬ ਤੇ ਰਹ੍ਯੋ ਸ਼ਾਹੁ ਕੋ ਮਾਨਵ[1]।

[1]ਆਦਮੀ।

ਕੜ† ਟੂਟ੍ਯੋ ਜਬਿ ਹੀ ਤਿਨ ਜਾਨਵ[1] ॥੩॥

[1]ਜਾਣਿਆਂ। †ਪਾ:-ਕਰ।

ਲਿਖਿ ਲੇ ਗਯੋ ਵਾਰ ਤਿਥਿ ਮਾਸ[1]।

[1]ਮਹੀਨਾਂ।

ਪਹੁੰਚ੍ਯੋ ਚਲਿ ਅਕਬਰ ਕੇ ਪਾਸ।
ਜਿਸ ਛਿਨ ਕੜ ਟੂਟ੍ਯੋ ਤਿਸ ਕਾਲ।
ਤਬਹੂੰ ਛੁਟ੍ਯੋ ਚਿਤੌੜ ਬਿਸਾਲੁ ॥੪॥
ਅਕਬਰ ਉਰ ਪ੍ਰਤੀਤ ਬਡਿ ਆਈ।
ਦਰਸ਼ਨ ਕਰਿਬੇ ਚਾਹ ਬਧਾਈ।
ਆਮ ਖਾਸ ਮਹਿਂ ਕਰੀ ਪ੍ਰਸ਼ੰਸ਼ਾ[1]।

[1]ਸਭਨਾਂ ਵਿਚ ਉਸਤਤੀ ਕੀਤੀ।

'ਸ਼੍ਰੀ ਨਾਨਕ ਅੱਲਹਿ[1] ਨਹਿਂ ਸੰਸਾ ॥੫॥

[1]ਪਰਮਾਤਮਾ।

ਆਰਫ਼[1] ਕਾਮਲ[2] ਵਲੀ[3] ਵਲਾਇਤ[4]।

[1]ਰੱਬ ਨੂੰ ਪੁੱਜਿਆ [ਅ਼: ਆਰਿਫ = ਗਜਾਨਵਾਨ]। [2]ਪੂਰਾ, ਕਮਾਲ। [3]ਔਤਾਰ, ਵਲੀ। [4]ਦੇਸ਼ ਦਾ।

ਹੋਹਿ ਸਹਾਇ ਦਾਸ ਹਰਿ ਸਾਇਤ[1]।

[1]ਹਰ ਘੜੀ। [ਅ਼: ਸਾਇਤ]।

ਹਿੰਦੂ ਮੁਸਲਮਾਨ ਤੇ ਨਜਾਰੇ।
ਨਰ ਅਨੇਕ ਦੋਨੋ ਤੇ[1] ਤਾਰੇ ॥੬॥

[1]ਦੋਨਾਂ ਵਿੱਚੋਂ।

ਲਵਪੁਰਿ ਚਲਹਿਂ ਮਿਲਹਿਂ ਦਰਸਾਵਹਿਂ[1]'।

[1]ਦਰਸ਼ਨ ਕਰਾਂਗੇ।

ਇਮ ਨਿਸ਼ਚੇ ਕਰਿ ਪ੍ਰੇਮ ਬਢਾਵਹਿ।

ਬੱਸੀ ਖੱਤ੍ਰੀ[1] ਗੰਗੋ ਨਾਮਾ। — [1]ਜਾਤ ਹੈ। ਮਹਿਮਾ ਪ੍ਰਕਾਸ਼ ਵਿਚ ਗੰਗੋ ਬਸੀ ਲਿਖਿਆ ਹੈ, ਭਾਵ ਬਸੀ ਦਾ ਰਹਿਣ ਵਾਲਾ।

ਧਨ ਬਿਵਹਾਰ[1] ਕਰਨਿ ਤਿਹ ਕਾਮਾ ॥੭॥ — [1]ਵਿਹਾਰ।

ਦਰਬ ਹਜ਼ਾਰਹੁਂ ਬਨਜ[1] ਚਲਾਵੈ। — [1]ਵਿਹਾਰ।

ਨਿਤ ਪ੍ਰਤਿ ਮਤਿ ਕਰ ਅਧਿਕ ਬਧਾਵੈ।

ਬਿਗਰਜੋ ਏਕ ਬਾਰ ਬਿਵਹਾਰੈ।

ਪਾਇਸਿ ਤੋਟਾ[1] ਜਿਤਿ ਕਿਤਿ ਸਾਰੈ ॥੮॥ — [1]ਘਾਟਾ ਪਾਇਆ।

ਨਹੀਂ ਸਹਾਇਕ ਕੋ ਤਿਸ ਭਯੋ[1]। — [1]ਕਿਸੇ ਮਦਦ ਨਾ ਕੀਤੀ।

ਹੁਤੋ ਉਧਾਰ ਨ ਸੋ ਕਿਨ ਦਯੋ[1]। — [1]ਜੋ ਉਧਾਰ ਰੁਪੱਯਾ ਦਿੱਤਾ ਸੀ ਕਿਸੇ ਨੇ ਨਾ ਦਿੱਤਾ।

ਬਡਾ ਕਸ਼ਟ ਹੋਯਸਿ ਮਨ ਮਾਂਹੀ।

ਸੋ ਉਪਚਾਰ ਚਲਜੋ ਤਿਸ ਨਾਂਹੀ ॥੯॥

ਨਿਜ ਕੁਟੰਬ ਸਨਬੰਧੀ ਆਨ[1]। — [1]ਹੋਰ।

ਅਰੁ ਜਿਨ ਸੰਗ ਬਨਜ ਕੋ ਠਾਨਿ[1]। — [1]ਕਰਦਾ ਸੀ।

ਸਖਾ ਆਦਿ ਸਭਿ ਤੇ ਦੁਖ ਪਾਇਸਿ।

ਟਿਕਜੋ ਨ ਪਗ, ਕਰਿ ਰਹਜੋ ਉਪਾਇਸਿ ॥੧੦॥

ਚਹੁਂ ਦਿਸ਼ਿ ਤੇ ਜਬਿ ਸੰਕਟਿ ਪਰਜੋ।

ਸਤਿਗੁਰ ਸੁਜਸੁ ਸ਼੍ਰਵਨ ਤਿਨ ਕਰਜੋ।

ਛੋਰ ਸਭਿਨਿ ਕੋ ਨਿਕਸਜੋ ਕੈਸੇ।

ਫਸਜੋ ਜਾਲ ਝਖ[1] ਤਜਾਗਜੋ ਜੈਸੇ ॥੧੧॥ — [1]ਮੱਛ।

ਉਰ ਸ਼੍ਰੀ ਅਮਰ ਆਸ ਇਕ ਧਾਰੀ।

-ਪਰੌਂ ਸ਼ਰਨ ਹੁਇ ਦੁਖ ਤੇ ਪਾਰੀ-।

ਦ੍ਰਿੜ੍ਹ ਪ੍ਰਤੀਤ ਧਰਿ ਦਰਸ਼ਨ ਆਯੋ।

ਪ੍ਰਿਥਮ ਦੇਗ ਤੇ ਭੋਜਨ ਖਾਯੋ ॥੧੨॥

ਪ੍ਰੇਮ ਧਾਰਿ ਪੁਨ ਗਮਨਜੋ ਪਾਸ।

ਦੇਖੇ ਜਬਿ ਮਨ ਭਯੋ ਹੁਲਾਸਿ।

'ਤ੍ਰਾਹਿ ਤ੍ਰਾਹਿ[1]' ਕਰਿ ਸ਼ਰਨੀ ਪਰਜੋ। — [1]ਰੱਖਜਾ ਕਰੋ ! ਰੱਖਜਾ ਕਰੋ !

ਗੁਰ ਪਗ ਪੰਕਜ ਪਰ ਸਿਰ ਧਰਜੋ ॥੧੩॥

ਬੈਠਜੋ ਨਿਕਟ ਕਹਜੋ ਗੁਰ ਦਜਾਲਾ।

'ਕਹੁ ਗੰਗੋ ! ਕਜਾ ਤੋਰ[1] ਹਵਾਲ?' — [1]ਤੇਰਾ।
ਸੁਨਿ ਕੈ ਨਿਜ ਸੰਕਟ ਸਭਿ ਕਹਯੋ।
'ਪ੍ਰਭੁ ਜੀ ਧਨ ਤੋਟਾ ਮੈਂ ਲਹਯੋ' ॥ ੧੪ ॥
ਗੁਰੂ ਕਹਯੋ 'ਅਬਿ ਦਿੱਲੀ ਜੱਯੈ।
ਮਾਨ ਬਾਕ ਤਹਿਂ ਕੋਠੀ[1] ਪੱਯੈ। — [1]ਸ਼ਾਹੂਕਾਰੇ ਆੜ੍ਹਤ ਆਦਿ ਦੀ ਦੁਕਾਨ।
ਸਤਿ ਸੰਗਤਿ ਕੀ ਸੇਵਾ ਕਰਹੁ।
ਹ੍ਵੈ ਹੈ ਦਰਬ ਨ ਚਿੰਤਾ ਧਰਹੁ' ॥ ੧੫ ॥
ਸ੍ਰੀ ਗੁਰ ਕੀ ਆਇਸੁ ਲੇ ਗਯੋ।
ਪੁਰਿ ਮਹਿਂ[1] ਕੋਠੀ ਪਾਵਤਿ ਭਯੋ। — [1](ਦਿੱਲੀ) ਸ਼ਹਿਰ ਵਿਚ।
ਮੁਗ਼ਲ ਅਚਾਨਕ ਇਕ ਤਹਿਂ ਆਯੋ।
ਲਾਖ ਮੁਹਰ ਜਿਨ ਸੰਗ ਲਦਾਯੋ ॥ ੧੬ ॥
ਏਕ ਫਰਦ ਹੁੰਡੀ ਕੋ[1] ਚਾਹੇ। — [1]ਇਕੋ ਕਾਗਜ਼ ਹੁੰਡੀ ਦਾ।
ਬੂਝਤਿ ਫਿਰਤਿ ਕੋਠੀਅਨ ਮਾਂਹੇ।
ਸੁਨਿ ਹੁੰਡੀ ਇਕ ਕਰੈ ਨ ਕੋਊ[1]। — [1]ਇਕ ਹੁੰਡੀ ਸੁਣਕੇ ਕੋਈ ਨਹੀਂ (ਹੁੰਡੀ) ਕਰਦਾ।
ਦਰਬ ਅਧਿਕ ਤੇ ਤ੍ਰਾਸਤਿ ਸੋਊ ॥ ੧੭ ॥
ਤਬਿ ਗੰਗੋ ਕੀ ਕੋਠੀ ਆਯੋ।
'ਇਕ ਹੁੰਡੀ ਮੈਂ ਚਹਤਿ ਕਰਾਯੋ।'
ਸਤਿਗੁਰ ਕੇ ਬਚ ਸਿਮਰਨਿ ਕਰੇ।
-ਇਸ ਤੇ ਧਨ ਮਮ ਬ੍ਰਿਧਤਾ ਧਰੇ- ॥ ੧੮ ॥
'ਮੈ ਕਰਿਹੌਂ ਹੁੰਡੀ' ਕਹਿ ਦਯੋ।
ਦਰਬ ਮੁਗ਼ਲ ਤੇ ਸਗਰੋ ਲਯੋ।
ਲਿਖੀ ਦਰਸ਼ਨੀ[1] ਤਿਹ ਕਰ ਦੀਨੀ। — [1]ਦਰਸ਼ਨੀ ਹੁੰਡੀ।
ਲੇ ਕਰਿ ਲਵਪੁਰਿ ਤਜਾਰੀ ਕੀਨੀ ॥ ੧੯ ॥
ਤਬਿ ਗੰਗੋ ਦੀਨਾਰ[1] ਜੁ ਸਾਰੀ। — [1]ਭਾਵ ਮੁਹਰਾਂ [ਫਾ: ਦੀਨਾਰਿ ਸੁਰਖ਼ = ਸੋਨੇ ਦਾ ਇੱਕ ਸਿੱਕਾ]।
ਪਹੁੰਚਾਈ ਤਿਸ ਨਗਰ ਅਗਾਰੀ।
ਮੁਗ਼ਲ ਪ੍ਰਵੇਸ਼ਯੋ ਲਵਪੁਰਿ ਜਾਏ।
ਗਯੋ ਬਨਕ ਢਿਗ[1] ਹਾਟ ਪੁਛਾਏ ॥ ੨੦ ॥ — [1]ਵਪਾਰੀ ਕੋਲ।
'ਮੋਰ ਦਰਸ਼ਨੀ ਹੁੰਡੀ ਲੇਹੁ।
ਲਾਖ ਮੁਹਾਰ ਅਬਿ ਗਿਨ ਕਰਿ ਦੇਹੁ।'

ਪਹੁੰਚੀ ਮੁਹਰ ਸੁ ਦਈ ਨਿਕਾਸ।
ਗਯੋ ਮੁਗ਼ਲ ਲੇ ਰਿਦੇ ਹੁਲਾਸ ॥੨੧॥
ਤਿਸ ਪੀਛੇ ਗੰਗੋ ਕੋ ਕਾਮ।
ਭਯੋ ਬ੍ਰਿੱਧ[1] ਤੈਸੋ ਧਨ ਧਾਮ।
ਵਧੀ ਪ੍ਰਤੀਤ ਚਲ੍ਯੋ ਬਿਵਹਾਰ।
ਜਾਨ੍ਯੋ ਬਹੁਤੇ ਨਗਰ ਮਝਾਰ ॥੨੨॥
ਕਿਤਿਕ ਬਰਸ ਬੀਤੇ ਤਿਸ ਥਾਯੋ।
ਤਬਿ ਸ਼੍ਰੀ ਅਮਰ ਨਿਕਟ ਦਿਜ ਆਯੋ।
'ਕੰਨਜਾਂ ਏਕ ਨਿਕੇਤ ਕੁਮਾਰੀ।
ਸ਼੍ਰੀ ਗੁਰ ! ਆਯੋ ਸ਼ਰਨ ਤੁਮਾਰੀ ॥੨੩॥
ਕਿਤਿਕ ਦਰਬ ਤੁਮ ਤੇ ਜਬਿ ਪਾਵੌਂ।
ਕੰਨਜਾਂ ਪਾਨ ਗ੍ਰਹਿਨ[1] ਕਰਵਾਵੌਂ।
ਰਿਣ ਰਿਪੁ ਬਲ ਤੇ[1] ਦੁਖ ਨਹਿਂ ਐਸੇ।
ਪਿਤ ਕੁਮਾਰਿ ਕੋ ਪਾਵਤਿ ਜੈਸੇ[1] ॥੨੪॥

[1]ਵਾਧੇ ਵਿਚ ਹੋਯਾ।
[1]ਵਿਵਾਹ।
[1]ਕਰਜ਼ ਤੇ ਬਲੀ ਸ਼ੱਤ੍ਰੂ ਦਾ।
[1]ਪਿਤਾ ਕੁਆਰੀ (ਲੜਕੀ ਨੂੰ ਵੇਖਕੇ ਦੁਖ) ਪਾਂਵਦਾ ਹੈ ਜੈਸੇ।

ਸ਼੍ਰੀ ਗੁਰ ਕ੍ਰਿਪਾ ਧਾਰਿ ਸੁਖਰਾਸਿ।
ਲਿਖੇ 'ਰਜਤਪਣ ਦੇਹੁ ਪਚਾਸ।'
ਗੰਗੋ ਪਰ ਹੁੰਡੀ ਕਰਿ ਦੀਨਿ।
ਲੇ ਕਰਿ ਬਿੱਪ੍ਰ ਗਮਨ ਕੋ ਕੀਨਿ ॥੨੫॥
ਪਹੁੰਚ੍ਯੋ ਪੁਰਿ, ਕਾਗਜ਼[1] ਜਬਿ ਦਯੋ।
ਗੰਗੋ ਪਿਖਿ ਬਿਸਮੈ ਹੁਇ ਗਯੋ।
ਤੂਸ਼ਨਿ ਭਯੋ, ਨ ਧਨ ਕੋ ਦੀਨ।
ਹਟ੍ਯੋ ਬਿੱਪ੍ਰ ਉਰ ਸੰਕਟ ਪੀਨ ॥੨੬॥
ਸ਼੍ਰੀ ਗੁਰ ਅਮਰ ਦਾਸ ਕੇ ਪਾਸ।
ਆਯੋ ਛੂਛਾ ਭਯੋ ਨਿਰਾਸ।
ਅੰਤਰਜਾਮੀ ਸਭਿ ਕੁਛ ਜਾਨਾ।
-ਗੰਗੋ ਪਾਇ ਦਰਬ ਅਭਿਮਾਨਾ- ॥੨੭॥
ਕਰ੍ਯੋ ਬਿਚਾਰਨ -ਦਰਬ ਸੁਭਾਇ[1]।
ਜਿਸ ਢਿਗ ਆਵੈ ਸੁਧਿ[1] ਤਿਸੁ ਜਾਇ।
ਗੁਰ ਪਰਮੇਸ਼ੁਰ ਬੀਸਰ ਜੈ ਹੈ।
ਲਾਲਚ ਲਗੇ ਕਸ਼ਟ ਕੋ ਪੈਹੈ ॥੨੮॥

[1]ਭਾਵ ਹੁੰਡੀ।
[1]ਮਾਇਆ ਦਾ ਸੁਭਾਇ (ਹੀ ਐਸਾ ਹੈ)।
[1]ਹੋਸ਼, ਮੱਤ।

ਕਰਹਿ ਬਾਵਰਾ ਸੁਰਤਿ ਬਿਸਾਰੈ।
ਜੋਗ ਅਜੋਗ ਨ ਬਹੁਰ ਬਿਚਾਰੈ-।
ਇਮਿ ਲਖਿ ਦਿਜ ਕੋ ਦਰਬ ਦਿਵਾਯੋ।
ਕੰਨਜਾਂ ਬਜਾਹੁ ਕਰਜੋ ਹਰਖਾਯੋ ॥੨੯॥
ਤਿਸ ਦਿਨ ਤੇ ਗੰਗੋ ਕੋ ਦਰਬ।
ਜਾਤਿ ਜਾਤਿ ਬਿਨਸਜੋ ਪੁਨ ਸਰਬ[1]।
ਥੋਰਨ ਦਿਨ ਮੈਂ ਰੰਕ ਭਯੋ ਹੈ।
ਤਬਿ ਨਿਜ ਔਗੁਨ ਜਾਨਿ ਲਯੋ ਹੈ ॥੩੦॥

[1]ਜਾਂਦਾ ਜਾਂਦਾ ਸਾਰਾ ਹੀ ਨਾਸ਼ ਹੋ ਗਿਆ।

-ਸਤਿਗੁਰ ਤੇ ਬੇਮੁਖ ਮੈਂ ਭਯੋ।
ਯਾਂ ਤੇ ਦਰਬ ਸਰਬ ਹਰਿ ਗਯੋ।
ਤਿਨ ਬਿਨ ਕੌਨ ਸਹਾਇਕ ਮੇਰਾ।
ਉਚਿਤ ਮੋਹਿ ਬਨਿਬੋ ਅਬ ਚੇਰਾ[1] ॥੩੧॥

[1]ਦਾਸ।

ਸਭਿ ਬਿਧਿ ਸੇਵਾ ਕਰੌਂ ਗੁਸਾਈਂ।
ਫੇਰੌਂ ਬਢਨੀ[1] ਤਿਨ ਦਰ ਜਾਈ।
ਸਿਰ ਧਰਿ ਜਲ ਢੋਵੌਂ ਚਿਰ ਕਾਲ।
ਕਰੌਂ ਸੇਵ ਇੱਤਜਾਦਿ ਬਿਸਾਲ- ॥੩੨॥

[1]ਝਾੜੂ।

ਦਿੱਲੀ ਪੁਰਿ ਤੇ ਨਿਕਸਜੋ ਚੋਰੀ।
ਤੂਰਨ ਪੰਥ ਆਇ ਗੁਰ ਓਰੀ।
ਇਹਾਂ ਬਾਪਿਕਾ ਹੋਵਤਿ ਤਜਾਰੀ।
ਮਿਲਿ ਸਭਿਹਿਨਿ ਮੈਂ ਲਾਗਜੋ ਕਾਰੀ[1] ॥੩੩॥

[1]ਕੰਮ ਵਿਚ।

ਅੰਤਰਜਾਮੀ ਸਭਿਕਿਛ† ਜਾਨਾ।
ਢਿਗ ਹਕਾਰ ਨਹਿਂ ਕਛੁ ਬਖਾਨਾ।
ਬਹੁਤ ਮੋਲ ਕੇ ਵਸਤ੍ਰਨਿ ਮਾਂਹਿ।
ਬਾਧੈਂ ਈਟ ਪੀਠ ਧਰਿ ਜਾਹਿ ॥੩੪॥

†ਪਾ:-ਬਿਧਿ।

ਲੋਕ ਲਾਜ ਕੁਲ ਰੀਤਿ ਮਹਾਨਾ।
ਖਾਨ ਪਾਨ ਆਦਿਕ ਤਜਿ ਗਜਾਨਾ[1]।
ਬਾਪੀ ਕਾਰ ਬਿਖੈ ਰਹਿ ਲਾਗਾ।
ਸਭਿ ਸੁਧਿ ਭੂਲਿ ਪ੍ਰੇਮ ਰਸ ਪਾਗਾ ॥੩੫॥

[1]ਭਾਵ ਖਾਣ ਪੀਣ ਦੀ ਸੋਝੀ ਨਹੀਂ ਰਹਿੰਦੀ ਸੀ।

ਕਿਹ ਸੋਂ ਕਹੈ ਨ ਸੁਨਿਹੈ ਬਾਤ।
ਸੇਵਾ ਕੇ ਤਤਪਰ ਦਿਨ ਰਾਤ।
ਗੁਰ ਸੇਵਾ ਕੋ ਤਪ ਅਸੁ ਕੀਨਾ।
ਜਗ ਬਿਵਹਾਰ ਛੋਰਿ ਸਭਿ ਦੀਨਾ ॥੩੬॥
ਹੋਤਿ ਭਯੋ ਉਤਸ਼ਾਹੁ ਬਿਸਾਲਾ।
ਅੰਤਰ ਬ੍ਰਿਤਿ ਟਿਕਗੀ† ਤਿਸਿ ਕਾਲਾ। †ਪਾ:-ਬ੍ਰਿੱਤਿ ਟਿਕੀ।
ਪ੍ਰੇਮ ਪ੍ਰਵਾਹ ਬਹ੍ਯੋ ਉਰ ਮਾਂਹੀ।
ਚਿੰਤ ਕਸ਼ਟ ਤ੍ਰਿਣ ਠਹਿਰ੍ਯੋ ਨਾਂਹੀ[1] ॥੩੭॥ [1]ਚਿੰਤਾ ਦੇ ਦੁੱਖ ਰੂਪ ਕੱਖ ਨਾ ਠਹਿਰੇ ਭਾਵ ਰੁੜ੍ਹ ਗਏ।
ਜਥੋਂ ਜਥੋਂ ਸੁਖ ਪ੍ਰਾਪਤਿ ਭਾ ਉਰ ਕੋ।
ਤਥੋਂ ਤਥੋਂ ਸੇਵ ਪ੍ਰੇਮ ਭਾ ਗੁਰ ਕੋ।
ਮਨ ਮਹਿਂ ਮੂਰਤਿ ਅਚਲ ਟਿਕਾਈ।
ਕਬਹੂੰ ਵਹਿਰ ਪਿਖਹਿ ਗੁਰ ਤਾਈਂ ॥੩੮॥
ਨਿਸ ਦਿਨ ਧ੍ਯਾਨ ਟਿਕਾਯੋ ਕੈਸੇ।
ਜੋਗੀ ਕੀ ਸਮਾਧਿ ਹੁਇ ਜੈਸੇ।
ਅਤਿਸ਼ੈ ਖੈਂਚ ਪ੍ਰੇਮ ਜਬਿ ਕੀਨਿ।
ਰਹ੍ਯੋ ਗਯੋ ਨਹਿਂ ਗੁਰੂ ਪ੍ਰਬੀਨਿ ॥੩੯॥
ਦਾਸਨ ਕੇ ਬਸਿ ਬਿਰਦ ਸੰਭਾਰਾ।
ਵਸੀ ਪ੍ਰੇਮ ਤੇ ਨਿਕਟ ਹਕਾਰਾ।
ਮੁਸਕਾਨੇ ਗੁਰ ਬਾਕ ਬਖਾਨਾ।
'ਗੰਗੋ ਸ਼ਾਹੁ! ਆਉ ਦੁਖ ਹਾਨਾ[1]' ॥੪੦॥ [1]ਦੁਖ ਨਾਸ਼ ਹੋਏ।
ਪਦ ਪੰਕਜ ਪਰ ਸਿਰ ਨਿਜ ਧਰ੍ਯੋ।
ਬਹੁਰ ਜੋਰਿ ਕਰ ਆਗੈ ਖਰ੍ਯੋ।
'ਮਾਯਾ ਮਗਨ ਬਿਮੁਖ ਮੈਂ ਭਯੋ।
ਅਪਨੋ ਜਾਨਿ ਬਖਸ਼ ਕਰਿ ਲਯੋ ॥੪੧॥
ਪਦ ਅਰਬਿੰਦ ਬਿਖੈ ਮੁਝ ਰਾਖਹੁ।
-ਸੇਵਕ! ਆਉ- ਬਚਨ ਮੁਖ† ਭਾਖਹੁ।' †ਪਾ:-ਬਦਨ ਨਿਜ।
ਸੁਨਿ ਸਤਿਗੁਰ ਕਰਨਾ ਰਸ ਢਰੇ।
ਤਤਛਿਨ ਮਹਿਂ ਨਿਹਾਲ ਤਿਸ ਕਰੇ ॥੪੨॥
ਬਸਤ੍ਰ ਬਿਸਦ ਪਹਿਰਾਇ ਨਵੀਨ।

ਮਸਤਕ ਪਰ ਨਿਜ ਕਰ ਧਰਿ ਦੀਨ।
ਸੱਤਜਨਾਮੁ ਮੁਖ ਮੰਤ੍ਰ ਕਹਾਯੋ।
'ਗੰਗੁਸ਼ਾਹੁ' ਕਹਿ ਨਾਮ ਬੁਲਾਯੋ ॥੪੩॥
'ਭੁਗਤਿ ਮੁਕਤਿ ਨਿਧ ਸਿਧਿ ਤੁਹਿ ਦੀਨੀ।
ਗ੍ਰਹਿ ਕੋ ਗਮਨੋ' ਆਗਯਾ ਕੀਨੀ।
'ਅਪਨੀ ਸੰਗਤਿ ਕੀਜਹਿ ਜਾਇ।
ਗੁਰ ਸਿੱਖੀ ਕੀ ਰੀਤਿ ਚਲਾਇ ॥੪੪॥
ਅਜ਼ਮਤ ਜੁਤਿ ਕਰਿ ਕੈ ਸੁ ਪਠਾਯੋ।
ਪਾਇ ਬਖਸ਼ ਪੁਨ ਸੀਸ ਨਿਵਾਯੋ[1]। [1]ਗੁਰੂ ਜੀ ਨੂੰ ਸੀਸ ਨਿਵਾਇਆ।
ਬਿਦਾ ਹੋਇ ਕਰਿ ਸਦਨ ਸਿਧਾਰਾ।
ਧ੍ਯਾਨ ਰਿਦੇ ਸਤਿਗੁਰ ਕੋ ਧਾਰਾ ॥੪੫॥
ਬਹੁ ਪ੍ਰਕਾਰ ਕੀ ਉਸਤਤਿ ਕਰਿ ਕੈ।
ਭਯੋ ਨਿਹਾਲ ਸੁ ਅਜ਼ਮਤ ਧਰਿ ਕੈ।
ਜਾਇ ਸਦਨ ਮਹਿੰ ਸੰਗਤਿ ਕੀਨਿ[1]। [1]ਸਤਿਸੰਗ ਬਣਾਇਆ।
ਸਤਿਗੁਰ ਨਾਮ ਜਪਾਵਨ ਦੀਨਿ[1] ॥੪੬॥ [1]ਭਾਵ ਨਾਮ ਜਪਾਇਆ।
ਜਿਸ ਕੋ ਬਚਨ ਕਹੈ ਫੁਰ ਜਾਇ।
ਹੋਵਤਿ ਭਏ ਸਿੱਖ ਸਮੁਦਾਇ।
ਅਬਿ ਲਗ ਤਿਸ ਕੇ ਜਾਨੇ ਜਾਇਂ[1]। [1]ਹੁਣ ਤਕ ਗੰਗੂ ਦੀ ਸੰਪ੍ਰਦਾ ਦੇ ਲੋਕੀਂ ਉਸ ਤੋਂ ਜਾਣੇ ਜਾਂਦੇ ਹਨ। ਭਾਵ ਗੰਗੂ ਸ਼ਾਹੀ ਕਹਾਉਂਦੇ ਹਨ।
ਕਵਿ ਸੰਤੋਖ ਸਿੰਘ ਪੂਰਨ ਧ੍ਯਾਇ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਗੰਗੋ ਪ੍ਰਸੰਗ' ਬਰਨਨੰ ਨਾਮ ਚਤੁਰ ਪੰਚਾਸਤੀ ਅੰਸੂ ॥੫੪॥

## ੫੫. [ਕਾਬਲ ਵਾਲੀ ਪਤਿਬ੍ਰਤ ਮਾਈ]

੫੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੬

ਦੋਹਰਾ:
ਕਾਰ ਹੋਤਿ ਨਿਤਿ ਬਾਪਿਕਾ, ਕਰਹਿਂ ਪ੍ਰੇਮ ਸੋਂ ਦਾਸ।
ਕ੍ਰਿਪਾ ਦ੍ਰਿਸ਼ਟਿ ਜਿਸ ਕੋ ਪਿਖਿਤਿ, ਤਿਸ ਕੇ ਗ੍ਯਾਨ ਪ੍ਰਕਾਸ਼ ॥੧॥

ਚੌਪਈ:
ਲ੍ਯਾਇਂ ਈਂਟਕਾ ਕਰਦਮ[1] ਕਰਿ ਕੈ।
ਚੂਨਾ ਪ੍ਰਿਥਮ ਸ ਨੀਕ ਸੁਧਰਿ ਕੈ।
ਪੀਸਹਿਂ ਚਾਕੀ ਮਹਿਂ ਕਰਿ ਪ੍ਰੇਮ।
ਸਿਰ ਧਰਿ ਕਰਿ ਗਮਨਹਿਂ ਹਿਤ ਛੇਮ ॥੨॥

[1]ਗਾਰਾ।

ਕਿਸ ਕੋ ਕਿਮ ਕੋਈ ਨਹਿਂ ਕਹੈ[1]।
ਆਪੇ ਕਰਨ ਸੇਵ ਸ਼ੁਭ ਚਹੈਂ।
ਇਕ ਆਵਹਿਂ ਇਕ ਲੇ ਲੇ ਜਾਹਿਂ।
ਕਾਰੀਗਰ ਕੇ ਢਿਗ ਪਹੁੰਚਾਹਿਂ ॥੩॥

[1]ਕਿਸੇ ਨੂੰ ਕਿਸੇ ਤਰ੍ਹਾਂ ਕੋਈ ਕਹਿੰਦਾ ਨਹੀਂ।

ਜਯੋਂ ਜਯੋਂ ਕਰਹਿਂ ਪ੍ਰੀਤ ਸੋਂ ਸੇਵਾ।
ਤਯੋਂ ਤਯੋਂ ਲਖਿ ਸਭਿ ਕੀ ਗੁਰਦੇਵਾ।
ਪੂਰਹਿਂ ਮਨੋ ਕਾਮਨਾ ਤਿਨ ਕੀ।
ਬ੍ਯਾਪਕ ਜੋਤਿ ਸਭਿਨਿ ਮਹਿਂ ਜਿਨਕੀ ॥੪॥

ਏਕ ਸਿੱਖ ਕਾਬਲ ਮਹਿਂ ਰਹੈ।
ਪਤੀਬ੍ਰਤਾ ਇਸਤ੍ਰੀ ਜਿਸ ਅਹੈ।
ਪਤਿ ਮਹਿਂ ਪ੍ਰੇਮ ਜਾਮਨੀ ਦਿਨ ਮੈਂ।
ਫੁਰਹਿ ਨ ਅਪਰ ਪੁਰਸ਼ ਕੋ ਮਨ ਮੈਂ ॥੫॥

ਤਿਹ ਸਿੱਖ ਨੇ ਸਿੱਖੀ ਸੁ ਦ੍ਰਿੜ੍ਹਾਈ।
ਅਪਨਿ ਭਾਰਜਾ ਕੋ ਸੁਖਦਾਈ[1]।
ਪਤਿਬ੍ਰਤਿ ਤੇ ਤਿਹ ਸ਼ਕਤਿ ਬਿਸਾਲਾ।
ਜਹਿਂ ਚਾਹੈ ਪਹੁੰਚੈ ਤਤਕਾਲਾ ॥੬॥

[1]ਆਪਣੀ ਇਸਤ੍ਰੀ ਨੂੰ ਸੁਖਦਾਤੀ (ਸਿੱਖੀ ਦ੍ਰਿੜਾਈ)।

ਕੋਸ ਹਜ਼ਾਰਹੁਂ ਘਟਿਕਾ ਮਾਂਹੀ।

ਪਹੁੰਚਤਿ ਦੇਰ ਲਗਹਿ ਜਿਸ ਨਾਂਹੀ†।
†ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉੱਤਰਾਰ੍ਧ ਅਧਜਾਯ ੩੯ ਅੰਕ ੬੦ ਦੀ ਹੇਠਲੀ ਟੂਕ।

ਇੱਤਜਾਦਿਕ ਸ਼ਕਤੀ ਕਹੁ ਧਾਰਤਿ।
ਸਦਾ ਪ੍ਰੇਮ ਪਤਿ ਸੋਂ ਪ੍ਰਤਿਪਾਰਤਿ[1] ॥੭॥
[1]ਪਾਲਦੀ ਹੈ, ਭਾਵ ਕਰਦੀ ਹੈ।

ਕਾਰ ਬਾਪਿਕਾ ਕੀ ਤਿਨ ਜਾਨੀ।
ਤਜਾਰ ਕਰਾਵਤਿ ਗੁਰ ਗੁਨ ਖਾਨੀ।
ਫਲ ਬਿਸਾਲ ਲਘੁ ਸੇਵਾ ਕੀਨੇ[1]।
[1]ਫਲ ਬਹੁਤ ਪ੍ਰਾਪਤ ਹੁੰਦਾ ਹੈ ਥੋੜੀ ਸੇਵਾ ਕਰਨੇ ਕਰਕੇ ਹੀ।

ਕੌਨ ਤਜਹਿ ਅਸ[1] ਜਿਨ ਮਨ ਚੀਨੇ ॥੮॥
[1]ਐਸੀ (ਸੇਵਾ)।

ਸੋ ਸਿਖਨੀ ਕਾਬਲ ਤੇ ਆਵੈ।
ਪ੍ਰਾਤਿ ਹੋਤਿ[1] ਗੁਰ ਸੇਵ ਕਮਾਵੈ।
[1]ਸਵੇਰ ਹੋਣ ਤੋਂ।

ਸਗਰੇ ਦਿਵਸ ਟਹਿਲ ਕੋ ਕਰਿਹੀ।
ਖਨਤੇ[1] ਕਾਰਿ ਸੁ ਵਹਿਰ ਨਿਕਰਿਹੀ ॥੯॥
[1]ਖੋਦਕੇ।

ਚੂੰਨਾ ਈਂਟ ਦੇਤਿ ਪਹੁਂਚਾਇ।
ਧਰੇ ਪ੍ਰੇਮ ਬਹੁ ਚੌਂਪ ਵਧਾਇ।
ਕਿਹ ਸੋਂ[1] ਕਰਹਿ ਬੋਲਬੋ ਨਾਂਹੀ।
[1]ਕਿਸੇ ਨਾਲ ਵੀ।

ਸਤਿਗੁਰ ਚਰਨ ਧਰਹਿ ਉਰ ਮਾਂਹੀ ॥੧੦॥
ਪਰਹਿ ਨਿਸਾ ਹੁਇ ਅੰਤਰਧਜਾਨ।
ਨਿਜ ਘਰ ਕਾਬਲ ਕਰਹਿ ਪਯਾਨ।
ਖਾਨ ਪਾਨ ਸਭਿ† ਕੁਟੰਬ ਸਮੇਤ।
†ਪਾ:-ਸੁ।

ਕਰਿ ਸੁਪਤਹਿ ਸੋ ਅਪਨ ਨਿਕੇਤ ॥੧੧॥
ਹੋਤਿ ਪ੍ਰਾਤਿ ਪੁਨ ਆਇ ਅਚਾਨਕ।
ਕਰਹਿ ਸੇਵ ਸਿਮਰਹਿ ਸ਼੍ਰੀ ਨਾਨਕ।
ਦੇਖਤਿ ਸਿੱਖ ਅਚੰਭੈ ਰਹੈਂ।
ਤਿਸ ਇਸਤ੍ਰੀ ਕੋ ਭੇਵ ਨ ਲਹੈਂ ॥੧੨॥
-ਸੇਵਾ ਕਰਤੀ ਹਾਥ ਪਸਾਰਹਿ।
ਪਲਨਾ ਕੋ[1] ਝੂਲਵਾਨ ਧਾਰਹਿ।
[1]ਮਾਨੋਂ) ਪੰਘੂੜੇ ਨੂੰ।

ਬਹੁਰ ਕਾਰ ਕੋ ਕਰਹਿ ਬਨਾਇ।
ਪੁਨ ਘਟਿਕਾ ਮਹਿਂ ਦੇਤਿ ਝੁਲਾਇ[1]
[1]ਇਕ ਘੜੀ ਪਿੱਛੋਂ ਇਕ ਝੂਟਾ ਦੇ ਦੇਂਦੀ ਸੀ (ਹੱਥ

॥ ੧੩ ॥ (ਨਾਲ)।

ਕਹਿਂ ਤੇ[1] ਆਵੈ ਜਾਇ ਹਮੇਸ਼-?
ਨਹਿਂ ਜਾਨਹਿਂ ਸਭਿ ਬਿਸਮ ਵਿਸ਼ੇਸ਼।
ਦੂਜੇ ਹਾਥ ਪਸਾਰਤਿ ਹੇਰਹਿਂ।
ਲਖਹਿਂ ਨ ਗਤਿ ਆਚਰਜ ਬਡੇਰਹਿਂ ॥ ੧੪ ॥

[1]ਕਿੱਥੋਂ।

ਬੂਝ ਨ ਸਕਹਿਂ ਪ੍ਰੇਮ ਸੋਂ ਸੇਵਹਿ।
ਕਰਹਿ ਕਾਰ ਕੋ ਲਖਹਿਂ ਨ ਭੇਵਹਿ[1]।
ਆਪਸ ਮਹਿਂ ਚਰਚਾ ਬਹੁ ਕਰਹਿਂ।
ਕਿਸਹੂੰ ਕੋ ਕੁਛ ਸਮਝ ਨ ਪਰਹਿ ॥ ੧੫ ॥

[1](ਦੂਸਰੇ) ਭੇਤ ਨਹੀਂ ਸਮਝਦੇ। ਹੈ?

'ਅੰਤਰ ਬ੍ਰਿੱਤਿ ਇਕਾਗਰ ਸੁਰਤਿ।
ਕਾਰ ਕਰਨ ਮਹਿਂ ਧਰਤੀ ਫੁਰਤਿ[1]।
ਨਿਤ ਪ੍ਰਤਿ ਸੇਵਾ ਮਹਿਂ ਹਿਤਵਾਨੇ[1]।
ਬਿਨ ਆਲਸ ਉੱਦਮ ਬਹੁ ਠਾਨੇ' ॥ ੧੬ ॥

[1]ਫੁਰਤੀ ਕਰਦੀ ਹੈ।

[1]ਪ੍ਰੇਮ ਕਰਦੀ ਹੈ।

ਬਹੁਤ ਦਿਵਸ ਇਸ ਭਾਂਤਿ ਬਿਤਾਏ।
ਅਚਰਜ ਮਹਿਂ ਨਿਤਿ ਸਿਖ ਸਮੁਦਾਏ।
ਮਿਲਿ ਸਗਰੇ ਸਤਿਗੁਰ ਪਹਿ ਗਏ।
ਬਿਸਮਤਿ ਮਤਿ ਸੋਂ ਬੂਝਤਿ ਭਏ[1] ॥ ੧੭ ॥

[1]ਹੈਰਾਨ ਹੋਈ ਹੋਈ ਬੁੱਧੀ ਨਾਲ ਪੁਛਣ ਲੱਗੇ।

'ਹੇ ਪ੍ਰਭੁ ਜੀ! ਆਵਤਿ ਇਕ ਮਾਈ।
ਮਿਲਤਿ ਸਭਿਨਿ ਮਹਿਂ ਕਾਰ ਕਮਾਈ।
ਜਾਮਨਿ ਮਹਿਂ ਅਲੋਪ ਹੁਇ ਜਾਇ।
ਸਭਿ ਕੇ ਦੇਖਤਿ ਦਿਖਤਿ ਨ ਕਾਇ ॥ ੧੮ ॥

ਪ੍ਰਾਤਿ ਹੋਤਿ ਪ੍ਰਗਟਤਿ ਪੁਨ ਤੈਸੇ[1]।
ਕਰਤਿ ਕਾਰ ਸਭਿ ਸਿੱਖਨ ਜੈਸੇ।
ਇਕ ਅਚਰਜ ਪੁਨ ਕਰਤਿ ਸੁ ਔਰ†।
ਕਾਰ ਕਰਤਿ ਬੈਠਤਿ ਜਿਸ ਠੌਰ ॥ ੧੯ ॥

[1]ਸਵੇਰ ਹੁੰਦਿਆਂ ਫੇਰ ਆਣ ਦਿਖਾਈ ਦਿੰਦੀ ਹੈ।

†ਪਾ:-ਕਰਤੀ ਔਰ।

ਹਾਥ ਪਸਾਰ ਸੰਕੋਚਤਿ ਫੇਰ[1]।
ਜਾਨਜੋ ਜਾਇ ਨ ਹਾਰੇ ਹੇਰਿ।
ਬਹੁਤ ਦਿਵਸ ਕੇ ਦੇਖਤਿ ਰਹੈਂ।
ਆਜੁ ਬੂਝਬੋ ਤੁਮ ਸੋ ਚਹੈਂ ॥ ੨੦ ॥

[1]ਫੈਲਾਕੇ ਫੇਰ ਪਿਛੇ ਹਟਾ ਲੈਂਦੀ ਹੈ।

ਕੋ ਹੈ ਇਹੁ, ਕਿਹ ਪੁਰਿ ਘਰ ਬਸੈ[1]?
ਕਿਮਿ ਪਹੁੰਚਹਿ, ਅਰੁ ਕਿਮਿ ਨਹਿਂ ਦਿਸੈ?
ਕਰੁਨਾ ਕਰਹੁ ਬ੍ਰਿਤੰਤ ਬਤਾਵਹੁ।
ਸਭਿ ਸਿੱਖਜਨ ਮਨ ਭਰਮ ਮਿਟਾਵਹੁ' ॥੨੧॥

[1]ਕੌਣ ਹੈ ਇਹ, ਕਿਸ ਸ਼ਹਿਰ (ਤੇ ਕਿਸ) ਘਰ ਵੱਸਦੀ

ਸੁਨਿ ਸ਼੍ਰੀ ਅਮਰ ਦਾਸ ਤਿਨ ਸੰਗ।
ਕਰਜੋ ਸੁਨਾਵਨਿ ਸਰਬ ਪ੍ਰਸੰਗ।
'ਕਾਬਲ ਮਹਿਂ ਇਕ ਸਿਖ ਹੈ ਮੇਰੋ।
ਤਿਸ ਕੀ ਇਹੁ ਤ੍ਰਿਯ ਪ੍ਰੇਮ ਘਨੇਰੋ ॥੨੨॥
ਪਤੀਬ੍ਰਤਾ ਬਡਭਾਗਨਿ ਭਲੀ।
ਗੁਰ ਸੇਵਾ ਕੇ ਤਤਪਰ ਢੁਲੀ।
ਪਤਿ ਕੋ ਪਰਮੇਸ਼੍ਵਰ ਕਰਿ ਜਾਨੈ।
ਆਇਸੁ ਤਿਸਕੀ ਸਿਰ ਪਰ ਠਾਨੈ ॥੨੩॥
ਨਹਿਂ ਪਰ ਪੁਰਸ਼ ਫੁਰੈ ਮਨ ਮਾਂਹੀ।
ਸਦਾ ਪ੍ਰੇਮ ਨਿਜ ਪਤਿ ਕੇ ਮਾਂਹੀ।
ਰਿਦ ਮਹਿਂ ਧਜਾਨ ਗੁਰੂ ਕੋ ਧਾਰਤਿ।
ਬਾਹਰ ਕਿਸ ਕੋ ਨਾਂਹਿ ਉਚਾਰਤਿ† ॥੨੪॥

†ਤ੍ਰੈ ਲਿਖਤੀ ਨੁਸਖਿਆਂ ਵਿਚ ਇਹ ਦੋ ਸਤਰਾਂ ਨਹੀਂ ਹਨ। ਇਕ ਨੁਸਖੇ ਵਿੱਚ ਇਨ੍ਹਾਂ ਦੋ ਸਤਰਾਂ ਦੀ ਥਾਂ ਇਹ ਪਾਠ ਹੈਛ- ਸਿਮਰਣੁ ਸਤਜਨਾਮ ਸਦ ਕਰਤੀ। ਸੰਤਨਿ ਸੇਵਾ ਮੈਂ ਚਿਤ ਧਰਤੀ। ਤੇ ਇਕ ਛਾਪੇ ਦੇ ਨੁਸਖੇ ਵਿਚ ਇਥੇ ਦੋ ਤੁਕਾਂ ਹੋਰ ਵਾਧੂ ਹਨਛ-ਵਹੁ ਮੇਰੋ ਸਿਖ ਨਿਸਚੈਵਾਨ। ਗੁਰ ਸਿੱਖਨ ਸੋਂ ਪ੍ਰੇਮ ਮਹਾਂਨ।

ਤਿਹ ਸਿਖ ਨੇ ਗੁਰ ਸੇਵ ਬਤਾਈ[1]।

[1]ਤਿਸ (ਇਸਤ੍ਰੀ ਦੇ ਪਤੀ) ਸਿੱਖ ਨੇ (ਇਸਨੂੰ) ਗੁਰ ਸੇਵਾ ਦੱਸੀ।

ਪਤਿ ਸੇਵਤਿ ਇਨ ਸ਼ਕਤੀ ਪਾਈ।
ਨਿਜ ਇੱਛਾ ਗਾਮਨਿ ਭੀ† ਐਸੇ[1]।

[1]ਆਪਣੀ ਇੱਛਾ ਅਨੁਸਾਰ ਜਾਣ ਵਾਲੀ। †ਪਾ-ਭਾਈ।

ਸਿੱਧਾਂ ਯੁਤ ਹੋਵਤਿ ਸਿਧ ਜੈਸੇ ॥੨੫॥
ਆਇ ਪ੍ਰਾਤਿ ਕੋ ਸੇਵ ਕਮਾਵੈ।
ਹੋਤਿ ਸੰਝ ਕਾਬਲ ਘਰ ਜਾਵੈ।
ਸੁਤ ਕੋ ਪਲਨਾ ਪਰ ਪੌਢਾਵਹਿ[1]।

[1]ਪੰਘੂੜੇ ਉਪਰ ਲਿਟਾ ਆਂਵਦੀ ਹੈ।

ਨਿਜ ਸ਼ਕਤੀ ਕਰ ਤਿਸਹਿ ਝੁਲਾਵਹਿ

॥੨੬॥
ਕਾਬਲ ਤੇ ਜਬਿ ਚਲਿਬੇ ਲਾਗਹਿ।
ਪਲਨੇ ਪਰ ਨਿਜ ਸੁਤ ਕੋ ਤਜਾਗਹਿ।
ਬਾਪੀ ਕਾਰ ਕਰਹਿ ਤਿਸੁ ਜਾਨਹਿਂ[1]।
ਹਾਥ ਪਸਾਰ ਝੁਲਾਵਨ ਠਾਨਹਿਂ ॥੨੭॥
ਕਰਤੀ ਕਾਰ ਪਸਾਰਹਿ ਕਰ ਕੋ।
ਸ਼ਕਤਿ ਸਮੇਤ ਝੁਲਾਵਨ ਕਰਿ ਕੋ।
ਇਸ ਥਲ ਤੇ ਨਿਜ ਪੁੱਤ੍ਰ ਲਡਾਵੈ[1]।
ਸਹਤ ਪ੍ਰੇਮ ਕੇ ਕਾਰ ਕਮਾਵੈ ॥੨੮॥
ਨਿਸ ਮਹਿਂ ਘਰ ਕੋ ਜਾਇ ਸੰਭਾਰੈ।
ਸੁਤ ਪਤਿ ਸੋਂ ਮਿਲਿ ਆਨੰਦ ਧਾਰੈ।
ਪਤਿਬ੍ਰਤਿ ਸਮ ਨਹਿਂ ਧਰਮ ਔਰ ਤ੍ਰਿਯ।
ਜਿਸ ਤੇ ਮਹਾਂ ਸ਼ਕਤਿ ਧਾਰਤਿ ਹਿਯ ॥੨੯॥
ਪਤਿਬਰਤਾ ਪੂਰਬ ਭੀ ਦਾਰਾ।
ਜਿਨਿ ਕੀਨਸਿ ਦਸ ਦਿਨ ਅੰਧਜਾਰਾ।
ਸੂਰਜ ਉਦੈ ਹੋਨ ਨਹਿਂ ਦਯੋ।
ਸ਼ਕਤਿ ਮਹਾਂ ਬਲ ਏਤਿਕ ਥਯੋ[1] ॥੩੦॥
ਸੁਨਿ ਸੰਗਤਿ ਨੇ ਬੂਝੀ ਕਥਾ।
'ਸ਼੍ਰੀ ਗੁਰ ਭਨਹੁ ਪ੍ਰਥਮ ਭਈ ਜਥਾ।'
ਸੁਨਿ ਸ਼੍ਰੀ ਅਮਰਦਾਸ ਤਬਿ ਕਹਜੋ।
'ਇਕ ਮੁਨਿ ਮਾਂਡਵ ਤਪੁ ਕਰਿ ਰਹਜੋ ॥੩੧।
ਤਸਕਰ ਨ੍ਰਿਪ ਕੀ ਕਰੀ ਸਤੇਈ[1]।
ਚਲੇ ਜਾਤਿ ਰਿਖਿ ਦੇਖਹਿਂ ਤੇਈ[1]।
ਏਕ ਹਾਰ ਬਹੁ ਮੋਲ ਹੁਤੋ ਜਿਹ।
ਰਿਖਿ ਕੋ ਜਾਨਿ ਅਰਪ ਦੀਨਸਿ ਤਿਹ ॥੩੨॥
ਤਸਕਰ ਗਏ ਆਪਨੇ ਸਦਨ।
ਬੈਠਜੋ ਮੁਨੀ ਸਮਾਧਹਿ ਮਗਨ।
ਇਤਨੇ ਮਹਿਂ ਨ੍ਰਿਪ ਕੇ ਭਟ[1] ਆਏ।

[1]ਬਾਵਲੀ ਦੀ ਕਾਰ ਕਰਦੀ ਹੋਈ ਤਿਸ (ਪੁੱਤ੍ਰ ਦੀ ਦਸ਼ਾ) ਨੂੰ ਜਾਣਦੀ ਹੈ।

[1]ਲਡੌਂਦੀ ਹੈ।

[1]ਇਤਨੀ ਹੋਈ।

[1]ਚੋਰ ਨੇ ਰਾਜੇ ਦੀ ਚੋਰੀ ਕੀਤੀ।

[1]ਉਨ੍ਹਾਂ (ਚੋਰਾਂ) ਨੇ ਰਿਖੀ ਵੇਖਿਆ।

[1]ਸੂਰਮੇ।

ਦੇਖਿ ਹਾਰ ਮੁਨਿ ਗਹ੍ਯੋ ਉਠਾਏ ॥੩੩॥
ਕਹਿ ਬਹੁ ਰਹ੍ਯੋ ਨ ਮਾਨੀ ਕਾਹੂ।
ਤਸਕਰ ਲਖਿ ਸੂਲੀ ਦਿਯ ਤਾਂਹੂ।
ਤਪ ਕੇ ਬਲ ਕਰਿ ਮਰ੍ਯੋ ਨ ਸੋਊ।
ਧਰਮਰਾਇ ਸੋਂ ਕ੍ਰੁੱਧਤਿ ਹੋਊ ॥੩੪॥
-ਇਹੁ ਅਨ੍ਯਾਇ ਕਰ੍ਯੋ ਮਤਮੰਦ!
ਤੁਝ ਕੋ ਦੈਹੌਂ ਸ੍ਰਾਪ ਬਿਲੰਦ।
ਸਗਰੀ ਆਰਬਲਾ ਤਪ ਤਾਯੋ।
ਬਿਨ ਅਘ ਸੂਲੀ ਮੋਹਿ ਚਡਾਯੋ- ॥੩੫॥
ਜਮ ਤਬਿ ਆਇ ਮੁਨੀ ਸੋਂ ਕਹ੍ਯੋ।
-ਪੂਰਬ ਕਰਮ ਕੇਰ ਫਲ ਲਹ੍ਯੋ।
ਆਰਬਲਾ ਬਾਲਕ ਮਹਿਂ ਧਰੀ[1]। — [1]ਜਦ ਤੂੰ) ਧਾਰੀ ਸੀ। (ਅ) ਫੜਕੇ।
ਸੂਲ ਸੰਗ ਭ੍ਰਿੜ ਬੇਧਨ ਕਰੀ[1] ॥੩੬॥ — [1]ਕੰਡੇ ਨਾਲ (ਤੂੰ) ਅੱਕ ਦਾ ਟਿੱਡਾ (ਯਾ ਭੂੰਡ) ਵਿੰਨ੍ਹ ਦਿੱਤਾ ਸੀ।
ਤਿਸ ਤੇ ਸੂਲੀ ਤੋ ਕੋ ਹੋਈ-।
ਸੁਨਿ ਮੁਨਿ ਬੋਲ੍ਯੋ -ਨ੍ਯਾਇ ਨ ਕੋਈ।
ਬਾਲਕ ਬਯ ਸੁਧਿ ਬਿਨੁ ਜਬਿ ਰਹੈ।
ਕਰਹਿ ਕਰਮ, ਕਿਮਿ ਤਿਹ ਫਲ ਲਹੈ?
॥੩੭॥
ਕਰਹੁ ਮ੍ਰਿਜਾਦ ਆਜ ਤੇ ਐਸੀ।
ਧਰਮਰਾਇ! ਮੈਂ ਭਾਖੋਂ ਜੈਸੀ।
ਬਾਲਕ ਬਯ ਹੋਇ ਨ ਸੁਧਿ ਮਾਂਹੀ।
ਕਰਹਿ ਕਰਮ ਫਲ ਪਾਇ ਸੁ ਨਾਂਹੀ-
॥੩੮॥
ਮੁਨਿ ਮਾਂਡਵ ਸੂਲੀ ਪਰ ਰਹ੍ਯੋ[1]। — [1]ਤੇ (ਚੜ੍ਹਿਆ) ਹੋਇਆ ਸੀ।
ਇੱਕ ਪਤਿਬ੍ਰਤਾ[†] ਤਾਂਹਿ ਨ ਲਹ੍ਯੋ[1]। — [1]ਇਕ ਪਤਿਬ੍ਰਤਾ ਸੀ ਤਿਸਨੇ ਨਾ ਵੇਖਿਆ। [†]ਜਿਸਦਾ ਨਾਮ ਸੱਤਜਵਤੀ ਦੱਸੀਦਾ ਹੈ।
ਪਿੰਗਲ ਪਤਿ ਕੋ ਸੀਸ ਉਠਾਏ।
ਚਲਤ੍ਯੋ ਸੂਲੀ ਸੰਗ ਲਗਾਏ ॥੩੯॥
ਹੁਤੋ ਤਿਮਰ ਨਹਿਂ ਦੇਖ੍ਯੋ ਗਯੋ।
ਹਲਿ ਕਰਿ[1] ਮੁਨੀ ਦੁਖ੍ਯੋ ਰਿਸ ਭਯੋ। — [1]ਹਿਲ ਕਰਕੇ।
ਦਿਯੋ ਸ੍ਰਾਪ -ਰਵਿ ਉਦਯਤਿ ਸਾਥ।
ਮਰਹਿ[1] ਉਠਾਯੋ ਜੋ ਨਿਜ ਨਾਥ- ॥੪੦॥ — [1]ਮਰ ਜਾਵੇਗਾ।

ਸੁਨਿ ਪਤਿੱਬ੍ਰਤਾ ਬਹੁ ਦੁਖ ਪਾਵਾ।
-ਬਿਨ ਜਾਨੇ ਮੈਂ ਤੋਹਿ ਛੁਵਾਵਾ।
ਹੋਇ ਪ੍ਰਾਤਿ, ਪਤਿ ਮਮ ਮਰਿ ਜਾਇ।
ਯਾਂ ਤੇ ਨਹਿਂ ਸੂਰਜ ਨਿਕਸਾਇ ॥੪੧॥
ਜੋ ਮੇਰੋ ਪਤਿ ਮਰਯੋ ਜਿਵਾਵੈ।
ਮਾਰਤੰਡ[1] ਕੋ ਸੋ ਉਦਤਾਵੈ-।
ਇਮਿ ਪਤਿਬ੍ਰੱਤਾ ਨੇ ਜਬਿ ਕਹਯੋ।
ਉਦਯੋ ਨ ਰਵਿ ਤਮ ਦਹਿਦਿਸ਼ ਰਹਯੋ ॥੪੨॥

[1]ਸੂਰਜ ਨੂੰ।

ਦਸ ਦਿਨ ਬੀਤ ਗਏ ਇਸ ਭਾਂਤੀ।
ਸਗਰੋ ਜਗਤ ਭਯੋ ਬਿਕੁਲਾਤੀ[1]।
ਸਰਬ ਸੁਰਨਿ ਤਬਿ ਕੀਨਿ ਉਪਾਇ।
ਤਿਸਿ ਕੋ ਪਤਿ ਮਿਲਿ ਦਯੋ[†] ਜਿਵਾਇ[1] ॥੪੩॥

[1]ਬਿਆਕੁਲ।

[1]ਮਿਲਕੇ ਜਿਵਾ ਦਿੱਤਾ। [†]ਪਾ:-ਦੇਹੁ।

ਇਮਿ ਪਤਿਬ੍ਰਤਾ ਬਿਖੈ ਬਹੁ ਬਲ ਹੈ।
ਧਰੇ ਸ਼ਕਤਿ ਗਮਨੈ ਸਭਿ ਥਲ ਹੈ।
ਯਾਂ ਤੇ ਕਾਬਲ ਤੇ ਚਲਿ ਆਈ।
ਇਕ ਪਤਿਬ੍ਰਤਿ, ਪੁਨ ਸੇਵ ਕਮਾਈ ॥੪੪॥
ਸਤਿਗੁਰ ਧ੍ਯਾਨ ਧਰਹਿ ਦਿਨ ਰੈਨ।
ਭਈ ਅਧਿਕ ਸ਼ਕਤੀਗਨ ਐਨ[1]।
ਗ੍ਰਿਹਸਤਿ ਬਿਖੈ ਜੇ ਭਗਤਿ ਕਰੰਤੇ।
ਗੁਰ ਸੇਵਹਿਂ ਪ੍ਰਭੁ ਕੋ ਸਿਮਰੰਤੇ ॥੪੫॥

[1]ਭਾਵ ਸਾਰੀਆਂ ਸ਼ਕਤੀਆਂ ਦਾ ਘਰ।

ਤਿਨ ਸਮਾਨ ਦੂਸਰ ਨਹਿਂ ਹੋਇ।'
ਸੁਨਿ ਗੁਰ ਤੇ ਹਰਖੇ ਸਭਿ ਕੋਇ।
'ਧੰਨ ਧੰਨ ਤੁਮ ਪ੍ਰਭੂ ਕ੍ਰਿਪਾਲੂ !
ਦਾਤਾ ਸ਼ਕਤੀ ਬ੍ਰਿੰਦ ਬਿਸਾਲੂ ॥੪੬॥
ਪੁਨ ਸੋ ਮਾਈ ਨਿਕਟਿ ਹਕਾਰੀ।
ਕਰੀ ਨਿਹਾਲ ਸੁ ਗਿਰਾ ਉਚਾਰੀ।
'ਆਤਮਗ੍ਯਾਨ ਦੰਪਤੀ ਪਾਵਹੁ।
ਅੰਤ ਸਮੈ ਮੁਝ ਸੋਂ ਮਿਲ ਜਾਵਹੁ' ॥੪੭॥
ਇਮਿ ਪ੍ਰਸੰਗ ਤਿਸਿ ਮਾਈ ਕੇਰਾ।

ਕਰਜੋ ਉਧਾਰ ਪਰਮ ਸੁਖ ਹੇਰਾ।
ਸਤਿਗੁਰ ਸਕਲ ਸ਼ਕਤਿ ਕੋ ਦਾਤਾ।
ਸਿਖ ਸੰਗਤਿ ਸਭਿਹਿਨਿ ਮਨ ਜਾਤਾ
॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਪਤਿਬ੍ਰੱਤਾ ਮਾਈ ਕੋ ਪ੍ਰਸੰਗ' ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥੫੫॥

## ੫੬. [ਸਿੱਖਾਂ ਦਾ ਪ੍ਰਸ਼ਨ ਕਿ ਗੱਦੀ ਤੇ ਸ੍ਰੀ ਰਾਮਦਾਸ ਜੀ ਜਾਂ ਕਿ ਰਾਮਾ ਜੀ ਬੈਠਣਗੇ]

੫੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੭

ਦੋਹਰਾ:

ਸ੍ਰੀ ਸਤਿਗੁਰ ਉਪਕਾਰ ਹਿਤ, ਤੀਰਥ ਰਚਜੋ ਬਿਸਾਲ।
ਕਰੀ ਟਹਿਲ ਜਿਨਿ ਪ੍ਰੇਮ ਧਰਿ, ਸੇ ਸਭਿ ਕਰੇ ਨਿਹਾਲ ॥੧॥

ਚੌਪਈ:

ਸਤਿਗੁਰ ਪੌਰ ਮੁਕਤਿ ਕੋ ਦ੍ਵਾਰਾ।
ਧਰਿ ਪ੍ਰਤੀਤ ਇਮਿ ਠਾਨਤਿ ਕਾਰਾ।
ਰਾਖਜੋ ਖੋਲ ਮੁਕਤਿ† ਭੰਡਾਰੂ।
†ਪਾ:-ਭਗਤਿ।
ਜਜੋਂ ਜਜੋਂ ਬਖਸ਼ਤਿ ਹੋਤਿ ਉਦਾਰੂ ॥੨॥
ਸ੍ਰੀ ਗੁਰ ਅਮਰ, ਕਿ ਦੇਵ ਤਰੋਵਰੁ[1]।
[1]ਕਲਪ ਬ੍ਰਿੱਛ।
ਬਡ ਪ੍ਰਤਾਪ ਬਿਸਤਾਰ ਬਰੋਵਰ[1]।
[1]ਬ੍ਰਿਛ ਦੇ) ਵਿਸਥਾਰ ਵਾਂਙੂ ਬੇੜਾ ਸ਼੍ਰੇਸ਼ਟ ਪ੍ਰਤਾਪ ਹੈ।
ਆਲ ਬਾਲ[1] ਸਤਿਸੰਗਤਿ ਸੋਹੈ।
[1]ਬ੍ਰਿਛ ਦਾ ਦੌਰ, ਘੇਰਾ।
ਸ਼ੁਭ ਗੁਨ ਗਨ ਦਲ[1] ਸੰਕੁਲ[2] ਸੋਹੈ ॥੩॥
[1]ਪੱਤੀਆਂ। [2]ਸਮੂਹ, ਸਾਰੇ, ਘਣੇ।
ਬਿਸ਼ਿਯਨ ਤੇ ਬਿਰਾਗ ਜਿਸ ਛਾਯਾ।
ਬ੍ਰਹਮਗਜਾਨੀ ਦੇਵਨ ਕੋ ਭਾਯਾ[1]।
[1]ਬ੍ਰਹਮ ਗਿਆਨੀ ਰੂਪੀ ਦੇਵਤਿਆਂ ਨੂੰ ਚੰਗਾ ਲਗਣਾ (ਫਲ)।
ਸ੍ਰੀ ਸਤਿਗੁਰ ਪਗ ਪੰਕਜ ਸੇਵਾ।
ਇਹੀ ਬੀਜ ਉਪਜਨਿ ਸ਼ੁਭ ਭੇਵਾ ॥੪॥
ਭਗਤੀ ਤੁਚਾ[1] ਕਰਤਿ ਦ੍ਰਿੜ ਰਾਖਾ।
[1]ਛਿਲ।
ਜਹਿਂ ਕਹਿਂ ਸਿੱਖੀ ਦੀਰਘ ਸਾਖਾ[1]।
[1]ਟਾਹਣੀਆਂ।
ਸੱਤਾਸਤ ਬਿਬੇਕ[1] ਸ਼ੁਭ ਸੁਮਨਸ[2]।
[1]ਸੱਤ ਅਸੱਤ ਦਾ ਵਿਚਾਰ। [2]ਚੰਗੇ ਫੁਲ ਹਨ।
ਚਾਹਤਿ ਰਹਤਿ ਭਗਤਿ ਗਨਸੁ ਮਨਸ[1] ॥੫॥
[1]ਅਪਨੇ ਮਨ ਵਿਚ ਸਾਰੇ ਭਗਤ ਚਾਹੁੰਦੇ ਰਹਿੰਦੇ ਹਨ।
ਜਾਚਕ ਸਿੱਖਜ ਅਨੇਕ ਜਿ ਆਵਤਿ।
ਮਨੋਕਾਮਨਾ ਤਤਛਿਨ ਪਾਵਤਿ।
ਜਿਨ ਕੇ ਬਡੇ ਭਾਗ ਜਗ ਜਾਗੇ।
ਸੋ ਗੁਰ ਸੁਰ ਤਰੁਵਰੁ[1] ਅਨੁਰਾਗੇ ॥੬॥
ਕੋਸ਼ ਅਤੋਟ ਦੇਤਿ ਨਿਤਿ ਰਹੈਂ।
ਦੋਨਹੁ ਹਾਥਨ ਬਾਂਟਤਿ ਅਹੈਂ।
ਜਗਤਿ ਬਿਦਤਿ ਅਜ਼ਮਤਿ ਕੇ ਦਾਤਾ।

ਭੁਗਤਿ ਮੁਕਤਿ ਲੇ ਜਿਨਹੁਂ ਪਛਾਤਾ ॥੭॥
ਅਧਿਕ ਕ੍ਰਿਪਾਲ ਨ ਦੁਖ ਦਿਖ ਸੱਕਈਂ।
ਸੰਸੈ ਨਾਸ਼ੈਂ ਜਿਸ ਦਿਸ਼ ਤੱਕਈਂ।
ਕੌਨ ਕੌਨ ਗੁਨ ਬਰਨਨ ਕਰੌਂ।
ਸੁਜਸ ਬਿਸਾਲ ਬੁਧਿ ਲਘੁ ਧਰੌਂ[1] ॥੮॥
ਬਨਹਿ ਬੰਦਨਾ ਪਦ ਅਰਬਿੰਦਾ।
ਬੰਸ ਪ੍ਰਕਾਸ਼ਕ ਚੰਦ ਮਨਿੰਦਾ।
ਧਰਿ ਪ੍ਰਤੀਤਿ ਜੇ ਕਾਰ ਕਮਾਵੈਂ।
ਭੁਗਤਿ ਰੁ ਮੁਕਤਿ ਮਜੂਰੀ ਪਾਵੈਂ ॥੯॥
ਅਸ ਸਤਿਗੁਰ ਜਿਨ ਸੇਵਯੋ ਨਾਂਹਿ।
ਜਨਮ ਬਾਦ ਤਿਨ ਕੋ ਜਗ ਮਾਂਹਿ।
ਏਕ ਪਲਕ ਮੈਂ ਕਰਹਿਂ ਨਿਹਾਲ।
ਕੋਟ ਜਨਮ ਕੋ ਕਾਟਹਿਂ ਕਾਲ ॥੧੦॥
ਅਲਪ ਸੇਵ ਤੇ ਪਰਮ ਪ੍ਰਸੰਨ।
ਕਰਤਿ ਸੁਰਨਿ ਤੇ ਭੀ ਬਡ ਧੰਨ!
-ਹਮ ਤੇ ਹੋਵਹਿਂ ਸਿਖ ਪਸ਼ਚਾਤੀ-।
ਤਿਨ ਕੀ ਪ੍ਰੀਤਿ ਅਗਾਊ ਜਾਤੀ[1] ॥੧੧॥
-ਪ੍ਰਾਪਤ ਹੁਇ ਕੱਲਯਾਨ ਮਹਾਂਨ-।
ਤਿਨ ਹਿਤ ਬਾਪੀ ਰਚੀ ਸੁਜਾਨ।
ਚਹੁਂ ਜੁਗ ਮਹਿਂ ਗੁਰ ਸਮ ਉਪਕਾਰੀ।
ਸੁਨਯੋ ਨਹੀਂ ਨਹਿਂ ਕਿਨਹੁਂ ਉਚਾਰੀ ॥੧੨॥
ਅਸ ਗੁਰ ਕੋ ਸਿਮਰਹਿਂ ਜੇ ਨਾਂਹੀ।
ਤਿਨ ਸਮ ਤੋਟਾ ਨਹਿਂ ਜਗ ਮਾਂਹੀ।
ਕਰਹਿਂ ਬਾਪਿਕਾ ਟਹਿਲ ਬਿਸਾਲਾ।
ਧਰਹਿਂ ਚੌਂਪ ਚਿਤ ਜੇ ਸਿਖ ਜਾਲਾ ॥੧੩॥
ਬਹਤ ਨਰਨ ਕੀ ਹੁਇ ਨਿਤਿ ਭੀਰ।
ਦੇਗ ਬਿਖੈ ਅਚਿ ਭੋਜਨ ਨੀਰ।
ਪਾਕ ਸਿੱਧ[1] ਸਿੱਖ ਬਹੁਤੇ ਕਰੈਂ।
ਅੰਨ ਅਨੇਕ ਆਨਿ ਕਰਿ ਧਰੈਂ ॥੧੪॥

[1]ਮੇਰੀ ਮਤ ਥੋੜੀ ਹੈ।

[1]ਜਾਣ ਲਈ।

[1]ਲੰਗਰ ਤਿਆਰ।

ਪ੍ਰਾਤਿ ਹੇਤ ਨਿਸ ਰਾਖਹਿਂ ਨਾਂਹੀ।
ਲੇਹਿਂ ਤਿਤਕ ਜੇਤਿਕ ਨਰ ਖਾਂਹੀ।
ਭੋਜਨ ਹੋਹਿ ਹਜ਼ਾਰਨ ਕੇਰਾ।
ਦੇਹਿਂ ਸਭਿਨਿ, ਪਰ ਆਪ ਨ ਹੇਰਾ[1] ॥੧੫॥

[1]ਪਰਾਇਆ ਆਪਣਾ ਨਹੀਂ ਦੇਖਦੇ।

ਪ੍ਰਿਥਮ ਸਤਿਗੁਰੂ ਪੰਕਤਿ ਲਾਇ।
ਲਵਨ ਬਿਹੀਨ ਓਗਰਾ ਖਾਇਂ।
ਸੰਗਤਿ ਕੋ ਅਹਾਰ ਸਭਿ ਭਾਂਤਿ।
ਸ੍ਵਾਦ ਸਰਸ[1] ਹੁਇ ਪਹਤਿ ਰੁ ਭਾਤਿ[2] ॥੧੬॥

[1]ਰਸਦਾਇਕ, ਰਸ ਵਾਲਾ। [2]ਦਾਲ ਤੇ ਚਾਵਲ।

ਅਪਰ ਸਲਵਣ ਅਨੇਕ ਪ੍ਰਕਾਰਾ।
ਗੋਧੁਮ ਚੂਨ[1] ਪਕਾਇਂ ਅਹਾਰਾ।
ਸੁੰਦਰ ਮਧੁਰ ਬਨਾਵਹਿਂ ਕਿਤੋ।
ਆਇ ਜਾਇ ਨਰ ਖਾਇਸਿ ਜਿਤੋ ॥੧੭॥

[1]ਕਣਕ ਦਾ ਆਟਾ।

ਬਰਤਨ ਲਗਹਿ ਦਿਵਸੁ ਮੱਧਜਾਨ[1]।
ਨਿਸਾ ਜਾਮ ਲਗ ਲੇ ਕੋ ਆਨਿ[1]।
ਕੋਇ ਨ ਅਟਕਾਵਹਿ ਤਹਿਂ ਜਾਂ ਤੇ[1]।
ਤ੍ਰਿਪਤਿ ਹੋਹਿਂ ਨਰ ਲੇ ਸਭਿ ਖਾਤੇ ॥੧੮॥

[1]ਦੁਪਹਿਰ ਵੇਲੇ ਤੋਂ।
[1]ਕੋਈ ਆਣ ਕੇ ਲਵੇ।
[1]ਲੰਗਰ ਵਿਚ) ਜਾਂਦਿਆਂ।

ਨਿਤਪ੍ਰਤਿ ਸਤਿਗੁਰ ਦੇਗ ਚਲਾਵੈਂ।
ਹੋਹਿਂ ਛੁਧਾਤੁਰ ਸਭਿ ਕੋ ਖਾਵੈ।
ਕਾਰ ਕਰਹਿਂ ਬਾਪੀ ਨਰ ਜੇਈ।
ਇਕ ਪੰਕਤਿ ਕਰਿ ਅਚਵਹਿਂ ਤੇਈ ॥੧੯॥

ਜੁਗ ਤਨਿਯਾ[1] ਸ਼੍ਰੀ ਗੁਰ ਕੇ ਹੁਤੀ।
ਬਡਿਭਾਗਾ ਭਗਤਨਿ ਸ਼ੁਭ ਮਤੀ[1]।

[1]ਸਪੁੱਤ੍ਰੀਆਂ।
[1]ਬੜੇ ਭਾਗਾਂ ਵਾਲੀਆਂ, ਭਗਤੀ ਵਾਲੀਆਂ, ਤੇ ਸ਼ੁਭ ਬੁੱਧੀ ਵਾਲੀਆਂ।

ਇਕ ਕੋ ਪਤਿ ਰਾਮਾ ਤਿਸ ਨਾਮਾ।
ਰਾਮਦਾਸ ਦੂਸਰ ਅਭਿਰਾਮਾ ॥੨੦॥
ਸਤਿਗੁਰ ਬਿਖੈ ਭਾਵਨਾ ਭਾਰੀ।
ਸੇਵਾ ਕਰਹਿਂ ਅਨੇਕ ਪ੍ਰਕਾਰੀ।

ਕਾਰ ਬਾਪਿਕਾ ਕੀ ਮਿਲਿ ਦੋਊ।
ਕਰਤਿ ਆਪ ਕਰਿਵਾਵਤਿ ਸੋਊ ॥੨੧॥
ਰਾਮਦਾਸ ਜੀ ਸੰਝ ਸੁਵੇਰ।
ਕਰਹਿਂ ਟੋਕਰੇ ਇਕ ਥਲ ਹੇਰਿ।
ਕਰਿ ਕੈ ਕਾਰ ਅਪਰ ਹਟਿ ਜਾਇਂ।
ਕਹੀ ਆਦਿ ਸਭਿ ਕਰਿ[1] ਇਕ ਥਾਇ ॥੨੨॥ — [1]ਸ਼੍ਰੀ ਰਾਮਦਾਸ ਜੀ) ਇਕ ਥਾਂ ਕਰਕੇ।
ਧਰਹਿਂ ਸੰਭਾਰਿ ਸਕਲ ਪਸ਼ਚਾਤੀ।
ਆਨਿ ਦੇਤਿ ਜਬਿ ਹੋਵਤਿ ਪ੍ਰਾਤੀ।
ਕਾਰੀਗਰ ਨਿਜ ਸਾਧਨ[1] ਸਾਰੇ। — [1]ਹਥਿਆਰ।
ਤਿਸੀ ਰੀਤਿ ਤਿਨ ਕੋ ਸੰਭਾਰੈ ॥੨੩॥
ਅਤਿ ਪ੍ਰਤੀਤ ਅਤਿ ਪ੍ਰੀਤ ਧਰੰਤਾ।
ਸ਼੍ਰੀ ਸਤਿਗੁਰ ਕੀ ਸੇਵ ਕਰੰਤਾ।
ਤੈਸੇ ਰਾਮਾ ਦੂਸਰ ਜੋਇ।
ਕਾਰ ਬਾਪਿਕਾ[1] ਲਾਗਜੋ ਸੋਇ ॥੨੪॥ — [1]ਬਾਵਲੀ ਦੀ।
ਕਰਹਿ ਆਪ ਅਰੁ ਕਹਿ ਕਰਿਵਾਵੈ।
ਸੇਵਾ ਲਗਜੋ ਨਹੀਂ ਅਲਸਾਵੈ।
ਦੋਨਹੁ ਪਰ ਸਤਿਗੁਰ ਹਿਤ ਕਰੈਂ।
ਅਪਨੇ ਭਗਤਿ ਜਾਨਿ ਉਰ ਧਰੈਂ ॥੨੫॥
ਤਿਨ ਦੋਨੋ ਕਹੁ ਦੇਖਤਿ ਸਾਰੇ।
ਕਰਹਿਂ ਪਰਸਪਰ ਬਾਦ ਉਚਾਰੇ।
ਕੋ ਇਕ ਸਿਖ ਇਮਿ ਕਹੈ ਬਨਾਇ।
'ਰਾਮੇ ਪਰ ਗੁਰ ਹਿਤ ਅਧਿਕਾਇ ॥੨੬॥
ਨਿਜ ਗਾਦੀ ਪਰ ਦੇਹਿਂ ਬਿਠਾਈ।
ਰਾਮਾ ਲੇਹਿ ਜਗਤ ਗੁਰਿਆਈ।
ਨਿਸਦਿਨੁ ਆਇਸੁ ਬਿਖੈ ਚਲੰਤਾ।
ਕਰਤਿ ਸੇਵ ਕੋ ਨਹਿਂ ਅਲਸੰਤਾ' ॥੨੭॥
ਕੇਚਿਤ[1] ਕਹੈਂ ਸਿੱਖ ਪਿਖ ਤੌਰ। — [1]ਕਈ।
'ਰਾਮਦਾਸ ਪਾਵਹਿ ਗੁਰ ਠੌਰ[1]। — [1]ਗੁਰਾਂ ਦੀ ਜਗਾ ਭਾਵ ਗੱਦੀ।
ਇਨ ਪਰ ਗੁਰ ਕੀ ਖੁਸ਼ੀ ਘਨੇਰੀ।
ਰਿਦੈ ਗਰੀਬੀ ਨਿਤ ਬਹੁਤੇਰੀ ॥੨੮॥

ਆਪਾ ਕਬਹੁ ਜਨਾਵਹਿਂ ਨਾਂਹੀ।
ਨਿਸ ਦਿਨ ਹਿਤ ਅਤਿ ਸੇਵਾ ਮਾਂਹੀ।
ਇਨਿ ਦਿਸ਼ ਦਿਖਿ ਗੁਰ ਉਰ ਹਰਖੰਤੇ।
ਸੇਵਾ ਕੇ ਬਸਿ ਬਿਰਦ ਧਰੰਤੇ' ॥੨੯॥
ਇਮਿ ਆਪਸ ਮਹਿਂ ਬਾਦਤਿ ਰਹਹੀਂ[1]।
ਦੋਨਹੁਂ ਦਿਸ਼ ਕੇ ਹਿਤ ਕੀ ਕਹਿਹੀਂ।
ਤਊ ਬਹੁਤ ਜੇ ਸਿੱਖ ਮਹਾਂਨੇ।
ਸਤਿਗੁਰ ਭੇਦ ਰਿਦੇ ਕੋ ਜਾਨੇ ॥੩੦॥
-ਦੇਖਿ ਗਰੀਬੀ ਪ੍ਰੀਤਿ ਸੁਭਾਊ।
ਕਰਨ ਪ੍ਰਤੀਤਿ, ਧਰਨਿ ਉਰ ਭਾਊ।
ਧੀਰਜ, ਖਿਮਾਂ ਆਦਿ ਗੁਣ ਸਾਰੇ।
ਜਿਨਿ ਤੇ ਗੁਰ ਪ੍ਰਸੰਨਤਾ ਧਾਰੇਂ ॥੩੧॥
ਸੋ ਲਖਿ ਰਾਮਦਾਸ ਮਹਿਂ ਆਛੇ-।
ਕਹੈਂ ਬਹੁਤੁ 'ਹੁਇ ਇਹੁ ਗੁਰ ਪਾਛੇ।
ਅਰ ਪ੍ਰਸੰਨਤਾ ਗੁਰ ਕੀ ਦੇਖੈਂ।
ਇਨ ਪਰ ਸਦ ਹੀ ਹੋਤਿ ਵਿਸ਼ੇਖੈ' ॥੩੨॥
ਅਸ ਅਨੁਮਾਨ ਕਰਤਿ ਸਿਖ ਬ੍ਰਿੰਦਹਿਂ।
ਧਾਰਤਿ ਰਿਦੇ ਸੰਦੇਹ ਬਿਲੰਦਹਿ।
ਇਕ ਦਿਨ ਸਤਿਗੁਰ ਕੇ ਸਭਿ ਤੀਰ।
ਦਰਸ਼ਨ ਕਰਤਿ ਭਈ ਸਿਖ ਭੀਰ
॥੩੩॥
ਹੁਤੇ ਮੁੱਖਜ ਕੇਚਿਤ ਤਿਨ ਮਾਂਹੂ।
ਸੋ ਬੋਲੇ ਸ਼੍ਰੀ ਸਤਿਗੁਰ ਪਾਹੂ।
ਹਾਥ ਜੋਰਿ ਕਰਿ ਬਿਨਤੀ ਠਾਨੀ।
'ਸਰਬਗ ਆਪ ਸਦਾ ਗੁਨਖਾਨੀ ॥੩੪॥
ਕਿਹ ਸੋਂ ਨਹੀਂ ਸਨੇਹ ਤੁਮਾਰਾ।
ਕੇਵਲ ਸੇਵਕ ਬਸਿ ਅਨੁਸਾਰਾ।
ਸ਼੍ਰੀ ਨਾਨਕ ਤਜਿ ਸੁਤ[1] ਗੁਨਖਾਨੀ।
ਦਾਸ ਬਿਠਾਯਹੁ ਅਪਨਿ ਸਥਾਨੀ ॥੩੫॥
ਤਿਮਿ ਸ਼੍ਰੀ ਅੰਗਦ ਬਸਿ ਹ੍ਵੈ ਸੇਵਾ।
ਤੁਮਹਿ ਬਿਠਾਯਹੁ ਜਗ ਗੁਰਦੇਵਾ!
ਨਿਜ ਅਨੁਸਾਰਿ ਪੁੱਤ੍ਰ ਨਹਿਂ ਜਾਨੇ।

[1]ਚਰਚਾ ਕਰਦੇ ਰਹਿੰਦੇ ਹਨ।

[1]ਸ਼੍ਰੀ ਨਾਨਕ ਜੀ ਨੇ ਸੁਪੁੱਤ੍ਰ ਤਜਕੇ।

ਅਜਰ ਜਰਨ ਗੁਨ ਹੀਨ ਪਛਾਨੇ ॥੩੬॥
ਤਿਮਿ ਸੁਭਾਵ ਰਾਵਰ ਕੋ ਜਾਨਜੋ।
ਦਾਸਨ ਕੇ ਬਸਿ ਇਹੁ ਪ੍ਰਨ ਠਾਨਜੋ।
ਸਾਕ ਆਪ ਕੇ ਦੋਨਹੁ ਜੇਈ।
ਸੇਵਕ ਭੀ ਬਿਸਾਲ ਹੈਂ ਤੇਈ ॥੩੭॥
ਦੋਨਹੁ ਸੇਵਾ ਕਰਹਿਂ ਬਿਸਾਲਾ।
ਘਾਲਹਿਂ ਘਾਲ ਜਾਲ[1] ਸਭਿ ਕਾਲਾ।
ਗੁਰ ਸੰਗਤਿ ਕੀ ਸੇਵਾ ਠਾਨਹਿਂ।
ਬਾਪੀ ਕਾਰ ਕਰਤਿ ਹਿਤ ਮਾਨਹਿਂ ॥੩੮॥
ਸਭਿ ਬਿਧਿ ਸੋਂ ਸਮਾਨ ਹੈਂ ਤੁਮ ਕੋ।
ਤਉ ਹੋਤਿ ਸੰਸੈ ਸਭਿ ਹਮ ਕੋ।
ਸਤਿਗੁਰ ਪੂਰਨ ਸਰਬ ਸਮਾਨ।
ਏਕ ਦ੍ਰਿਸ਼ਟਿ ਸਭਿ ਪਰ ਬ੍ਰਹਮ ਗਜਾਨ ॥੩੯॥
ਬਾਦਹਿਂ ਆਪਸ ਮਹਿਂ ਹਮ ਐਸੇ।
ਦੋਨੋ ਦੀਖਤਿ ਹੈਂ ਇਕ ਜੈਸੇ।
ਕ੍ਰਿਪਾ ਦ੍ਰਿਸ਼ਟਿ ਤੁਮ ਧਾਰਨ ਕਰੋ।
ਇਕ ਸਮ ਦੋਨਹੁ ਸੋਂ ਹਿਤ ਧਰੋ ॥੪੦॥
ਤਉ ਦੇਖੀਯਤਿ ਕਬਿ ਕਬਿ ਐਸੇ।
ਰਾਮਦਾਸ ਪਰ ਹੁਇ ਬਹੁ ਜੈਸੇ।
ਸੋ ਭੀ ਸੇਵਾ ਕਰਹਿ ਘਨੇਰੀ।
ਨਿਸ ਦਿਨ ਲਗਜੋ ਰਹਤਿ ਬਿਨ ਬੇਰੀ ॥੪੧॥
ਹੋਵਹਿ ਇਨ ਮਹਿਂ ਕਵਨ ਬਿਸਾਲਾ।
ਕੋ ਕਰਿ ਹੈ ਨਿਜ ਬੰਸ ਉਜਾਲਾ।
ਤਾਰਤੰਮਤਾ[1] ਪ੍ਰੇਮ ਮਝਾਰੇ।
ਕਿਮਿ ਜਾਨਹਿਂ ਸਿਖ ਸੇਵਕ ਸਾਰੇ ॥੪੨॥
ਕਹੇ ਆਪ ਕੇ ਲੇਹਿਂ ਪਛਾਨੂ।
ਸਿਖ ਬਾਦਹਿਂ ਹੁਇ ਸੰਸੈ ਹਾਨੂ।
ਕ੍ਰਿਪਾ ਕਰਹੁ ਚਾਹਤਿ ਸਭਿ ਪੂਛਾ।

[1]ਕਮਾਉਂਦੇ ਹਨ ਬਹੁਤੀ ਕਮਾਈ।

[1]ਘਾਟ ਵਾਧ।

ਸੁਨਿ ਰਾਵਰਿ ਤੇ ਬਾਕਨਿ ਸੂਛਾ[1]' [1]ਪਵਿੱਤ੍ਰ ਵਾਕ।
॥੪੩॥
ਸੁਨਿ ਸਿੱਖਨ ਤੇ ਸਤਿਗੁਰ ਤਬੈ।
ਅਰੁ ਮਨ ਕੀ ਜਾਨਤਿ ਭੇ ਸਬੈ।
ਉੱਤਰ ਦੇਨਿ ਉਦਿਤਿ ਗਰ ਭਏ।
ਜਿਨ ਬਹੁ ਦਾਸਨ ਕੋ ਸੁਖ ਦਏ ॥੪੪॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਥਮ ਰਾਸੇ 'ਸਿਖਜਨ ਸਤਿਗੁਰ ਬੂਝਨ' ਪ੍ਰਸੰਗ ਬਰਨਨ ਨਾਮ ਖਸ਼ਟ ਪੰਚਾਸਤੀ ਅੰਸੂ ॥੫੬॥

## ੫੭. [ਸਿੱਖਾਂ ਦੇ ਪ੍ਰਸ਼ਨ ਦਾ ਉੱਤਰ, ਰਾਮੇ ਤੇ ਸ਼੍ਰੀ ਰਾਮਦਾਸ ਜੀ ਦੀ ਪ੍ਰੀਖਯਾ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੮

ਦੋਹਰਾ:

ਸੁਨਿ ਸਿੱਖਨ ਕੇ ਬਚਨ ਕੋ, ਸੰਸੈ ਸੁਨਜੋ ਬਿਸਾਲ।
ਕ੍ਰਿਪਾ ਦ੍ਰਿਸ਼ਟਿ ਤੇ ਦੇਖਿ ਕਰਿ, ਬੋਲੇ ਗੁਰੂ ਕ੍ਰਿਪਾਲ ॥੧॥

ਚੌਪਈ:

'ਜਗ ਕੇ ਬਿਖੈ ਏਕ ਨਰ ਨੇਮੀ।
ਨੇਮ ਨਿਬਾਹਤਿ ਚਾਹਤਿ ਛੇਮੀ[1]।
ਇਕ ਪ੍ਰੇਮੀ ਨਰ ਨੇਮ ਬਿਹੀਨਾ।
ਰੈਨਿ ਦਿਵਸ ਏਕੈ ਲਿਵ ਲੀਨਾ ॥੨॥

[1]ਮੁਕਤੀ।

ਪ੍ਰੇਮ ਪ੍ਰਵਾਹ ਵਧੈ ਨਿਤਿ ਜਿਨ ਕੇ।
ਵਸੀ ਹੋਤਿ ਪੁਰਖੋਤਮ ਤਿਨ ਕੇ।
ਬਿਨਾਂ ਪ੍ਰੇਮ ਸਿਮਰਨ ਅਰੁ ਸੇਵਾ[†]।
ਫਲ ਕੁਛ ਥੋਰੋ ਹੁਇ ਲਖਿ ਏਵਾ[1] ॥੩॥

[†]ਇਸ ਤੁਕ ਤੋਂ ਸਪਸ਼ਟ ਹੈ ਕਿ ਨਿਰੀ ਸੇਵਾ ਮਿਹਰ ਦਾ ਕਾਰਣ ਨਹੀਂ, ਪ੍ਰੇਮ, ਸਿਮਰਨ ਤੇ ਸੇਵਾ ਤ੍ਰੈਏ ਰਲ ਕੇ ਸਤਿਗੁਰੂ ਦੇ ਮਨ ਨੂੰ ਰੀਝਾਂਵਦੇ ਹਨ।

[1]ਇਸ ਤਰ੍ਹਾਂ ਜਾਣੋ।

ਇਨ ਦੋਨਹੁ ਮਹਿਂ ਪਰਖਹੁ ਪ੍ਰੇਮ।
ਤਾਰਤੰਮ ਜਿਮ ਤਿਮ ਲਹਿਂ ਛੇਮ[1]।
ਪ੍ਰਭੁ ਬਸਿ ਹੋਤਿ ਪ੍ਰੇਮ ਲਖਿ ਘਨੋ।
ਅੰਗ ਸੰਗ ਰਹਿ ਨਿਤ ਹਿਤ ਸਨੋ ॥੪॥

[1]ਜਿਵੇਂ ਪ੍ਰੇਮ ਵੱਧ ਘਟ ਹੋਊ ਤਿਵੇਂ ਸੁਖ ਲੈਣਗੇ।

ਪਰਖੇ ਜਾਇਂ ਨ ਜੇ ਤੁਮ ਪਾਸੀ।
ਜਿਸ ਕੇ ਰਿਦੇ ਪ੍ਰੇਮ ਅਬਿਨਾਸ਼ੀ।
ਤੌਂ ਹਮ ਪਰਖ ਦੇਹਿਂ ਤੁਮ ਤਾਈਂ।
ਰਾਖਹੁ ਗੋਪ ਨ ਕਹਹੁ ਕਦਾਈ[1]' ॥੫॥

[1]ਗੁਪਤ ਨਹੀਂ ਰਖਾਂਗੇ, ਕਦੇ ਕਹਿ ਦਿਆਂਗੇ। (ਦੇਖੋ ਇਸੇ ਅੰਸੂ ਦਾ ਅੰਕ ੫੦ ਤੋਂ ੫੩ ਜਿੱਥੇ ਗੁਰੂ ਜੀ ਵਜਾ ਕੇ ਸੁਣਾ ਦੇਂਦੇ ਹਨ)। (ਅ) ਤੁਸੀਂ ਹਾਲੀ ਚੁਪ ਰਖੋ (ਇਨ੍ਹਾਂ ਵਿਚੋਂ) ਕਿਸੇ ਨੂੰ ਕਹੋ ਨਹੀਂ।

ਸਿੱਖਨ ਕੇ ਸੰਦੇਹ ਬਿਨਾਸ਼ਨ।
ਨਿਜ ਪਾਛੇ ਥਾਪਨ ਸਿੰਘਾਸਨ[1]।
ਪਰਖਨ ਹਿਤ ਸ਼੍ਰੀ ਸਤਿਗੁਰ ਪੂਰੇ।
ਜੁਗਲ ਹਕਾਰਨ ਕਰੇ ਹਦੂਰੇ ॥੬॥
ਰਾਮਾ ਰਾਮਦਾਸ ਤਬਿ ਆਏ।

[1]ਟਿਕਾਉਣ ਲਈ ਤਖਤ ਤੇ।

ਪਾਸ ਬਾਪਿਕਾ ਗੁਰੂ ਸਿਧਾਏ।
ਲਏ ਲਸ਼ਟਕਾ ਹਾਥ ਮਝਾਰੀ।
ਬ੍ਰਿੱਧ ਅਵਸਥਾ ਤਨ ਮਹਿਂ ਭਾਰੀ ॥੭॥
ਖਰੇ ਹੋਇ ਅਵਲੋਕਯੋ ਥਾਂਨ।
ਰਾਮੇ ਸੋਂ ਤਬਿ ਕੀਨ ਬਖਾਨ।
'ਇਹਾਂ ਹਮਾਰੇ ਬੈਠਨਿ ਕਾਰਨਿ।
ਰੁਚਿਰ ਬੇਦਕਾ[1] ਕਰੋ[†] ਸੁਧਾਰਨਿ' ॥੮॥

[1]ਥੜੀ। [†]ਪਾ:-ਰਚੋ।

ਇਮਿ ਕਹਿ ਸਤਿਗੁਰ ਕਰੀ ਲਕੀਰ।
'ਇਸ ਬਿਧਿ ਚਿਨਵਾਵਹੁ ਥਲ ਥੀਰ[1]'।

[1]ਬੈਠਣ ਦਾ ਥਾਂ।

ਬਹੁਰੋ ਦਿਸ਼ਾ ਦੂਸਰੀ ਗਏ।
ਤਹਿਂ ਸਥਾਨ ਪਿਖਿ ਠਾਂਢੇ ਭਏ ॥੯॥
ਰਾਮਦਾਸ ਕੀ ਦਿਸ਼ਾ ਨਿਹਾਰਾ।
ਕਰਨ ਕਾਰ ਕੋ ਗੁਰੂ ਉਚਾਰਾ।
'ਇਸ ਦਿਸ਼ ਬੈਠਨ ਹੇਤ ਹਮਾਰੇ।
ਥੜੀ ਬਨਾਵਹੁ ਰੁਚਿਰ ਪ੍ਰਕਾਰੇ' ॥੧੦॥
ਕਰਿ ਲਕੀਰ ਕੋ ਤਿਸਹਿ ਬਤਾਯਹੁ।
'ਇਸ ਬਿਧਿ ਕਹਿ ਕਰਿ ਤੁਮ ਚਿਨਵਾਯਹੁ।
ਇਸ ਪਰ ਬੈਠਹਿਂ ਪ੍ਰਾਤਾਕਾਲ[†]।
ਤਿਸ ਪਰ ਸੰਧਯਾ[1] ਹੁਇ ਸੁਖ ਨਾਲ' ॥੧੧॥

[†]ਪਾ:-ਪ੍ਰਾਤੀਕਾਰ।
[1]ਤਿਸ (ਭਾਵ ਭਾਈ ਰਾਮੇ ਵਾਲੀ ਥੜ੍ਹੀ)ਤੇ ਸ਼ਾਮ ਵੇਲੇ।

ਇਮਿ ਬਤਾਇ ਸ਼੍ਰੀ ਸਤਿਗੁਰ ਗਏ।
ਤਿਸ ਥਲ ਦੋਨਹੁ ਥਿਰਤਾ ਲਏ।
ਪ੍ਰਿਥਕ ਪ੍ਰਿਥਕ ਥਲ ਬੈਠਨਿ ਕੇਰਾ।
ਲਗੇ ਕਰਾਵਨਿ ਕੋ ਤਿਸ ਬੇਰਾ ॥੧੨॥
ਦਿਨ ਸਗਰੇ ਮਹਿਂ ਕਾਰ ਕਰਾਏ।
ਸੰਧਯਾ ਭਈ ਗੁਰੂ ਤਬਿ ਆਏ।
ਕਰਿ ਜੁ ਰਾਮੇ ਪੂਰਬ ਹੇਰੀ।
ਪਰਖਨ ਹਿਤ ਬੋਲੇ ਤਿਸ ਬੇਰੀ ॥੧੩॥
'ਇਹ ਤੋ ਨੀਕੀ ਨਹੀ ਬਨਾਈ।
ਬੈਠਨ ਹੇਤ ਨ ਹਮ ਕਹੁ ਭਾਈ।
ਕਰਯੋ ਖੇਦ ਸਭਿ ਨਿਸ਼ਫਲ ਗਯੋ।

ਟੇਢੀ ਕੰਧ ਉਸਾਰਤਿ ਭਯੋ ॥੧੪॥
ਢਾਹਿ ਦੇਹੁ, ਨਹਿਂ ਦੇਰਿ ਕਰੀਜਹਿ।
ਹਮਰੋ ਕਹ੍ਯੋ ਨੀਕ ਸੁਨਿ ਲੀਜਹਿ।
ਇਤਿ ਦਿਸ਼ ਸੂਧੀ ਭੀਤ ਚਿਨਾਵਹੁ।
ਬਹੁਰ ਬੇਦਕਾ ਭਲੇ ਬਨਾਵਹੁ' ॥੧੫॥
ਸੁਨਿ ਰਾਮੇ ਮਨ ਭੰਗ ਬਨ੍ਯੋ ਹੈ[1]। [1]ਦਿਲ ਟੁੱਟ ਗਿਆ।
ਨਿਜ ਮਤ ਆਛੀ ਜਾਨਿ ਭਨ੍ਯੋ ਹੈ।
'ਜਿਮ ਤੁਮ ਕਹ੍ਯੋ ਤਥਾ ਬਨਵਾਈ।
ਕੋ ਕਾਰਨ ਭਾ ਰਿਦੈ ਨ ਭਾਈ ॥੧੬॥
ਸੁੰਦਰ ਬਨੀ ਬੈਠਿਬੇ ਲਾਯਕ।
ਸਮੁਖ ਖਰੇ ਦਰਸਹਿਂ ਜਹਿਂ ਪਾਇਕ[1]। [1]ਜਿੱਥੇ (ਬੈਠਿਆਂ) ਸਨਮੁਖ ਖੜੋਕੇ ਦਰਸ਼ਨ ਕਰਨਗੇ ਸਿੱਖ।
ਮੇਰੋ ਦੋਸ਼ ਨ ਯਾ ਮਹਿਂ ਕੋਈ।
ਆਪ ਕਹੀ ਜਿਮਿ ਤਥਾ ਸੁ ਹੋਈ ॥੧੭॥
ਕੀਨਿ ਜਤਨ ਮੈਂ ਭਲੇ ਸੁਧਾਰੀ।
ਜਿਮਿ ਰਾਵਰ ਨੇ ਰੀਤਿ ਉਚਾਰੀ।'
ਇਮਿ ਰਾਮਾ ਕਹਿ ਰਹ੍ਯੋ ਘਨੇਰਾ।
ਸ਼੍ਰੀ ਗੁਰ ਢਹਿਵਾਈ ਤਿਸ ਬੇਰਾ ॥੧੮॥
ਨਿਜ ਕਰ ਛਰੀ[1] ਲਕੀਰ ਨਿਕਾਰੀ। [1]ਹੱਥ ਦੀ ਸੋਟੀ (ਨਾਲ)।
ਕਹ੍ਯੋ 'ਕਰਹੁ ਇਸ ਰੀਤਿ ਸੁਧਾਰੀ।'
ਤਹਿਂ ਤੇ ਚਲਿ ਦੂਸਰ ਦਿਸ਼ ਗਏ।
ਰਾਮਦਾਸ ਢਿਗ ਠਾਂਢੇ ਭਏ ॥੧੯॥
ਪਦ ਅਰਬਿੰਦ ਬੰਦਨਾ ਕਰਿ ਕੈ।
ਖਰੋ ਰਹ੍ਯੋ ਨਿਜ ਗ੍ਰੀਵ ਨਿਹੁਰਿ ਕੈ[1]। [1]ਗਿੱਚੀ (ਸਿਰ) ਨਿਹੁੜਾਇਕੇ।
ਸ਼੍ਰੀ ਗੁਰ ਅਮਰਦਾਸ ਪਿਖਿ ਕਹ੍ਯੋ।
'ਹਮਰੋ ਆਸ਼ਯ ਤੈਂ ਨਹਿਂ ਲਹ੍ਯੋ ॥੨੦॥
ਜਥਾ ਬਤਾਈ ਤਥਾ ਨ ਕਰੀ।
ਬੱਕ੍ਰ ਭੀਤ[1] ਰਚਿ ਕੀਨਸ ਖਰੀ। [1]ਟੇਢੀ ਕੰਧ।
ਭਈ ਨ ਬੈਠਨਿ ਉਚਿਤ ਹਮਾਰੇ।
ਇਸ ਕਾਰਨ ਤੇ ਕਰਹੁ ਬਿਦਾਰੇ[1]' ॥੨੧॥ [1]ਢਾਹ ਦਿਓ।
ਗੁਰ ਤੇ ਸੁਨਿ ਸ਼ੰਕਤਿ ਮਨ ਹ੍ਵੈ ਕੇ[1]। [1]ਮਨ ਵਿਚ ਭੈ ਧਾਰਕੇ।

ਤਾਤਕਾਲ ਨਿਜ ਹਾਥ ਗਿਰੈ ਕੈ[1]।
ਨੰਮ੍ਰਿ ਹੋਇ ਬੂਝੀ ਬਿਧਿ ਫੇਰੀ।
'ਬਖਸ਼ਹੁ ਅਬੈ ਅਵੱਗਜਾ ਮੇਰੀ ॥੨੨॥
ਮੈਂ ਮਤਿ ਹੀਨ ਸਕਯੋ ਨਹਿਂ ਜਾਨਿ।
ਬਹੁਰ ਬਤਾਵਹੁ ਕ੍ਰਿਪਾ ਨਿਧਾਨ !'
ਤਬਿ ਸਤਿਗੁਰ ਨੇ ਕੀਨਿ ਲਕੀਰ।
ਅਪਰ ਬਤਾਈ ਸਭਿ ਤਤਬੀਰ ॥੨੩॥
'ਕਰਹੁ ਚਿਨਾਵਨ ਦੋਨਹੁ ਫੇਰੇ।'
ਇਮਿ ਕਹਿ ਸ਼੍ਰੀ ਗੁਰ ਗਮਨੇ ਡੇਰੇ।
ਨਿਸਾ ਬਿਤੇ ਉਠਿ ਕਰਿ ਭੁਨਿਸਾਰ।
ਲਗੇ ਕਰਾਵਨ ਦੋਨਹੁ ਕਾਰ ॥੨੪॥
ਜਿਮਿ ਕੀਨਹੁ ਸਤਿਗੁਰ ਫੁਰਮਾਵਨਿ।
ਤਿਮਿ ਸੁਚੇਤ ਹ੍ਵੈ ਲਾਗਿ ਬਨਾਵਨਿ।
ਭਲੀ ਰੀਤਿ ਸੋਂ ਜੁਗਲ ਸੁਧਾਰੀ।
ਪੰਕ ਈਟਕਾ ਸੁੰਦਰ ਸਾਰੀ ॥੨੫॥
ਸ਼੍ਰੀ ਗੁਰ ਜਾਨਯੋ ਸਾਯੰਕਾਲ[1]।
ਚਲੇ ਬਾਵਲੀ ਦਿਸ਼ਾ ਕ੍ਰਿਪਾਲ।
ਪ੍ਰਿਥਮ ਜਹਾਂ ਰਾਮੇ ਨੇ ਕਰੀ।
ਆਨਿ ਬਿਲੋਕਨ ਕੀਨਸਿ ਥਰੀ ॥੨੬॥
ਕਹਯੋ ਤਾਂਹਿ 'ਇਹ ਕਰੀ ਨ ਆਛੀ।
ਤਥਾ ਬਨੀ ਨ ਜਥਾ ਹਮ ਬਾਂਛੀ[1]।
ਕਰਹੁ ਬਿਦਾਰਨ ਫੇਰ ਬਨਾਵਹੁ।
ਬਿਨ ਮਤਿ ਤੇ ਸ਼੍ਰਮ ਬਾਦ ਕਰਾਵਹੁ[1]' ॥੨੭॥
ਸੁਨਿ ਰਾਮੇ ਨਿਜ ਰਿਦੇ ਬਿਚਾਰਾ।
-ਮੈਂ ਨੀਕੇ ਥਲ ਥਰੀ ਸੁਧਾਰਾ-।
ਕਹਨਿ ਲਗਯੋ 'ਮੈਂ ਤਥਾ[1] ਬਨਾਈ।
ਜਿਸ ਬਿਧਿ ਤੁਮਨੇ ਦੀਨਿ ਬਤਾਈ ॥੨੮॥
ਬਨੀ ਰੁਚਿਰ ਬੈਠਿਬਿ ਕੇ ਜੋਗ।
ਦੇਖਤਿ ਕਰਹਿਂ ਸਰਾਹਿਨ ਲੋਗ।
ਮੈਂ ਕੈਸੇ ਕਰਿ ਦੇਹੁਂ ਢਹਾਈ।

[1]ਹੱਥਾਂ ਨਾਲ (ਗਿਰਾ ਕੇ)।
[1]ਸੰਧਿਆ ਵੇਲੇਂ।
[1]ਜੈਸੀ ਅਸਾਂ ਚਾਹੀ ਸੀ।
[1]ਮਿਹਨਤ ਬਿਅਰਥ ਕਰਦੇ ਹੋ।
[1]ਤਿਵੇਂ ਹੀ।

ਇਸ ਤੇ ਆਛੀ ਕਜਾ ਬਨਿ ਜਾਈ'
॥੨੯॥
ਤਬਿ ਸਤਿਗੁਰ ਨੇ ਦਈ ਢਹਾਇ।
ਕਰੀ ਕਾਰ ਪੁਨ ਭਲੇ ਬਤਾਇ।
'ਇਸ ਪ੍ਰਕਾਰ ਕੀਜਹਿ ਸ਼ੁਭ ਥਰੀ।
ਸੁਰਤ ਸੰਭਾਰਹੁ ਉਰ ਮਤਿ ਧਰੀ[1]'
॥੩੦॥

[1]ਭਾਵ, ਅਕਲਮੰਦੀ ਨਾਲ।

ਰਾਮਦਾਸ ਕੀ ਦਿਸ਼ ਚਲ ਗਏ।
ਹੇਰਿ ਥਰੀ ਕੋ ਉਚਰਤਿ ਭਏ।
'ਇਹ ਤੈਂ ਨੀਕੀ ਨਹੀਂ ਬਨਾਈ।
ਬੈਠਿਬਿ ਕਾਰਨ[1] ਹਮਹੁ ਨ ਭਾਈ ॥੩੧॥

[1]ਬੈਠਣ ਲਈ।

ਕਰਹੁ ਬਿਦਾਰਨ ਰਾਖਹੁ ਨਾਂਹਿ।
ਕਹਜੋ ਨ ਲਖਜੋ[1] ਤੁਮਹੁਂ ਮਨ ਮਾਂਹਿ।'

[1]ਜਾਣਿਆਂ ਨਹੀਂ।

ਸੁਨਿ ਸਤਿਗੁਰ ਕੇ ਬਾਕਨ ਸ਼੍ਰੌਨ।
ਢਾਹਨ ਕਰੀ ਧਰੇ ਮੁਖ ਮੌਨ ॥੩੨॥
ਉਰ ਭੈ ਧਰਿ ਕੈ ਬੋਲਜੋ ਫੇਰ।
'ਤੁਮਰੀ ਮਤੀ ਅਗਾਧਿ ਬਡੇਰ।
ਹਮ ਮਤਿਮੰਦ ਸਕਹਿਂ ਨਹਿਂ ਜਾਨਿ।
ਤਉ ਕ੍ਰਿਪਾ ਤੁਮ ਕਰਹੁ ਮਹਾਂਨ ॥੩੩॥
ਬਿਸਰਿ ਜਾਤਿ ਹਮਰੀ ਮਤਿ ਥੋਰੀ।
ਬਖਸ਼ਹੁ ਖ਼ਤਾ ਆਪ ਅਬਿ ਮੋਰੀ।
ਜਿਸ ਪ੍ਰਕਾਰ ਕੀ ਦੇਹੁ ਬਤਾਇ†।
ਹਿਤ ਰਾਵਰ ਕੇ ਅਬਹਿ ਬਨਾਇ†'
॥੩੪॥

†ਪਾ:-ਬਤਾਈ।
†ਪਾ:-ਬਨਾਈ।

ਸੁਨਿ ਸਤਿਗੁਰ ਨੇ ਕਰੀ ਲਕੀਰ।
'ਇਸ ਬਿਧਿ ਕਰਹੁ ਥਰੀ ਧਰਿ ਧੀਰ।'
ਇਮਿ ਦੋਨਹੁ ਕਉ ਫੇਰ ਬਤਾਇ।
ਮੰਦ ਮੰਦ ਗਮਨੇ ਨਿਜ ਥਾਇਂ ॥੩੫॥
ਭਈ ਪ੍ਰਭਾਤਿ ਆਇ ਪੁਨ ਦੋਊ।
ਲਗੇ ਬਨਾਵਨ ਥਲ ਪਿਖਿ ਸੋਊ।
ਨੀਕੀ ਰੀਤਿ ਸੁਧਾਰਨਿ ਕਰੇ।
ਪੰਕ ਈਟਕਾ ਪੰਕਤਿ ਜਰੇ[1] ॥੩੬॥

[1]ਇੱਟਾਂ ਗਾਰੇ ਨਾਲ ਮੇਲਕੇ ਜੜੀਆਂ (ਭਾਵ ਕੰਧ

ਬਣਾਈ)।

ਦਿਨ ਸਗਰੇ ਮਹਿਂ ਲਈ ਬਨਾਇ।
ਦੋਨਹੁਂ ਦਿਸ਼ ਬੁਧਿ ਕਰਿ ਅਧਿਕਾਇ।
ਪੁਨ ਆਏ ਗੁਰ ਤੀਸਰ ਬਾਰੀ।
ਲਖਿ ਨ ਸਕਹਿ ਕੋ ਮਹਿਮਾ ਭਾਰੀ ॥੩੭॥
ਉਰ ਗੰਭੀਰ ਧੀਰ ਕੇ ਧਰਿਤਾ।
ਸਭਿਹਿਨਿ ਤੇ ਉੱਤਮ ਜਿਨਿ ਚਰਿਤਾ।
ਪ੍ਰਥਮੈ ਰਾਮੇ ਕੀ ਦਿਸ਼ ਆਏ।
ਖਰੇ ਥਰੀ ਦਿਸ਼ ਦ੍ਰਿਸ਼ਟਿ ਲਗਾਏ ॥੩੮॥
ਕਹ੍ਯੋ ਬਾਕ 'ਭੋ ਰਾਮੇ ! ਤੋਹਿ।
ਕਰ੍ਯੋ ਨਹੀਂ ਜਿਮਿ ਭਾਖ੍ਯੋ ਮੋਹਿ।
ਨਹਿਂ ਪਸੰਦ ਇਹੁ ਆਇ ਹਮਾਰੇ।
ਜਿਮਿ ਚਾਹਤਿ ਤਿਮਿ ਨਹੀਂ ਸੁਧਾਰੇ ॥੩੯॥
ਬਹੁਤ ਬਾਰ ਸਮਝਾਵਨਿ ਕਰ੍ਯੋ।
ਥਰੀ ਕਾਜ ਕਰਿਬੋ ਨਹਿਂ ਸਰ੍ਯੋ।'
ਸੁਨਿ ਰਾਮਾ ਚਿਤਵਤਿ ਚਿਤ ਮਾਂਹੀ।
-ਇਹ ਕਾਰਨ ਕਜਾ ਲਖੀਯਤਿ ਨਾਂਹੀ- ॥੪੦॥
ਕਰਤਿ ਬਿਚਾਰ ਸੁ ਨਿਸ਼ਚੈ ਠਾਨਾ।
-ਇਨ ਕੋ ਬਹੁ ਸਰੀਰ ਬਿਰਧਾਨਾ।
ਗਈ ਆਰਬਲ ਬੀਤ ਬਡੇਰੀ।
ਕਹ੍ਯੋ ਨ ਯਾਦ ਰਖਹਿਂ ਇਸ ਬੇਰੀ- ॥੪੧॥
ਇਮਿ ਠਟਿ ਮਨ ਮਹਿਂ ਕੀਨ ਬਖਾਨ।
'ਜਿਮਿ ਤੁਮਨੇ ਮੁਹਿ ਕਹੁ ਫੁਰਮਾਨ[1]।
ਕਰੀ ਤਥਾ ਮੈਂ ਬੁਧਿ ਬਲ ਲਾਇ।
ਕਹ ਕਰਿ ਆਛੇ ਸੁਧਿ ਬਨਿਵਾਇ ॥੪੨॥
ਆਪ ਕਹਹੁ ਜਿਮਿ ਬਿਸਰੈ ਫੇਰ[1]।
ਇਸ ਮਹਿਂ ਦੋਸ਼ ਅਹੈ ਕਜਾ ਮੇਰ।'

[1]ਮੈਨੂੰ ਹੁਕਮ ਕੀਤਾ ਸੀ।

[1]ਆਪ ਜਿਵੇਂ ਕਹਿ ਜਾਂਦੇ ਹੋ ਫੇਰ (ਆਪਨੂੰ) ਭੁੱਲ ਜਾਂਦਾ ਹੈ।

ਇਮਿ ਸੁਨਿ ਸਤਿਗੁਰ ਤੁਸ਼ਨ ਠਾਨੀ।
ਅਤਿ ਗੰਭੀਰ ਧੀਰ ਗੁਨ ਖਾਨੀ ॥੪੩॥
ਪੁਨ ਸ਼੍ਰੀ ਰਾਮਦਾਸ ਢਿਗ ਗਏ।
ਹੇਰਿ ਥਰੀ ਕਹੁ ਬੋਲਤਿ ਭਏ।
'ਇਹੁ ਤੈਂ ਨੀਕੀ ਨਹੀਂ ਬਨਾਈ।
ਕਈ ਬਾਰ ਬਹੁ ਮਤਿ ਨਹਿਂ ਆਈ ॥੪੪॥
ਜਿਮਿ ਕਹਿ ਗਏ ਬਨੀ ਤਿਮਿ ਨਾਂਹੀ।
ਸ਼੍ਰੱਮ ਬਾਦ ਕੀਨਸਿ ਇਸਿ ਮਾਂਹੀ।'
ਸੁਨਿ ਗੁਰ ਬਾਕ ਮੰਦ ਨਿਜ ਜਾਨਯੋ।
ਭਯੋ ਨੰਮ੍ਰ ਪਾਇਨ ਲਪਟਾਨਯੋ ॥੪੫॥
'ਹੌਂ ਅਜਾਨ ਨਿਤ ਭੂਲਨ ਹਾਰੋ।
ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰੋ।
ਬਾਰਬਾਰ ਬਖਸ਼ਤਿ ਹੋ ਮੋਹੀ।
ਅਪਰਾਧੀ ਅਰ ਮੂਰਖ ਕੋ ਹੀ[1] ॥੪੬॥

[1]ਨੂੰ ਬੀ। (ਅ) ਕੋਹੀ = ਪਹਾੜੀਆ, ਭਾਵ ਅਨਜਾਨ ਨੂੰ। (ੲ) ਕ੍ਰੋਧੀ।

ਜੇਤਿਕ ਸੁਮਤਿ ਦੇਤਿ ਸੋ ਜਾਨਵ।
ਬਿਨਾ ਦਿਯੇ ਕਹਾ ਬਪੁਰਾ ਮਾਨਵ।
ਰਾਵਰ ਕਰੁਨਾ ਕਰਹੁ ਬਤਾਵਉ।
ਨੀਕੀ ਰੀਤਿ ਭਾਖਿ ਸਮਝਾਵਉ ॥੪੭॥
ਮੈਂ ਮਤਿ ਮੰਦ ਅਭਾਗ ਬਿਚਾਰਾ।
ਜਾਨਿ ਸਕਯੋ ਨਹਿਂ ਕਹਯੋ ਤੁਮਾਰਾ।'
ਇਮਿ ਕਹਿ ਗਰ ਮਹਿਂ ਅੰਚਰ ਡਾਰਾ।
'ਛਿਮਹੁ ਪ੍ਰਭੂ! ਅਪਰਾਧ ਹਮਾਰਾ' ॥੪੮॥
ਸਿਖ ਸਮੀਪ ਸਭਿ ਹੀ ਸੁਨਿ ਕਰਿ ਕੈ।
ਹਰਖੇ[1] ਸਿੱਖੀ ਰੀਤਿ ਬਿਚਰਿ ਕੈ।
ਪਰਮ ਪ੍ਰਸੰਨ ਭਏ ਗੁਰ ਪੂਰੇ।
ਗੁਰਤਾ ਉਚਿਤ ਲਖੇ ਗੁਨ ਰੂਰੇ ॥੪੯॥
ਸਭਿਨਿ ਸੁਨਵਤਿ ਬਾਕ ਅਲਾਵਹਿਂ।
'ਇਸ ਕੀ ਸੇਵਾ ਮੋ ਮਨ ਭਾਵਹਿ।
ਆਪਾ ਕਬਹੁਂ ਨ ਕਰਹਿਂ ਜਨਾਵਨਿ।
ਨਿਸ ਦਿਨ ਪ੍ਰੇਮ ਭਗਤਿ ਮਹਿ ਪਾਵਨਿ[1]'

[1]ਪ੍ਰਸੰਨ ਹੋਏ।

[1]ਵਿਚ (ਮਨ) ਪਵਿੱਤ੍ਰ ਹੈ।

॥੫੦॥
ਸੁਨਿ ਸਭਿ ਸਿੱਖਜਨ ਸੰਸੈ ਖੋਵਾ।
ਗੁਰਤਾ ਉਚਿਤ ਭਲੇ ਇਹ ਜੋਵਾ।
ਬਾਕਨ ਤੇ ਪਛਾਨ ਕਰਿ ਲੀਨੇ।
ਆਪਾ ਜੁਤਿ ਅਰੁ ਆਪਾ ਹੀਨੇ[1] ॥੫੧॥

[1]ਹੰਕਾਰ ਸਹਿਤ (ਰਾਮਾ ਜੀ) ਤੇ ਹੰਕਾਰ ਬਿਨਾ (ਸ੍ਰੀ ਰਾਮਦਾਸ ਜੀ)।

ਸਤਿਗੁਰ ਨਿਜ ਸਥਾਨ ਕਹੁ ਆਏ।
ਸਿੱਖ ਸੰਗ ਜੇ ਤਿਨਹੁ[†] ਸੁਨਾਏ।
'ਰਾਮਦਾਸ ਹੈ ਪੁਰਖ ਮਹਾਂਨੇ।
ਇਸ ਕੇ ਸੰਗ ਤਰਹਿਂ ਨਰ ਜਾਨੇ ॥੫੨॥
ਬ੍ਰਿੰਦਨ ਕੋ ਕਰਤਾ ਕੱਲਜਾਨ।
ਬਸੀ ਕਰਜੋ ਮੁਝ ਸੇਵਾ ਠਾਨਿ।
ਇਸ ਤੇ ਨਹਿਂ ਅਦੇਯ ਕੁਛ ਮੋਰੇ।
ਸਭਿਹਿਨਿ ਤੇ ਪਦ ਪ੍ਰਾਪਤਿ ਗੌਰੇ[1]' ॥੫੩॥

[†]ਪਾ:-ਜੋ ਕੁਛ। ਜੋ ਸਭ।

[1]ਵੱਡਾ ਭਾਰੀ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪ੍ਰਿਥਮ ਰਾਸੇ 'ਪ੍ਰੇਮ ਪਰਖਣ' ਪ੍ਰਸੰਗ ਬਰਨਨੰ ਨਾਮ ਸਪਤਪੰਚਾਸਤੀ ਅੰਸੂ ॥੫੭॥

## ੫੮. [ਬਾਵਲੀ ਮਹਾਤਮ। ਸੰਤ ਸਾਧਾਰਣ। ਗੰਗਾ ਸ੍ਰੋਤ ਬਾਉਲੀ ਵਿਚ। ਇਕ ਜੋਗੀ]

੫੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੯

ਦੋਹਰਾ:

ਭਗਤਿ ਖਜ਼ਾਨਾ ਖੁਲਿ ਰਹਜੋ, ਸਤਿਗੁਰ ਕੇ ਦਰਬਾਰ।
ਚਾਰ ਪਦਾਰਥ ਸੰਗਤਿਹਿਂ[1], ਦੇਤਿ ਲਗਤਿ ਨਹਿਂ ਬਾਰ ॥੧॥

[1]ਭਾਵ, ਭਗਤੀ ਦੇ ਨਾਲ ਚਾਰ ਪਦਾਰਥ ਭੀ ਹਨ। (ਅ) ਸੰਗਤਾਂ ਨੂੰ।

ਚੌਪਈ:

ਤੀਰਥ ਪਰਮ ਰਚਜੋ ਬਡ ਪੁੰਨਜ।
ਸੇਵਤਿ ਭਏ ਪੁਰਖ ਸੋ ਧੰਨਜ।
ਮਹਾਂ ਮਹਾਤਮ ਹੈ ਜਿਸ ਕੇਰਾ।
ਜਿਸ ਮੱਜੈ ਫਲ ਲਹੈ ਘਨੇਰਾ ॥੨॥
ਸੁੰਦਰ ਸੀਤਲ ਨਿਰਮਲ ਖਰੋ।
ਅਤਿ ਗੰਭੀਰ ਨੀਰ ਜਿਹ ਭਰੋ।
ਦੱਖਣ ਦਿਸ਼ ਮਹਿਂ ਝਰਨਾ ਬਹਜੋ।
ਸੁਰਸਰਿ ਕੋ ਪ੍ਰਵਾਹ[1] ਤਹਿਂ ਲਹਜੋ ॥੩॥

[1]ਗੰਗਾ ਦਾ ਪ੍ਰਵਾਹ।

ਰਚੀ ਚੁਰਾਸੀ ਜਿਹ ਸੌਪਾਨ[1]।

[1]ਪੌੜੀਆਂ।

ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨ।
ਮੁਖ ਤੇ ਬਾਕ ਕਹਜੋ ਤਿਸਿ ਕਾਲ।
'ਜੋ ਸਿਖ ਦਰਸਹਿ ਪ੍ਰੇਮ ਬਿਸਾਲ ॥੪॥
ਬਾਰਿ ਚੁਰਾਸੀ[1] ਕਰਹਿ ਸ਼ਨਾਨ।

[1]ਚੁਰਾਸੀ ਵੇਰ।

ਇਤਨੇ ਜਪੁਜੀ ਪਾਠ ਬਖਾਨਿ।
ਸਤਿਗੁਰ ਮੂਰਤਿ ਕਰਿ ਕੈ ਧਜਾਨ।
ਮਿਟਹਿ ਚੁਰਾਸੀ ਆਵਨਿ ਜਾਨਿ[1] ॥੫॥

[1]ਚੁਰਾਸੀ (ਲਖ ਜੂਨ ਵਿਚ) ਜਨਮ ਮਰਨ।

ਜਜੋਂ ਕਜੋਂ ਪਾਇ ਭਗਤਿ ਗੁਰ ਕੇਰੀ।
ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ[1]।

[1]ਖੋਟੇ ਫੇਰ ਫਿਰਨਾ ਜੂਨਾਂ (ਵਿਚ) ਉਸਦਾ।

ਅਪਰ ਮਨੋਰਥ ਧਰਿ ਕਰਿ ਨ੍ਹਾਵੈ।
ਸ਼ਰਧਾ ਧਰੈ ਤੁਰਤ ਸੋ ਪਾਵੈ ॥੬॥
ਅਨਿਕ ਅਘਨ ਕੀ ਨਾਸ਼ਨਿ ਹਾਰੀ।
ਭਈ ਬਾਪਿਕਾ ਨਿਰਮਲ ਬਾਰੀ[1]।
ਗੁਰ ਸਿੱਖਜਨ ਹਰਖਾਵਨ ਵਾਰੀ[1]।
ਜਲ ਪੀਏ ਨਿਰਮਲ ਉਰਕਾਰੀ[1] ॥੭॥

[1]ਨਿਰਮਲ ਜਲ ਵਾਲੀ।

[1]ਪ੍ਰਸੰਨ ਕਰਨ ਵਾਲੀ।

[1]ਰਿਦਾ ਨਿਰਮਲ ਕਰਨ ਵਾਲੀ।

ਕਰਹਿਂ ਸ਼ਨਾਨ ਦਾਨ ਜੋ ਦੇਵੈਂ।
ਗੁਰਬਾਨੀ ਪਢਿ ਕਰਿ ਸੁਖ ਲੇਵੈਂ।
ਤਿਨ ਕੋ ਫਲ ਹੋਵੈ ਅਬਿਨਾਸ਼ੀ।
ਕਰਹਿਂ ਬਿਨਾਸ਼ਨ ਜਮ ਕੀ ਫਾਸੀ' ॥੮॥
ਇਸ ਬਿਧਿ ਅਧਿਕ ਮਹਾਤਮ ਤਾਂਹਿ।
ਸ਼੍ਰੀ ਗੁਰ ਅਮਰਦਾਸ ਮੁਖ ਪ੍ਰਾਹਿ।
ਕਰਹਿਂ ਆਪ ਇਸ਼ਨਾਨ ਸੁ ਨੀਰ।
ਹੋਇ ਬਹੁਤ ਸਿੱਖਜਨ ਕੀ ਭੀਰ ॥੯॥
ਕਰਹਿਂ ਚੌਂਪ ਸੋਂ ਮੱਜਨ ਸਾਰੇ।
ਬਹੁਰ ਸਰਾਹਹਿਂ ਸੁਜਸ ਪਸਾਰੇ।
'ਧੰਨਜ ਗੁਰੂ ਕੀਨਸਿ ਉਪਕਾਰਾ।
ਸ਼ਰਨ ਪਰਹਿ ਤਾਰਜੋ ਗਨ ਭਾਰਾ[1]' ॥੧੦॥

[1]ਜੋ ਸ਼ਰਨੀ ਪਿਆ (ਤਿਸ) ਭਾਰੀ ਸਮੂਹ ਨੂੰ ਤਾਰਿਆ।

ਇਕ ਲੁਹਾਰ ਤਹਿਂ ਕਾਰ ਕਰਤਿ ਹੈ।
ਕਾਠਨਿ ਕੀ ਪੌਰੀ ਸੁ ਘਰਿਤ ਹੈ।
ਅਪਰ ਕਾਜ ਜੋ ਹੋਹਿ ਸੁ ਕਰਿਹੀ।
ਕਾਸ਼ਟ ਲੋਹਾ ਨਿਜ ਕਰ ਘਰਿਹੀ ॥੧੧॥
ਜਲ ਕੇ ਨਿਕਟ ਸਪਤ ਸੌਪਾਨ[1]।

[1]ਪੌੜੀਆਂ ਸੱਤ।

ਲਾਇ ਕਾਠ ਤਿਨ ਰਚੀ ਮਹਾਨ।
ਜਿਸ ਤੇ ਜਲ ਸੁਖੇਨ ਹੀ ਲੇਯ।
ਨ੍ਹਾਨ ਪਾਨ ਜੋ ਚਹੈ ਕਰੇਯ ॥੧੨॥
ਤਿਸ ਕੀ ਕ੍ਰਿੱਤਿ ਹੇਰਿ ਗੁਰ ਪੂਰੇ।
ਸੁਪ੍ਰਸੰਨ ਬੁਲਵਾਇ ਹਦੂਰੇ।
ਸੁਨਿ ਆਇਸੁ ਕੋ ਤਤਛਿਨ ਆਵਾ।
ਬਡਭਾਗੀ ਚਰਨਨ ਸਿਰ ਲਾਵਾ ॥੧੩॥
ਤਿਸ ਕੇ ਮਸਤਕ ਧਰਿ ਕਰਿ ਹਾਥ।
ਮੰਤ੍ਰ ਸੁ ਸੱਤਿਨਾਮ ਦਿਯ ਨਾਥ।
'ਸੰਤ ਸਧਾਰਨ' ਨਾਮ ਧਰਜੋ ਤਿਹ।
ਪ੍ਰਾਪਤਿ ਰਿਦੈ ਪ੍ਰਕਾਸ਼ ਲਹਜੋ ਜਿਹ[1] ॥੧੪॥

[1]ਜਿਸਨੇ ਪ੍ਰਕਾਸ਼ (ਗਿਆਨ) ਪ੍ਰਾਪਤ ਹੋਇਆ ਰਿਦੇ ਵਿਚ ਜਾਣਿਆਂ।

'ਸੇਵ ਪਰੀ ਸਭਿ ਥਾਇਂ[1] ਤੁਮਾਰੀ।
ਜਾਇ ਰਹਹੁ ਅਬਿ ਗ੍ਰੇਹ ਮਝਾਰੀ।

[1]ਪ੍ਰਵਾਨ ਹੋਈ।

ਕਰਹੁ ਭਜਨ ਬੈਠੇ ਸੁਖ ਪਾਵੋ।
ਲੈਨ ਦੈਨ ਕੋ ਕਹੂੰ ਨ ਜਾਵੋ' ॥੧੫॥
ਹੁਇ ਨਿਹਾਲ ਗੁਰ ਕੋ ਬਚ ਮਾਨਾ।
ਸੱਤਿਨਾਮ ਨਿਤਿ ਸਿਮਰਨਿ ਠਾਨਾ।
ਗ੍ਰਿਹ ਨਿਜ ਗਯੋ ਭਯੋ ਸੁਖਵਾਸੀ।
ਪਾਯੋ ਅਨੰਦ ਬਿਲੰਦ ਅਨਾਸ਼ੀ ॥੧੬॥

ਦੋਹਰਾ:
ਹਿਤ ਗੰਗਾ ਇਸ਼ਨਾਨ ਕੇ, ਸੰਗ[1] ਚਲਯੋ ਬਹੁ ਜਾਤਿ।
ਤਿਸੀ ਪੰਥ ਆਵਤਿ ਭਏ, ਜਿਸ ਪੁਰਿ ਗੁਰੂ ਰਹਾਤਿ ॥੧੭॥

[1]ਸਾਥ।

ਚੌਪਈ:
ਡੇਰਾ ਕਿਯੋ ਆਨਿ ਕੈ ਸੰਗ।
ਜੋ ਮੱਜਨ ਕੋ ਗਮਨਤਿ ਗੰਗ।
ਤਿਸ ਮਹਿਂ ਏਕ ਮੀਤ ਗੁਰ ਕੇਰਾ।
ਪ੍ਰਥਮ ਬੈਸ ਕੋ ਹੁਤੋ ਬਡੇਰਾ[1] ॥੧੮॥

[1]ਵੱਡਾ ਮਿੱਤ੍ਰ ਸੀ ਪਹਿਲੀ ਉਮਰ ਦਾ।

ਸੋ ਮਿਲਿਬੇ ਹਿਤ ਗੁਰ ਢਿਗ ਆਯੋ।
ਮਿਲਿ ਕਰਿ ਬਡ ਲਖਿ ਸੀਸ ਝੁਕਾਯੋ।
ਬਾਪੀ ਪਰ ਬੈਠੇ ਤਿਸਕਾਲ।
ਕੁਸ਼ਲ ਪ੍ਰਸ਼ਨ ਕਰਿ ਕੈ ਹਿਤ ਨਾਲ ॥੧੯॥
ਸਾਧੂ ਹੁਤੋ[1] ਤਿਸਹਿ ਸਮੁਝਾਯੋ।
'ਚਲਿਬੇ ਪੰਥ ਕਸ਼ਟ ਕਤੋਂ ਪਾਯੋ।
ਦੂਰ ਪੰਥ ਪਹੁੰਚਹੁ ਸ਼੍ਰਮ ਧਾਰੇ।
ਤੋਹਿ ਭਲੇ ਹਿਤ ਹੇ ਮਮ ਪਜਾਰੇ! ॥੨੦॥

[1]ਭਲਾ ਪੁਰਸ਼ ਸੀ।

ਬੀਚ ਬਾਪਿਕਾ ਗੰਗਾ ਆਨੀ।
ਉਰ ਸ਼ਰਧਾ ਧਰਿ ਹੋਹੁ ਸ਼ਨਾਨੀ[1]।
ਨਹਿਂ ਸ਼ੰਕਾ ਕਿਮਿ ਮਨ ਮਹਿਂ ਜਾਨੋ।
ਜਾਨਿ ਸੁਰਸੁਰੀ ਮੱਜਨ ਠਾਨੋ ॥੨੧॥
ਫਲ ਜੋ ਚਹਹੁ ਨਿਸੰਸੈ ਪਾਵਹੁ।
ਪੁਨ ਘਰ ਗਮਨਹੁਂ ਹਰਿ[†] ਗੁਨ ਗਾਵਹੁ।'

[1]ਇਸ਼ਨਾਨ ਕਰਨ ਵਾਲਾ ਹੋ।

[†]ਪਾ-ਪੁਨ ਘਰ ਗਮਹੁ ਰਾਮ।

ਬਾਕ ਗੁਰੂ ਕੋ ਮਾਨਿ ਸ਼ਨਾਨਾ।
-ਕਿਮਿ ਇਹ ਸੁਰਸਰਿ-? ਸ਼ੰਕਾ ਠਾਨਾ ॥੨੨॥
ਬਹੁਰ ਬੈਠਿ ਕਰਿ ਕੇਤਿਕ ਕਾਲਾ।
ਬਿਨਤੀ ਕੀਨਸਿ 'ਹੇ ਪ੍ਰਭੁ ਦਜ਼ਾਲਾ!
ਘਰ ਤੇ ਚਲਜ਼ੋ ਸੰਗ ਕੇ ਸੰਗ[1]।
ਗੰਗ ਸ਼ਨਾਨਨਿ ਹੇਤੁ ਉਮੰਗ ॥੨੩॥
ਸਭਿ ਕੇ ਸਾਥ ਪਹੁੰਚਿ ਹਰਿਦ੍ਵਾਰ।
ਕਰਿ ਇਸ਼ਨਾਨ ਅਵੌਂ ਇਕ ਬਾਰ।
ਕਾਰਜ ਪਿਤਰਨ ਕੋ ਕਰਿ ਤਹਾਂ।
ਦਰਸ਼ਨ ਹਿਤ ਪੁਨ ਆਵੌਂ ਇਹਾਂ ॥੨੪॥
ਤਿਸ ਕੀ ਲਖੀ ਸਰਬ ਗਤਿ ਡੋਲੇ[1]।
ਸ੍ਰੀ ਗੁਰ ਅਮਰਦਾਸ ਤਬਿ ਬੋਲੇ।
'ਨੀਕੀ ਬਾਤ, ਜਾਹੁ ਹਰਿ ਦ੍ਵਾਰ।
ਹਮ ਹਿਤ ਲਜ਼ਾਵਹੁ ਸੁਰਸਰਿ ਬਾਰ[1]' ॥੨੫॥
ਇਮਿ ਆਇਸੁ ਦੀਨਸਿ ਤਬਿ ਗਯੋ।
ਤੀਰ ਜਾਨਵੀ[1] ਪਹੁੰਚਤਿ ਭਯੋ।
ਮਨ ਭਾਵਤਿ ਕਰਿ ਭਲੇ ਸ਼ਨਾਨ।
ਪਿਤਰਨਿ ਕਾਜ ਕਰਾਵਨਿ ਠਾਨਿ ॥੨੬॥
ਗੁਰਬਚ ਸਿਮਰਜ਼ੋ ਆਵਨਿ ਕਾਲਿ।
ਲੋਟਾ ਲੀਨਸਿ ਹਾਥ ਸੰਭਾਲਿ।
ਹਰਿ ਦੁਆਰ ਮਹਿਂ ਪ੍ਰਵਿਸ਼ਜ਼ੋ ਜਾਈ।
ਕਰ ਲੋਟਾ ਟੁਭਕੀ ਤਬਿ ਲਾਈ ॥੨੭॥
ਗਯੋ ਹਾਥ ਤੇ ਛੁਟਿ, ਨਹਿਂ ਪਾਯੋ।
ਰਹਜ਼ੋ ਖੋਜ ਨਹਿਂ ਦ੍ਰਿਸ਼ਟੀ ਆਯੋ।
ਸਰਬ ਸੰਗ ਕੇ ਨਰ ਚਲਿ ਪਰੇ।
ਪਾਇ ਨਹੀਂ ਲੋਟਾ ਬਹੁ ਫਿਰੇ ॥੨੮॥
ਮਿਲਿ ਕੈ ਸੰਗ ਸੰਗ ਹਟਿ ਪਰਜ਼ੋ।
ਸੁਰਸਰਿ ਬਾਰਿ ਨ ਲਜ਼ਾਵਨਿ ਕਰਜ਼ੋ।
ਕ੍ਰਮ ਕ੍ਰਮ ਪੰਥ ਉਲੰਘਜ਼ੋ ਸਾਰੇ।

[1]ਭਾਵ ਗੰਗਾ ਦੇ ਯਾਤ੍ਰੂਆਂ ਦੇ ਨਾਲ।

[1]ਉਸਦੀ ਸਾਰੀ ਗਤੀ ਲਖੀ ਕਿ ਡੋਲ ਰਿਹਾ ਹੈ।

[1]ਗੰਗਾ ਦਾ ਜਲ।

[1]ਗੰਗਾ ਕੰਢੇ।

ਆਇ ਨਿਕਟ ਸਤਿਗੁਰੂ ਨਿਹਾਰੇ ॥੨੯॥
ਮਸਤਕ ਟੇਕਿ ਬੇਨਤੀ ਕਰੀ।
'ਮੋ ਤੇ ਕ੍ਰਿੱਤ[1] ਨ ਰਾਵਰਿ ਸਰੀ।
[1]ਸੇਵਾ।
ਸੁਰਸਰਿ ਜਲ ਤੁਮ ਨੇ ਮੰਗਵਾਯਵ।
ਮੈਂ ਛੂਛੋ ਤਿਸ ਤੇ ਹਟਿ ਆਯਵ ॥੩੦॥
ਲੋਟਾ ਲੇ ਪਹੁੰਚਯੋ ਹਰਿਦ੍ਵਾਰ।
ਭਰਨਿ ਲਗਯੋ ਤਿਸ ਮਹਿਂ ਜਬਿ ਬਾਰਿ।
ਛੁਟਯੋ ਹਾਥ ਤੇ ਬਹਿ ਕਰਿ ਗਯੋ[1]।
[1]ਰੁੜ੍ਹ ਗਿਆ।
ਖੋਜਿ ਰਹਯੋ, ਨਹਿਂ ਪ੍ਰਾਪਤਿ ਭਯੋ ॥੩੧॥
ਪਰਮ ਕੁਭਾਗ ਅਪਨ ਮੈਂ ਜਾਨਾ।
ਚਲਤਿ ਸੰਗ ਕੇ ਸੰਗ ਪਯਾਨਾ[1]'।
[1]ਤੁਰਦੇ ਸੰਗ ਦੇ ਨਾਲ ਟੁਰ ਪਿਆ।
ਸੁਨਿ ਸਤਿਗੁਰ ਨੇ ਬਾਕ ਕਹਯੋ ਤਿਹ।
'ਚਿੰਤਾ ਕਰਹੁ ਨਹੀਂ ਕੋ ਉਰ ਮਹਿਂ ॥੩੨॥
ਲੋਟਾ ਪਹੁੰਚਯੋ ਨਿਕਟ ਹਮਾਰੇ।
ਲਯਾਇ ਬੇਗ ਤੇ ਗੰਗਾ ਧਾਰੇ[1]।
[1]ਗੰਗਾ ਦੀ ਧਾਰ ਨੇ (ਆਪਣੇ) ਵੇਗ ਨਾਲ (ਲੋਟਾ) ਲੈ ਆਂਦਾ ਹੈ।
ਨਹਿਂ ਪ੍ਰਤੀਤ ਜੇ ਤੁਵ ਉਰ ਮਾਂਹੀ।

ਇਸੇ ਰਾਸ ਦੇ ੪੫ ਅੰਸੂ ਦੇ ਅੰਕ ੬, ੭ ਤੇ ੮ ਵਿਚ ਕਵੀ ਜੀ ਨੇ ਦੱਸਿਆ ਹੈ ਕਿ: ਗੰਗਾ ਆਦਿਕ ਤੀਰਥ ਜੇਈ। ਮਜਹਿਂ ਕਲੀ ਕਾਲ ਨਰ ਤੇਈ। ਅਨਗਨ ਪਾਪ ਤਜਹਿਂ ਤਿਨ ਮਾਂਹੀ। ਤਿਨ ਕੋ ਭਾਰ ਸਹਾਰਤਿ ਨਾਂਹੀ ॥੬॥
ਇਨ੍ਹਾਂ ਪਾਪਾਂ ਤੋਂ ਆਤੁਰ ਹੋ ਗੰਗਾ ਆਦਿਕ ਤੀਰਥਾਂ ਨੇ: ਯਾਂ ਤੇ ਸ੍ਰੀ ਸਤਿਗੁਰੂ ਅਰਾਧਾ। 'ਆਨ ਚਰਨ ਪਾਵਹੁ ਹਤਿ ਬਾਧਾ। ਪਾਪਨਿ ਤੇ ਪੀੜਤਿ ਹਮ ਹੋਏ। ਕਰਿ ਕਰਿ ਦੋਸ਼ ਹਮਹੁ ਮਹਿਂ ਧੋਏ' ॥੭॥
ਤੇ ਫਿਰ ਗੰਗਾ ਆਦਿਕਾਂ ਨੇ ਸਤਿਗੁਰੂ ਜੀ ਦੇ ਅਗੇ ਜੋਦੜੀ ਕੀਤੀ ਕਿ:-
'ਹੇ ਸਤਿਗੁਰੁ ਤੁਮਰੇ ਪਗ ਪਾਵਨ। ਜਬ ਹਮ ਬਿਖੈ ਕਰਹੁਗੇ ਪਾਵਨ। ਤਤਛਿਨ ਹਮ ਸਭਿ ਹੋਹਿਂ ਸੁਖਾਰੇ। ਆਵਹੁ ਤੂਰਨ ਕਰੁਨਾ ਧਾਰੇ' ॥੮॥
ਤੀਰਥਾਂ ਦੀ ਇਹ ਅਰਦਾਸ ਸੁਣ:-
ਸਭ ਤੀਰਥ ਕੋ ਲਖਿ ਭ੍ਰਿੱਪ੍ਰਾਯ। ਭਏ ਤਯਾਗ ਸੰਗਤਿ ਸੰਗ ਲਾਯ।
ਇਹਨਾਂ ਵਾਕਾਂ ਤੋਂ ਸਪਸ਼ਟ ਹੈ ਕਿ ਗੰਗਾ ਆਦਿਕ ਤੀਰਥਾਂ ਨੇ ਸਤਿਗੁਰੂ ਜੀ ਨੂੰ ਪਾਪ ਨਾਸ਼ਕ ਤੇ ਅਘਹਾਰੀ ਜਾਣਕੇ ਆਪਣੇ ਪਾਪ ਬਖਸ਼ਾਉਣ ਲਈ ਅਰਦਾਸ ਕੀਤੀ ਕਿ ਹੇ ਪਤਿਤਪਾਵਨ ਆਪਣੇ ਚਰਨ ਪਾਵਨ ਪਾਕੇ ਸਾਡੇ ਕਲੇਸ਼ ਹਰੋ। ਸੋ ਹੁਣ ਵਿਚਾਰਨ ਵਾਲੀ ਗੱਲ ਹੈ ਕਿ ਅਜੇਹੇ ਸ਼ਕਤੀਵਾਨ ਸਤਿਗੁਰੂ ਜੀ ਨੂੰ ਗੋਇੰਦਵਾਲ ਬਾਉਲੀ ਸਾਹਿਬ ਰਚਕੇ ਇਹਦੇ ਵਿਚ ਗੰਗਾ ਲਿਆਉਣ ਦੀ ਕੋਈ ਥੁੜ ਨਹੀਂ ਸੀ। ਓਹ ਖੁਦ ਸਰਬ ਸ਼ਕਤੀਮਾਨ ਤੇ ਪਤਿਤਪਾਵਨ ਹਨ, ਜਿਸ ਚੀਜ਼ ਨੂੰ ਚਾਹੁਣ ਆਪਣੀ

